# ਭਗਤ ਰਵਿਦਾਸ

ਜਸਬੀਰ ਸਿੰਘ ਸਾਬਰ



ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

*ਸੰਪਾਦਕ*
ਜਸਬੀਰ ਸਿੰਘ 'ਸਾਬਰ', ਪ੍ਰੋਫੈਸਰ
ਗੁਰੂ ਰਵਿਦਾਸ ਚੇਅਰ,
ਗੁਰੂ ਨਾਨਕ ਦੇਵ ਯੂਨੀਵਰਸਿਟੀ,
ਅੰਮ੍ਰਿਤਸਰ ।

*ਪਹਿਲਾਂ ਐਡੀਸ਼ਨ : 1984*
*ਦੂਜਾ ਐਡੀਸ਼ਨ : 1997*
*ਗਿਣਤੀ : 500*
*ਕੀਮਤ : 250/- ਰੁਪਏ*

---

ਡਾ. ਆਰ.ਐਸ. ਬਾਵਾ, ਰਜਿਸਟਰਾਰ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵੱਲੋਂ ਪ੍ਰਕਾਸ਼ਿਤ ਅਤੇ ਸ੍ਰ. ਜਗਜੀਤ ਸਿੰਘ ਵਾਲੀਆ, ਡਾਇਰੈਕਟਰ, ਪ੍ਰੈਸ ਤੇ ਪ੍ਰਕਾਸ਼ਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵੱਲੋਂ ਮੁਦ੍ਰਿਤ।




# ਵਿਸ਼ੇ-ਸੂਚੀ

# ਮੁੱਖ-ਸ਼ਬਦ

ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਰਿਆਮ ਸੋਭਾ ਦਾ ਇਕ ਵਿਸ਼ੇਸ਼ ਗੁਣ ਇਹ ਵੀ ਹੈ ਕਿ ਇਸ ਵਿਚ ਪਹਿਲੇ ਪੰਜ ਸਿਖ ਗੁਰੂ ਸਾਹਿਬਾਨ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਤੋਂ ਇਲਾਵਾ, ਮੱਧ ਕਾਲੀਨ ਭਾਰਤ ਦੇ 15 ਭਗਤਾਂ ਦੀ ਚੋਣਵੀਂ ਬਾਣੀ ਵੀ ਦਰਜ ਕੀਤੀ ਮਿਲਦੀ ਹੈ । ਇਨ੍ਹਾਂ ਵਿਚੋਂ ਕੇਵਲ ਬਾਬਾ ਸ਼ੇਖ ਫ਼ਰੀਦ ਅਤੇ ਭਗਤ ਕਬੀਰ ਜੀ ਦੇ ਜੀਵਨ ਅਤੇ ਰਚਨਾ ਬਾਰੇ ਖੋਜਕਾਰ ਵਿਦਵਾਨਾਂ ਵਲੋਂ ਗੰਭੀਰ ਖੋਜ ਛੋਹੀ ਗਈ ਹੈ ਪਰ ਬਾਕੀ ਦੇ ਭਗਤਾਂ ਬਾਰੇ ਵਿਦਵਾਨਾਂ ਵਲੋਂ ਉਸ ਪੱਧਰ ਦਾ ਉਪਰਾਲਾ ਨਹੀਂ ਹੋਇਆ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਬਹੁਤ ਸਾਰੇ ਭਗਤਾਂ ਬਾਰੇ ਤਾਂ ਜਗਿਆਸੂ ਬਹੁਤ ਘਟ ਜਾਣਦੇ ਹਨ। ਇਸੇ ਲਈ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਲੋਂ 1984 ਵਿਚ ਛਾਪੀ ਗਈ 'ਭਗਤ ਰਵਿਦਾਸ ਸ੍ਰੋਤ ਪੁਸਤਕ ਦਾ ਭਰਪੂਰ ਸੁਆਗਤ ਹੋਇਆ। ਇਨ੍ਹਾਂ ਭਗਤਾਂ ਦੇ ਜੀਵਨ ਤੇ ਰਚਨਾ ਬਾਰੇ ਥਾਉਂ ਥਾਈਂ ਪ੍ਰਾਪਤ ਹੁੰਦੇ ਮੁਢਲੇ ਪ੍ਰਮੁਖ ਸ੍ਰੋਤਾਂ ਨੂੰ ਇਕ ਥਾਂ ਇਕੱਤਰ ਕਰਕੇ ਸੰਭਾਲਣ ਦਾ ਕਾਰਜ, ਗੁਰੂ ਨਾਨਕ ਦੇਵ ਯੂਨੀਵਰਸਿਟੀ ਨੇ ਜਿਸ ਉਤਸ਼ਾਹ ਨਾਲ ਆਰੰਭਿਆ ਸੀ, ਉਸ ਨੂੰ ਜਾਰੀ ਰਖਿਆ ਜਾਵੇਗਾ। ਇਸ ਕਾਰਜ ਦੀ ਪੂਰਤੀ ਹਿਤ 'ਸ੍ਰੀ ਗੁਰੂ ਰਵਿਦਾਸ ਚੇਅਰ' ਦੇ ਪ੍ਰੋਫੈਸਰ ਡਾ. ਜਸਬੀਰ ਸਿੰਘ ਸਾਬਰ ਵਲੋਂ ਤਿਆਰ ਕੀਤਾ ਗਿਆ 'ਭਗਤ ਰਵਿਦਾਸ: ਸ੍ਰੋਤ ਪੁਸਤਕ' ਦਾ ਸੋਧਿਆ ਤੇ ਵਧਾਇਆ ਹੋਇਆ ਇਹ ਐਡੀਸ਼ਨ, ਪ੍ਰਕਾਸ਼ਤ ਕਰਕੇ ਪਾਠਕਾਂ ਦੇ ਹੱਥਾਂ ਵਿਚ ਪਹੁੰਚਾਣ ਦੀ ਮੈਨੂੰ ਖੁਸ਼ੀ ਹੋ ਰਹੀ ਹੈ। ਧਰਮ ਤੇ ਇਤਿਹਾਸ-ਖੇਤਰ ਦੇ ਵਿਦਵਾਨਾਂ ਤੇ ਖੋਜਕਾਰਾਂ ਨੇ ਇਸ ਪੁਸਤਕ ਦੇ ਪਹਿਲੇ ਐਡੀਸ਼ਨ ਨੂੰ ਜਿਸ ਤਰ੍ਹਾਂ ਦਾ ਭਰਪੂਰ ਹੁੰਗਾਰਾ ਦਿੱਤਾ ਸੀ, ਆਸ ਹੈ ਕਿ ਉਸੇ ਤਰ੍ਹਾਂ ਇਹ ਦੂਸਰਾ ਐਡੀਸ਼ਨ ਵੀ ਪਾਠਕਾਂ ਤੇ ਖੋਜਕਾਰਾਂ ਦੀਆ ਆਸਾਂ ਤੇ ਪੂਰਾ ਉਤਰਦਿਆਂ ਉਨ੍ਹਾਂ ਦੀਆਂ ਲੋੜਾਂ ਪੂਰੀਆਂ ਕਰੇਗਾ ।

ਹਰਿਭਜਨ ਸੋਚ

(ਹਰਭਜਨ ਸਿੰਘ ਸੋਚ)
*ਕੁਲਪਤੀ*

ਗੁਰੂ ਨਾਨਕ ਦੇਵ ਯੂਨੀਵਰਸਿਟੀ,
ਅੰਮ੍ਰਿਤਸਰ।
3 ਅਪ੍ਰੈਲ, 1997

# ਆਦਿ ਕਥਨ

'ਭਗਤ ਰਵਿਦਾਸ'' ਜੀ ਭਗਤੀ ਅੰਦੋਲਨ ਦੇ ਉਘੇ ਧਾਰਮਿਕ ਆਗੂ ਸਨ । ਆਪ ਜੀ ਦਾ ਤਤਕਾਲੀ ਸਮਾਜ, ਜਾਤ ਪਾਤ ਦੇ ਦੀਰਘ ਰੋਗ ਨਾਲ ਗ੍ਰਸਿਆ ਹੋਇਆ ਸੀ, ਜਿਸ ਕਾਰਨ ਸਮਾਜਿਕ ਉਸਾਰੀ ਦੇ ਉਜਾਲਿਆਂ ਉਤੇ ਘਣੇ ਬਦਲ ਛਾਏ ਹੋਏ ਸਨ । ਇਕ ਪਾਸੇ ਜਨ-ਸਾਧਾਰਨ ਵਿਦੇਸ਼ੀ ਹਕੂਮਤ ਦੇ ਜੂਲੇ ਥਲੇ ਲਿਤਾੜਿਆ ਜਾ ਰਿਹਾ ਸੀ ਅਤੇ ਦੂਜੇ ਪਾਸੇ ਬ੍ਰਾਹਮਣ-ਸੰਸਕ੍ਰਿਤੀ ਦਾ ਵਰਣ ਆਸ਼ਰਮ ਉਨ੍ਹਾਂ ਨੂੰ ਜਮਾਂਦਰੂ ਨੀਵੇਂ ਦਸ ਕੇ ਜ਼ਲੀਲ ਕਰ ਰਿਹਾ ਸੀ । ਊਚ-ਨੀਚ ਅਤੇ ਧਾਰਮਿਕ ਕੱਟੜਤਾ ਦੇ ਇਸ ਵਾਤਾਵਰਨ ਵਿਚ ਕਿਸੇ ਸ਼ੂਦਰ ਵਲੋਂ ਕੋਈ ਧਾਰਮਿਕ ਗੱਲ ਆਖੀ ਜਾਣੀ ਤਾਂ ਇਕ ਪਾਸੇ ਰਹੀ, ਸੁਣਨੀ ਵੀ ਮਹਾਂ ਪਾਪ ਮੰਨੀ ਜਾਂਦੀ ਸੀ। ਆਰਥਿਕ ਤੌਰ ਤੇ ਪਛੜੀ ਅਤੇ ਕਰਮਕਾਂਡਾਂ ਦੇ ਭਾਰ ਹੇਠ ਦੱਬੀ ਹੋਈ ਲੋਕਾਈ ਦੇ ਜ਼ਖਮਾਂ ਉਤੇ ਮਰਹਮ ਲਾਉਂਦਿਆਂ, ਭਗਤ ਰਵਿਦਾਸ ਜੀ ਨੇ ਤਤਕਾਲੀ ਸਮਾਜ ਵਿਚ ਪ੍ਰਚਲਿਤ ਗਲਤ ਕੀਮਤਾਂ ਵਿਰੁਧ ਅਵਾਜ਼ ਬੁਲੰਦ ਕੀਤੀ, ਜਿਸ ਨਾਲ ਜਨ ਸਾਧਾਰਨ ਵਿਚ ਇਕ ਨਵਾਂ ਸਾਹਸ ਤੇ ਬਲ ਪੈਦਾ ਹੋ ਗਿਆ ।

ਭਗਤ ਰਵਿਦਾਸ ਜੀ ਨੇ ਆਪਣੀ ਵਿਚਾਰਧਾਰਾ ਰਾਹੀਂ ਬੁਤ ਪੂਜਾ, ਜਾਤਪਾਤ ਦਾ ਅਭਿਮਾਨ, ਗੁਲਾਮੀ, ਨਿੰਦਾ, ਚੁਗਲੀ ਅਤੇ ਵਿਸ਼ੇ ਵਿਕਾਰਾਂ ਆਦਿ ਦਾ ਜ਼ੋਰਦਾਰ ਖੰਡਨ ਕੀਤਾ। ਆਪ ਜੀ ਦੀ ਅਧਿਆਤਮਵਾਦੀ ਵਿਚਾਰਧਾਰਾ ਅਦ੍ਵੈਤਵਾਦੀ ਸੀ । ਦਲਿਤ ਜਾਤੀਆਂ ਨੂੰ ਕੁਲੀਨ ਵਰਗ ਦੇ ਬਰਾਬਰ ਪ੍ਰਭੂ-ਸਿਮਰਨ ਦਾ ਅਧਿਕਾਰ ਦਿੰਦਿਆਂ, ਆਪ ਜੀ ਨੇ ਫੁਰਮਾਇਆ ਕਿ ਨਾਮ-ਸਿਮਰਨ ਨਾਲ ਡੂਮ ਤੇ ਚੰਡਾਲ ਵੀ ਪਵਿਤ੍ਰ ਤੇ ਪੁਨੀਤ ਹੋ ਜਾਂਦੇ ਹਨ ।

ਬ੍ਰਹਮਨ ਬੈਸ ਸੂਦ ਅੌ ਖਤ੍ਰੀ ਡੋਮ ਚੰਡਾਲ ਮਲੇਛ ਮਨ ਸੋਇ ॥
ਹੋਹਿ ਪੁਨੀਤ ਭਗਵੰਤ ਭਜਨ ਤੇ ਆਪੁ ਤਾਰਿ ਤਾਰੇ ਕੁਲ ਦੋਇ ॥ ਗੁ.ਗ੍ਰੰਥ

ਇਸ ਤਰ੍ਹਾਂ ਭਗਤ ਜੀ ਦਾ ਭਾਰਤ ਵਿਚੋਂ ਊਚ-ਨੀਚ ਦੇ ਪਾੜੇ ਨੂੰ ਦੂਰ ਕਰਨ ਅਤੇ ਦਲਿਤ ਜਾਤੀਆਂ ਵਿਚ ਆਤਮ ਵਿਸ਼ਵਾਸ ਦਾ ਬਲ ਪੈਦਾ ਕਰਨ ਹਿਤ, ਅਤਿ ਨਿਗਰ ਯੋਗਦਾਨ ਹੈ ।

ਸਮਾਜਿਕ ਅਤੇ ਧਾਰਮਿਕ ਪਧਰ ਉੱਤੇ ਚੇਤੰਨਤਾ ਲਿਆਉਣ ਵਾਲੀ ਇਸ ਮਹਾਨ ਆਤਮਾ ਦੇ ਜੀਵਨ, ਰਚਨਾ ਤੇ ਉਪਦੇਸ਼ਾਂ ਬਾਰੇ ਭਰਪੂਰ ਜਾਣਕਾਰੀ ਪਰਸਾਰਿਤ ਕਰਨ ਲਈ ਗੁਰੂ ਨਾਨਕ ਅਧਿਐਨ ਵਿਭਾਗ ਵੱਲੋਂ ਕਾਫ਼ੀ ਸਮਾਂ ਪਹਿਲਾਂ "ਭਗਤ ਰਵਿਦਾਸ : ਸ੍ਰੋਤ ਪੁਸਤਕ" ਤਿਆਰ ਕਰਨ ਦੀ ਯੋਜਨਾ ਬਣਾਈ ਗਈ ਸੀ। ਨਿਸ਼ਾਨਾ ਇਹ ਸੀ ਕਿ ਆਪ ਜੀ ਦੇ ਜੀਵਨ ਤੇ ਬਾਣੀ ਸੰਬੰਧੀ ਥਾਓਂ ਥਾਈਂ ਖਿਲਰੇ ਪਏ ਮੁੱਢਲੇ ਮੁਖ ਸ੍ਰੋਤਾਂ ਨੂੰ ਇਕਤ੍ਰ ਕਰਕੇ ਸੰਪਾਦਿਤ ਕਰ ਦਿਤਾ ਜਾਏ ਤਾਂ ਜੋ ਖੋਜੀ ਵਿਦਵਾਨਾਂ ਨੂੰ ਥਾਂਓ ਥਾਂਈਂ ਭਟਕਣਾ ਨਾ ਪਵੇ। ਇਸ ਬਿਖਮ ਘਾਲ ਦੀ ਪੈਰਵੀ ਕਰਦੇ ਹੋਏ ਡਾ. ਜਸਬੀਰ ਸਿੰਘ ਸਾਬਰ, ਗੁਰੂ ਨਾਨਕ ਅਧਿਐਨ ਵਿਭਾਗ ਨੇ ਉੱਤਰ ਪ੍ਰਦੇਸ਼, ਪੰਜਾਬ ਅਤੇ ਰਾਜਿਸਥਾਨ ਦੇ ਪੁਸਤਕਾਲਿਆਂ ਅਤੇ ਡੇਰਿਆਂ ਵਿੱਚੋਂ ਬੜੀ ਕਠਨ ਘਾਲਣਾ ਘਾਲਦੇ ਹੋਏ ਅਤੇ ਭਾਰੀ ਔਕੜਾਂ ਦਾ ਸਾਮ੍ਹਣਾ ਕਰਦੇ ਹੋਏ ਵਡਮੁਲੀ ਸਾਮਗ੍ਰੀ ਇਕਤ੍ਰ ਕੀਤੀ। ਕੁਝ ਅਲੱਭ ਸਾਮਗ੍ਰੀ ਅਜੇਹੇ ਹੱਥਾਂ ਵਿਚ ਸੀ ਜਿਸ ਨੂੰ ਪ੍ਰਾਪਤ ਕਰਨ ਲਈ ਸਾਲਾਂ-ਬੱਧੀ ਇੰਤਜ਼ਾਰ ਕਰਨਾ ਪਿਆ ਅਤੇ ਡਾ. ਸਾਬਰ ਨੂੰ ਇਨ੍ਹਾਂ ਦੁਰੇਡੀਆਂ ਥਾਵਾਂ ਤੇ ਕਈ ਵਾਰ ਜਾਣਾ ਪਿਆ ਇਹੋ ਕਾਰਨ ਹੈ ਕਿ ਇਹ ਪੁਸਤਕ ਮਿਥੀ ਯੋਜਨਾ ਅਨੁਸਾਰ ਜਲਦੀ ਪ੍ਰਕਾਸ਼ਤ ਨਹੀਂ ਹੋ ਸਕੀ।

ਮੈਨੂੰ ਖੁਸ਼ੀ ਹੈ ਕਿ ਡਾ. ਜਸਬੀਰ ਸਿੰਘ ਸਾਬਰ ਬਹੁਤ ਕੀਮਤੀ ਸਾਮਗ੍ਰੀ ਪ੍ਰਾਪਤ ਕਰਨ ਵਿਚ ਸਫਲ ਹੋਏ ਅਤੇ ਉਨ੍ਹਾਂ ਨੇ ਬੜੀ ਮਿਹਨਤ ਅਤੇ ਲਗਨ ਨਾਲ ਇਸ ਦਾ ਸੰਪਾਦਨ ਕੀਤਾ ਹੈ।

ਇਸ ਪੁਸਤਕ ਨੂੰ ਪਹਿਲੀ ਵਾਰ ਪ੍ਰਕਾਸ਼ਤ ਕਰਨ ਦੀ ਆਗਿਆ ਦੇਣ ਹਿਤ ਅਸੀਂ ਡਾ. ਜੇ.ਐਸ. ਗਰੇਵਾਲ, ਸਾਬਕਾਕੁਲਪਤੀ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅਮ੍ਰਿਤਸਰ ਦੇ ਵਿਸ਼ੇਸ਼ ਤੌਰ ਤੇ ਰਿਣੀ ਹਾਂ। ਮੈਨੂੰ ਆਸ ਹੈ ਕਿ ਇਹ ਪੁਸਤਕ ਖੋਜੀ ਵਿਦਵਾਨਾਂ ਅਤੇ ਭਗਤ ਰਵਿਦਾਸ ਜੀ ਦੇ ਸ਼ਰਧਾਲੂਆਂ ਲਈ ਹਰ ਪੱਖ ਤੋਂ ਲਾਹੇਵੰਦ ਸਾਬਤ ਹੋਵੇਗੀ।

ਅਮ੍ਰਿਤਸਰ
1.2.1984

(ਦੀਵਾਨ ਸਿੰਘ)
ਪ੍ਰੋਫੈਸਰ ਤੇ ਮੁਖੀ (ਰੀਟਾ :)

# ਮੁੱਖ ਬੰਧ

ਮੱਧ-ਕਾਲੀਨ ਭਾਰਤੀ ਸਮਾਜਿਕ ਦ੍ਰਿਸ਼ ਦੀ ਇਕ ਪ੍ਰਤੱਖ ਵਿਸ਼ੇਸ਼ਤਾ ਦਲਿਤ ਜਾਤੀਆਂ ਵਿਚ ਸਿਹਤਮੰਦ ਧਾਰਮਿਕ ਤੇ ਸਾਂਸਕ੍ਰਿਤਿਕ ਭਰੋਸੇ ਦਾ ਉਭਾਰ ਸੀ।

ਕੁਲੀਨ ਅਖਵਾਉਣ ਵਾਲੀਆਂ ਜਾਤੀਆਂ ਆਪਣੇ ਪੂਜਾ-ਪਾਠ ਲਈ ਮੰਦਿਰਾਂ ਵਿਚ ਜਾਂਦੀਆਂ ਸਨ, ਪਰ ਜਿਨ੍ਹਾਂ ਨੂੰ ਉਹ ਨਿਮਨ ਜਾਤੀਆਂ ਮੰਨਦੇ ਸਨ, ਉਨ੍ਹਾਂ ਨੂੰ ਇਨ੍ਹਾਂ ਮੰਦਿਰਾਂ ਦੇ ਨੇੜੇ ਫਟਕਣ ਦੀ ਆਗਿਆ ਨਹੀਂ ਸੀ ਦੇਂਦੀਆਂ। ਦਲਿਤ ਬੁੱਧੀਮਾਨਾਂ ਨੇ, ਲੋਕਾਂ ਨੂੰ ਇਸ ਸਥਿਤੀ ਤੋਂ ਪੈਦਾ ਹੋਣ ਵਾਲੀ ਰੋਗੀ ਮਾਨਸਿਕਤਾ ਤੋਂ ਬਚਾਉਣ ਲਈ ਇਹ ਦ੍ਰਿੜ ਕਰਵਾਉਣ ਉਤੇ ਜ਼ੋਰ ਲਾਇਆ ਕਿ ਭਗਵਾਨ ਨੂੰ ਪੱਥਰ ਦੇ ਮੰਦਿਰ ਨਾਲੋਂ ਨਿਰਮਲ ਮਨ-ਮੰਦਿਰ ਵਧੇਰੇ ਪਸੰਦ ਹਨ।

ਸਵਰਨ-ਜਾਤੀ ਦੇ ਲੋਕ, ਪੁਜਾਰੀਆਂ ਪਾਸੋਂ, ਸ਼ਾਸਤਰਾਂ ਵਿਚ ਦੱਸੇ ਕਰਮ ਕਰਵਾ ਕੇ, ਆਪਣੇ ਲਈ ਤੇ ਆਪਣੇ ਅਗਲੇ-ਪਿਛਲੇ ਸੱਕੇ-ਸੋਹਦਰਿਆਂ ਲਈ, ਮੁਕਤੀ ਸੁਰੱਖਿਅਤ ਕਰਵਾਉਂਦੇ ਸਨ, ਪਰ ਨਾ ਦਲਿਤ ਲੋਕਾਂ ਪਾਸ ਪੁਜਾਰੀਆਂ ਕੋਲ ਪਹੁੰਚਣ ਦੀ ਪਾਇਆਂ ਹੁੰਦੀ ਸੀ ਤੇ ਨਾ ਪੁਜਾਰੀਆਂ ਦੇ ਭਾੜੇ ਭਰਨ ਦੀ ਸੱਤਿਆ। ਇਸ ਸਥਿਤੀ ਤੋਂ ਬਚਣ ਲਈ ਦਲਿਤ ਸਿਆਣਿਆਂ ਨੇ, ਪੁਜਾਰੀਆਂ ਦੀ ਵਿਚੋਲਗਿਰੀ ਅਤੇ ਉਨ੍ਹਾਂ ਦੇ ਕਰਮ-ਕਾਂਡੀ ਖਲਜਗਨ ਤੋਂ ਪੂਰੀ ਤਰ੍ਹਾਂ ਖਹਿੜਾ ਛਡਾ ਕੇ ਭਗਵਾਨ ਨਾਲ ਸਿੱਧੀ ਗੰਢਣ ਵਾਲਾ ਰਾਹ ਚੁਣ ਲਿਆ।

ਉਚ-ਜਾਤੀਏ, ਵਰਣ-ਆਸ਼੍ਰਮ, ਜਾਤੀ-ਭੇਦ ਤੇ ਊਚ-ਨੀਚ ਵਾਲੇ ਸਮਾਜਿਕ ਪ੍ਰਬੰਧ ਦੀ ਕਾਰਗੁਜ਼ਾਰੀ ਤੋਂ ਬੜੇ ਸੰਤੁਸ਼ਟ ਤੇ ਖੁਸ਼ ਸਨ, ਪਰ ਦਲਿਤ ਬਾਣੀਕਾਰਾਂ ਨੇ, ਜੋ ਵਿਤਕਰਿਆਂ-ਭਰੀ ਸਮਾਜਿਕ ਵਿਉਂਤ ਨੂੰ ਉਕਾ ਪਰਵਾਨ ਨਹੀਂ ਸਨ ਕਰਦੇ, ਸਭ ਦੀ ਬਰਾਬਰੀ ਤੇ ਏਕਤਾ ਦਾ ਨਾਅਰਾ ਲਾਉਣਾ ਸ਼ੁਰੂ ਕਰ ਦਿੱਤਾ।

ਇਸੇ ਤਰ੍ਹਾਂ, ਬ੍ਰਾਹਮਣ, ਛਤਰੀ ਤੇ ਵੈਸ਼, ਧਰਮ-ਕਰਮ ਦੇ ਖੇਤਰ ਵਿਚ ਸੰਸਕ੍ਰਿਤ ਦਾ ਰਾਜ ਸਵੀਕਾਰ ਕਰਦੇ ਸਨ, ਇਸ ਦੇ ਉਲਟ ਛੀਂਬੇ, ਜੁਲਾਹੇ, ਨਾਈ ਤੇ ਮੋਚੀ, ਆਦਿ ਦਲਿਤ ਜਾਤੀਆਂ ਦੇ ਸਾਰੇ ਕਵੀਆਂ ਨੇ, ਸੰਸਕ੍ਰਿਤ ਵੱਲ ਪਿੱਠ ਕਰਕੇ, ਲੋਕ-ਭਾਸ਼ਾਵਾਂ ਵਾਲੇ ਮਾਧਿਅਮ ਨਾਲ ਹੇਜ ਪ੍ਰਗਟਾਉਣਾ ਸ਼ੁਰੂ ਕਰ ਦਿੱਤਾ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਮੱਧ-ਕਾਲੀਨ ਦਲਿਤ ਸਾਹਿੱਤ ਵਿਚ, ਜਾਤ-ਪਾਤੀ ਤੇ ਕਰਮ-ਕਾਂਡੀ ਪ੍ਰਕਾਰ ਦੇ ਸਮਾਜਿਕ ਸਦਾਚਾਰ ਤੇ ਧਾਰਮਿਕ ਪ੍ਰਬੰਧ ਨੂੰ ਸਿਰੇ ਤੋਂ ਹੀ ਨਕਾਰਿਆ ਗਿਆ ਹੈ, ਪਰ ਜਿਸ ਭਰੋਸੇ ਦੇ ਉਭਾਰ ਦੀ ਅਸੀਂ ਆਰੰਭ ਵਿਚ ਗੱਲ ਕੀਤੀ ਹੈ, ਉਸ ਦਾ ਪ੍ਰਗਟਾਵਾ ਦਲਿਤ ਸਾਹਿੱਤਕਾਰਾਂ ਵੱਲੋਂ ਹੋਏ ਨਕਾਰ, ਨਿਖੇਧ ਜਾਂ ਖੰਡਨ ਤੋਂ ਕਿਤੇ ਵਧੇਰੇ ਉਨ੍ਹਾਂ ਦੇ ਸਰਬੱਤ ਦੇ ਭਲੇ ਵਾਲੇ ਮੰਡਲੀ ਪੈਂਤੜੇ ਤੋਂ ਹੁੰਦਾ ਹੈ।

ਹੋ ਸਕਦਾ ਹੈ ਅੱਜ ਇਹ ਪੈਂਤੜਾ ਸਾਨੂੰ ਇੱਕੋ-ਇੱਕ ਸੁਭਾਵਿਕ ਪੈਂਤੜਾ ਲਗਦਾ ਹੋਵੇ, ਪਰ ਸਮਾਜਿਕ ਅਨਿਆਂ ਦੀ ਨਿਰੰਤਰ ਚੱਕੀ ਵਿਚ ਪਿਸੀਂਦੇ ਰਹਿਣ ਵਾਲੇ ਦਲਿਤ-ਜਾਤੀਏ ਬਾਣੀਕਾਰਾਂ ਵਿਚਲੀ ਲਗਾਤਾਰ ਸੁਹਿਰਦਤਾ ਦੀ ਟੁਣਕਾਰ ਦਾ ਠੀਕ ਮੁੱਲ, ਮੱਧ-ਕਾਲੀਨ ਦਲਿਤ ਜੀਵਨ ਦੇ ਪਿਛੋਕੜ ਦੇ ਪ੍ਰਸੰਗ ਵਿਚ ਹੀ ਲਾਇਆ ਜਾ ਸਕਦਾ ਹੈ।

ਉਦਾਹਰਣ ਲਈ, ਜੇ ਕੋਈ ਭਗਤ ਰਵਿਦਾਸ ਦੇ ਵਸੇਬੇ ਦਾ ਨਕਸ਼ਾ ਉਲੀਕਣਾ ਚਾਹੇ, ਤਾਂ ਕਿਸ ਤਰ੍ਹਾਂ ਦਾ ਉਲੀਕੇਗਾ ?

> "ਸਾਊ ਵਸਤੀ ਤੋਂ ਹਟਵੀਂ, ਨੀਵੀਂ ਜਹੀ ਗੰਦੀ ਥਾਂ ਉਤੇ ਗਿਣਤੀ ਦੀਆਂ ਛਪਰੀਆਂ, ਉਨ੍ਹਾਂ ਵਿੱਚ ਵਸਦੇ ਮਲੀਨ, ਅੱਧ-ਰੱਜੇ, ਛੋਟੇ-ਵੱਡੇ ਮਨੁੱਖੀ ਢਾਂਚੇ; ਅਖਾਉਤੀ ਉਚ-ਜਾਤੀਏ, ਸਾਊਆਂ ਨਾਲ ਨਿਕਟੀ ਸੰਪਰਕ ਦੀ ਅਣਹੋਂਦ; ਪੜ੍ਹਾਈ-ਲਿਖਾਈ, ਦਵਾਈ ਤੇ ਸਫਾਈ ਦਾ ਅਭਾਵ; ਕੱਚੇ ਤੇ ਪੱਕੇ ਚੰਮ ਦੀ ਰੈਣ-ਸਬਾਈ ਦੁਰਗੰਧ; ਵੱਡੇ ਤੋਂ ਲੈ ਕੇ ਛੋਟੇ ਸਾਊ ਤੱਕ, ਸਭ ਵੱਲੋਂ, ਗੱਲ ਗੱਲ ਉਤੇ ਚੰਮਕਾਰਾਂ ਦੀ ਨਿਊਨਤਾ, ਦੀਨਤਾ ਤੇ ਨੀਚਤਾ ਦ੍ਰਿੜ੍ਹਾਉਣ ਵਾਲਾ ਵਿਹਾਰ ਅਤੇ ਜੀਵਨ ਭਰ ਵਿਚ ਸਮਾਜਿਕ ਪੌੜੀ ਦੇ ਕਿਸੇ ਵੀ ਉਪਰਲੇ ਡੰਡੇ ਉਤੇ ਚੜ੍ਹ ਸਕਣ ਦੀ ਅਸੰਭਾਵਨਾ।

ਕੁਝ ਇਸ ਤਰ੍ਹਾਂ ਦਾ, ਬਲਕਿ ਇਸ ਤੋਂ ਵੀ ਗਿਆ-ਗੁਜ਼ਰਿਆ ਮਾਹੌਲ ਹੋਵੇਗਾ, ਜਿਸ ਵਿਚ ਭਗਤ ਰਵਿਦਾਸ ਜੀ ਦੀ ਚੰਮਕਾਰ ਜਾਤੀ ਤੇ ਹੋਰ ਦਲਿਤ ਜਾਤੀਆਂ, ਜੀਵਨ ਬਿਤਾਉਂਦੀਆਂ ਹੋਣਗੀਆਂ। ਜਿਸ ਤਰ੍ਹਾਂ ਦੀ ਮਨੋਬਿਰਤੀ, ਇਸ ਤਰ੍ਹਾਂ ਦੇ ਘੋਰ ਨਫਰਤ ਅਪਮਾਨ, ਨਿਰਾਸਤਾ ਤੇ ਮਾਹੌਲ ਵਿਚ ਪਲਰਦੇ ਲੋਕਾਂ ਦੀ ਹੋ ਸਕਦੀ ਸੀ, ਕੀ ਉਸ ਦੀ ਥਾਹ ਪਾਉਣ ਲਈ ਕਿਸੇ ਮਨੋਚਿਕਿਤਸਿਕ ਜਾਂ ਮਨੋਵਿਗਿਆਨੀ ਦੀ ਲੋੜ ਹੈ ?

ਸਪਸ਼ਟ ਹੀ ਹੈ ਕਿ ਐਸੇ ਮਾਹੌਲ ਵਿਚ ਨਿਰਭੈ ਤੇ ਨਿਰਦੋਖ ਸ਼ਖਸੀਅਤਾਂ ਦੀ ਉਪਜ ਦੀ ਆਸ ਘੱਟ ਹੀ ਹੋ ਸਕਦੀ ਸੀ। ਆਮ ਦਲਿਤ ਲੋਕਾਂ ਦੀ ਖੱਲ, ਕਿਸ਼ੋਰ ਅਵਸਥਾ ਤੱਕ ਪਹੁੰਚਦਿਆਂ, ਏਨੀ ਮੋਟੀ ਹੋ ਜਾਂਦੀ ਹੋਵੇਗੀ ਕਿ ਵੱਡੀ ਤੋਂ ਵੱਡੀ ਬੇਪਤੀ ਵੀ, ਰੋਸ ਜਾਂ ਵਿਰੋਧ ਵਾਲਾ ਪ੍ਰਤਿਕਰਮ ਉਪਜਾਉਣ ਤੋਂ ਅਸਮਰਥ ਰਹਿੰਦੀ ਹੋਵੇਗੀ; ਕੁਝ ਅਣਖੀ ਬੰਦੇ,

ਬਦਲੇ ਤੇ ਈਰਖਾ ਦੀ ਦੁਰਭਾਵਨਾ ਹੋਨ, ਚੋਰ ਉਚੱਕੇ, ਡਾਕੂ, ਜ਼ਨਾਕਾਰ ਤੇ ਕਾਤਿਲ ਬਣ ਨਿੱਬੜਦੇ ਹੋਣਗੇ ਅਤੇ ਕੁਝ ਹੋਰ, ਅਹਿੰਸਕ ਵੰਨਗੀ ਦਾ ਪੁੱਠਾ ਰੋਸ ਪ੍ਰਗਟਾਉਣ ਵਾਲੇ ਉਹ ਵੀ ਹੋਣਗੇ, ਜੋ ਗ੍ਰਿਹਸਥ ਤੋਂ ਭੱਜ ਕੇ ਸਨਿਆਸ ਧਾਰ ਬੈਠੇ ਹੋਣਗੇ ਜਾਂ ਦਰ-ਦਰ ਦੇ ਭਿੱਖ-ਮੰਗੇ ਬਣ ਜਾਂਦੇ ਹੋਣਗੇ ।

ਜਦੋਂ ਕਿਸੇ ਮਨੁੱਖ ਜਾਂ ਮਨੁੱਖ-ਸ਼੍ਰੇਣੀ ਦੇ ਕੁਦਰਤੀ ਵਿਕਾਸ ਦੇ ਰਾਹ ਬੰਦ ਕਰ ਦਿੱਤੇ ਜਾਣ ਤਾਂ ਉਪਰੋਕਤ ਪ੍ਰਕਾਰ ਦੇ ਵਿਕਾਰਾਂ ਜਾਂ ਉਲਾਰਾਂ ਦਾ ਪੈਦਾ ਹੋ ਜਾਣਾ ਅਸਲੋਂ ਸੁਭਾਵਿਕ ਘਟਨਾ ਹੋਵੇਗੀ, ਪਰ ਜੇ ਇਸੇ ਮਾਹੌਲ ਵਿੱਚੋਂ ਕੋਈ ਦਲਿਤ ਬੰਦਾ, ਗੁੱਸੇ-ਗਿਲੇ, ਸਨਕੀਪੁਣੇ ਜਾਂ ਵਧੇਰੇ ਗੰਭੀਰ ਵਿਕਾਰਾਂ ਦਾ ਸ਼ਿਕਾਰ ਹੋਣ ਦੀ ਥਾਂ ਸਾਂਵੀਂ, ਸੁਥਰੀ, ਸਦਭਾਵੀ, ਸਹਿਜਵਾਨ ਤੇ ਪ੍ਰੇਮ-ਪਰਉਪਕਾਰ ਵਾਲੀ ਸ਼ਖਸੀਅਤ ਬਣਾ ਲਵੇ ਤਾਂ ਇਹ ਨਿਰਸੰਦੇਹ ਇਕ ਅਸਾਧਾਰਣ ਪ੍ਰਾਪਤੀ ਮੰਨੀ ਜਾਣੀ ਚਾਹੀਦੀ ਹੈ ।

ਮੱਧ-ਕਾਲ ਦੇ ਜਿੰਨੇ ਵੀ ਦਲਿਤ ਬਾਣੀਕਾਰਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਿਲਦੀ ਹੈ, ਉਨ੍ਹਾਂ ਸਾਰਿਆਂ ਨੇ ਆਪੋ-ਆਪਣੇ ਸਮੇਂ ਦੇ ਸਮਾਜ ਦਾ ਨਰਕ ਭੋਗਿਆ ਹੋਇਆ ਸੀ । ਇਸ ਵਿਚ ਵੀ ਕੋਈ ਸ਼ੱਕ ਨਹੀਂ ਕਿ ਉਨ੍ਹਾਂ ਨੂੰ ਜ਼ਿੰਦਗੀ ਦੇ ਚੋਰ ਬਨਾਉਣ ਲਈ, ਅਨਿਆਈ ਸਮਾਜਿਕ ਪ੍ਰਬੰਧ ਨੇ, ਆਪਣੇ ਵਲੋਂ ਕੋਈ ਕਸਰ ਨਹੀਂ ਛੱਡੀ ਹੋਣੀ, ਪਰ ਕੀ ਇਹ ਮਾਅਰਕੇ ਦੀ ਗੱਲ ਨਹੀਂ ਕਿ ਦੁਰਾਚਾਰੀ ਅਤੇ ਅੱਤਿਆਚਾਰੀ ਆਲੇ-ਦੁਆਲੇ ਵਿਚ ਰਹਿਣ ਦੇ ਬਾਵਜੂਦ, ਕਿਸੇ ਇਕ ਦਲਿਤ ਬਾਣੀਕਾਰ ਵਿਚ, ਬਦਲਾ-ਲਊ, ਹਿੰਸਕ, ਡਰਪੋਕ ਜਾਂ ਪਲਾਇਣਿਕ ਰੁਚੀ ਦੇ ਦਰਸ਼ਨ ਨਹੀਂ ਹੁੰਦੇ ।

ਉਪਰੋਕਤ ਪਿਛੋਕੜ ਵਿਚ ਰੱਖ ਕੇ ਵੇਖਿਆਂ ਹੀ ਦਲਿਤ ਬਾਣੀਕਾਰਾਂ ਦੀ ਅਰੋਗ ਸੋਚਣੀ ਦੀ ਅਸਲੀ ਵਡਿਆਈ ਦਾ ਪਤਾ ਲਗਦਾ ਹੈ । ਗੁਰੂ ਅਰਜਨ ਸਾਹਿਬ ਨੇ ਜਦੋਂ ਇਨ੍ਹਾਂ ਬਾਣੀਕਾਰਾਂ ਦੀ ਬਾਣੀ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਕਰਨ ਦਾ ਫੈਸਲਾ ਕੀਤਾ ਹੋਵੇਗਾ ਤਾਂ ਉਨ੍ਹਾਂ ਦੇ ਮਨ ਵਿਚ ਇਨ੍ਹਾਂ ਦੀ ਇਸ ਵਡਿਆਈ ਦਾ ਸਤਿਕਾਰ ਅਵੱਸ਼ ਮੌਜੂਦ ਸੀ ।

ਗੁਰੂ ਅਰਜਨ ਸਾਹਿਬ ਵੱਲੋਂ ਆਪਣੇ-ਤੋਂ-ਪੂਰਬਲੇ ਦਲਿਤ ਭਗਤਾਂ ਦੀ ਬਾਣੀ ਨੂੰ ਆਦਰ-ਮਾਣ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਭਾਗ ਬਣਾਉਣ ਦਾ ਇਕ ਸਪਸ਼ਟ ਮੰਤਵ ਇਹ ਸੀ ਕਿ ਭਾਰਤ ਦੀਆਂ ਧਾਰਮਿਕ-ਸਾਹਿੱਤਿਕ-ਸਮਾਜਿਕ ਉਦੇਸ਼-ਪਰੰਪਰਾਵਾਂ ਵਿਚੋਂ ਜਿਸ ਪਰੰਪਰਾ ਨਾਲ ਗੁਰੂ-ਘਰ ਆਪਣਾ ਜੋੜ ਜੋੜਦਾ ਸੀ, ਉਸ ਬਾਰੇ ਕਿਸੇ ਸਿੱਖ ਜਾਂ ਗੈਰ-ਸਿੱਖ ਦੇ ਮਨ ਵਿਚ ਕੋਈ ਭਰਮ ਭੁਲੇਖਾ ਨਾ ਰਹਿ ਜਾਵੇ ।

ਇਹ ਵੱਖਰੀ ਗੱਲ ਹੈ ਕਿ ਇਸ ਪ੍ਰਕਰਣ ਨੂੰ ਅਜੇ ਅਧਿਕਾਰੀ ਖੋਜੀਆਂ ਵੱਲੋਂ ਪ੍ਰਮਾਣਿਤ ਕਰਨ ਦਾ ਜਤਨ ਨਹੀਂ ਹੋਇਆ, ਪਰ ਇਸ ਮੰਤਵ ਬਾਰੇ ਕਿਸੇ ਸ਼ੱਕ ਦੀ ਗੁੰਜਾਇਸ਼ ਨਹੀਂ ਹੋਣੀ ਚਾਹੀਦੀ ।

ਇਹ ਨਤੀਜਾ ਤਾਂ, ਬੇਰ ਛੇਤੀ ਹੀ ਕੱਢਿਆ ਜਾ ਸਕਦਾ ਹੈ ਕਿ ਗੁਰੂ ਸਾਹਿਬ ਦੀ ਇੱਛਾ ਸੀ ਕਿ ਗੁਰੂ-ਘਰ ਨੂੰ ਮੰਨਣ ਵਾਲੇ ਲੋਕ, ਭਗਤਾਂ ਨੂੰ ਵੀ ਮਾਨਤਾ ਦੇਣ ਤੇ ਉਨ੍ਹਾਂ ਦੀ ਬਾਣੀ ਨੂੰ ਆਪਣੇ ਵਿਚਾਰ-ਗੋਚਰੇ ਕਰਨ ।

ਗੁਰੂ ਨਾਨਕ ਅਧਿਐਨ ਵਿਭਾਗ ਵੱਲੋਂ ਜਦੋਂ ਗੁਰੂ ਸਾਹਿਬਾਨ ਤੇ ਭਗਤਾਂ ਦੇ ਇਤਿਹਾਸਕ ਸ੍ਰੋਤਾਂ ਦੇ ਸੰਕਲਨ ਦੀ ਯੋਜਨਾ ਅਧੀਨ ਖੋਜ-ਕਾਰਜ ਆਰੰਭਿਆ ਗਿਆ ਤਾਂ ਖੋਜੀਆਂ ਦੇ ਵੇਖਣ ਵਿਚ ਆਇਆ ਕਿ ਗੁਰੂ-ਘਰ ਦੇ ਸ਼ਰਧਾਲੂਆਂ ਨੇ, ਗੁਰੂ ਸਾਹਿਬਾਨ ਵਾਂਗ ਭਗਤਾਂ ਨੂੰ ਵੀ ਆਪਣੀ ਛਾਤੀ ਨਾਲ ਲਾ ਕੇ ਰੱਖਿਆ ਹੈ । ਏਥੋਂ ਤੱਕ ਕਿ ਇਸ ਸ੍ਰੋਤ ਪੁਸਤਕ ਦੇ ਸੰਕਲਨਕਾਰ ਦਾ ਕਹਿਣਾ ਹੈ ਕਿ ਭਗਤ ਰਵਿਦਾਸ ਜੀ ਦੇ ਆਪਣੇ ਲੰਬੇ-ਚੌੜੇ ਪ੍ਰਾਂਤ, ਉੱਤਰ ਪ੍ਰਦੇਸ਼ ਨਾਲੋਂ ਵੀ, ਹੁਣ ਵਾਲੇ ਛੋਟੇ ਜਹੇ ਪੰਜਾਬ ਵਿਚ, ਭਗਤ ਜੀ ਬਾਰੇ ਵਧੇਰੇ ਹੱਥ ਲਿਖਤਾਂ ਮਿਲਦੀਆਂ ਹਨ

ਸਾਡੇ ਲੋਕ, ਇਤਿਹਾਸ ਨੂੰ, ਮਿਤੀ, ਸਥਾਨ ਤੇ ਘਟਨਾ ਦੇ ਵਰਣਨ, ਜਾਂ ਸਮਾਜ ਦੇ ਦਾਰਪਣਿਕ ਚਿਤ੍ਰਣ ਦੀ ਥਾਂ, ਵਿਚਾਰ-ਨਿਰਣੇ ਜਾਂ ਸਪਸ਼ਟੀਕਰਣ ਨਾਲ ਵਧੇਰੇ ਜੋੜਦੇ ਆਏ ਹਨ । ਗੁਰਮੁਖੀ ਵਿਚ ਮਿਲਦੇ ਸ੍ਰੋਤਾਂ ਤੋਂ ਵੀ ਇਹੀ ਸਿੱਧ ਹੁੰਦਾ ਹੈ ਕਿ ਸਾਡੇ ਬਜ਼ੁਰਗਾਂ ਨੂੰ ਜਿੰਨਾਂ ਸ਼ੌਕ ਤੱਤ ਤੇ ਸਿੱਧਾਂਤ ਦੀ ਭਾਲ ਤੇ ਸੰਭਾਲ ਦਾ ਸੀ, ਓਨਾ ਤੱਥ ਤੇ ਘਟਨਾ ਦੀ ਸੰਭਾਲ ਦਾ ਨਹੀਂ ।

ਗੁਰਬਾਣੀ ਵਿਚ ਜਿੱਥੇ 'ਖੋਜੀ' ਦੇ ਉਬਰਨ ਤੇ 'ਵਾਦੀ' ਦੇ ਬਿਨਸਨ ਦਾ ਜ਼ਿਕਰ ਹੈ ਉਥੇ ਵਰਤਮਾਨ ਜਾਂ ਬੀਤ ਚੁਕੇ ਇਤਿਹਾਸ ਦੀ ਖੋਜ ਦੀ ਨਹੀਂ, ਤੱਤ-ਸਿੱਧਾਂਤ ਦੀ ਖੋਜ ਦੀ ਗੱਲ; ਕੀਤੀ ਹੋਈ ਹੈ ।

ਇਸੇ ਰੁਚੀ ਅਧੀਨ ਮੱਧ-ਕਾਲ ਵਿਚ ਜੋ ਵੀ ਸਾਹਿੱਤਿਕ ਰੂਪ ਪ੍ਰਚਲਿਤ ਹੋਏ, ਉਹ ਕਿਸੇ ਨਾ ਕਿਸੇ ਤਰ੍ਹਾਂ, ਪ੍ਰਸ਼ਨੋਤਰ, ਸੰਬਾਦ, ਵਿਆਖਿਆ, ਟੀਕਾ, ਜਾਂ ਅਰਥ-ਪਰਮਾਰਥ ਦਾ ਰੂਪ ਹੀ ਧਾਰ ਲੈਂਦੇ ਰਹੇ ।

ਭਗਤ ਰਵਿਦਾਸ ਜੀ ਬਾਰੇ ਪ੍ਰਾਪਤ ਸਾਮਗ੍ਰੀ ਵਿਚ ਵੀ ਇਤਿਹਾਸ ਘੱਟ ਤੇ ਪਰਮਾਰਥ ਵਧ ਮਿਲਦਾ ਹੈ ।

'ਭਗਤ ਰਵਿਦਾਸ ਸ੍ਰੋਤ-ਪੁਸਤਕ', ਭਗਤ ਜੀ ਉਤੇ ਖੋਜ ਕਰਨ ਵਾਲੇ ਖੋਜੀਆਂ ਦੀ ਸਹੂਲਤ ਲਈ ਤਿਆਰ ਕੀਤੀ ਗਈ ਹੈ । ਇਸੇ ਲੜੀ ਵਿਚ ਅੱਗੇ ਵਿਭਾਗ ਵਲੋਂ ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ ਤੇ ਸ੍ਰੀ ਤੇਗ ਬਹਾਦਰ ਜੀ ਦੇ ਸ੍ਰੋਤਾਂ ਬਾਰੇ ਸੰਕਲਨ ਤਿਆਰ ਹੋ ਚੁੱਕੇ ਹਨ ਤੇ ਗੁਰੂ ਰਾਮਦਾਸ ਜੀ, ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਭਗਤ ਤ੍ਰਿਲੋਚਨ ਜੀ ਦੇ ਸ੍ਰੋਤ-ਪੁਸਤਕ ਤਿਆਰੀ-ਅਧੀਨ ਹਨ । ਸਾਡਾ ਉਦੇਸ਼ ਇਹ ਹੈ ਕਿ ਜਿੱਥੇ

ਕਿਤੇ ਵੀ ਗੁਰੂ ਸਾਹਿਬਾਨ ਜਾਂ ਭਗਤਾਂ ਬਾਰੇ ਕੋਈ ਸਾਮ੍ਰਗੀ ਪਈ ਹੈ, ਉਹ ਇਕ ਥਾਂ ਇਕੱਤਰ ਹੋ ਜਾਵੇ ਤਾਂ ਜੋ ਖੋਜੀਆਂ ਨੂੰ ਸਾਮਗ੍ਰੀ ਤੱਕ ਪਹੁੰਚਣ ਦੀ ਥਾਂ ਸਾਮਗ੍ਰੀ ਖੋਜੀਆਂ ਤਕ ਪਹੁੰਚ ਜਾਵੇ ।

ਇਸ ਸ੍ਰੋਤ : ਪੁਸਤਕ ਵਿਚਲੀ ਸਾਮਗ੍ਰੀ ਦੀ ਭਾਲ ਤੇ ਨਕਲ ਆਦਿ ਦਾ ਕੰਮ ਵਿਭਾਗ ਵਲੋਂ ਡਾ. ਜਸਬੀਰ ਸਿੰਘ ਸਾਬਰ, ਪ੍ਰੋਫੈਸਰ ਨੂੰ ਸੌਂਪਿਆ ਗਿਆ ਸੀ । ਇਸ ਕੰਮ ਲਈ ਉਹ ਬੀਕਾਨੇਰ, ਜੋਧਪੁਰ, ਚਿਤੌੜ, ਨਰਾਇਣਾ, ਜੈਪੁਰ ਤੇ ਵਾਰਾਨਸੀ ਗਏ, ਅਮ੍ਰਿਤਸਰ ਦੇ ਪੁਸਤਕਾਲੇ ਫਰੋਲਣ ਉਪਰੰਤ, ਪਟਿਆਲੇ, ਚੰਡੀਗੜ੍ਹ ਤੇ ਵੇਰੋਕੇ ਵੀ ਗਏ, ਡਾ. ਗੰਡਾ ਸਿੰਘ, ਡਾ. ਸੁਰਿੰਦਰ ਸਿੰਘ ਕੋਹਲੀ, ਡਾ. ਰਤਨ ਸਿੰਘ ਜੱਗੀ, ਡਾ. ਤ੍ਰਿਲੋਚਨ ਸਿੰਘ ਬੇਦੀ, ਸ. ਸ਼ਮਸ਼ੇਰ ਸਿੰਘ ਅਸ਼ੋਕ, ਡਾ. ਦੇਵਿੰਦਰ ਸਿੰਘ ਵਿਦਿਆਰਥੀ ਤੇ ਨਿਮਨ-ਹਸਤਾਖਰਿਤ ਦੇ ਨਿਜੀ ਪੁਸਤਕਾਲਿਆਂ ਤੋਂ ਵੀ ਲਾਭ ਉਠਾਇਆ ।

ਵਿਭਾਗ ਉਪਰੋਕਤ ਪੁਸਤਕਾਲਿਆਂ ਤੇ ਸੰਗ੍ਰਹਿਲਿਆਂ ਦੇ ਅਧਿਕਾਰੀਆਂ, ਡੇਰੇਦਾਰਾਂ ਤੇ ਵਿਦਵਾਨਾਂ ਦੇ ਸਹਿਯੋਗ ਲਈ ਹਿਰਦੋਂ ਚਿਤੋਂ ਧੰਨਵਾਦੀ ਹੈ ।

ਸੰਭਵ ਹੈ ਕਿ ਕਿਤੇ ਨਾ ਕਿਤੇ ਭਗਤ ਜੀ ਬਾਰੇ ਅਜ ਵੀ ਐਸੀ ਸੂਚਨਾ ਮੌਜੂਦ ਹੋਵੇ, ਜਿਸ ਤਕ ਵਿਭਾਗ ਦੇ ਖੋਜੀਆਂ ਦੀ ਪਹੁੰਚ ਨਹੀਂ ਹੋ ਸਕੀ । ਵਿਭਾਗ ਉਨ੍ਹਾਂ ਵਿਦਵਾਨਾਂ ਦਾ ਰਿਣੀ ਹੋਵੇਗਾ, ਜੋ ਇਸ ਤਰ੍ਹਾਂ ਦੇ ਸ੍ਰੋਤਾਂ ਦੀ ਸੂਚਨਾ ਵਿਭਾਗ ਨੂੰ ਦੇਣ ਜਾਂ ਭੇਜਣ ਦੀ ਕਿਰਪਾ ਕਰਨਗੇ ।

ਭਗਤ ਰਵਿਦਾਸ ਮੱਧ ਕਾਲ ਦੇ ਚੋਟੀ ਦੇ ਧਾਰਮਿਕ-ਸਮਾਜਿਕ ਆਗੂਆਂ ਵਿਚੋਂ ਸਨ । ਉਹ ਲੱਖਾਂ ਲੋਕਾਂ ਦੀ ਸ਼ਰਧਾ ਦੇ ਪਾਤਰ ਬਣੇ ਹਨ। ਗੁਰੂ ਨਾਨਕ ਅਧਿਐਨ ਵਿਭਾਗ ਵੀ ਇਸ ਨਿਮਾਣੇ ਜਹੇ ਜਤਨ ਰਾਹੀਂ ਭਗਤ ਜੀ ਦੇ ਚਰਨਾਂ ਵਿਚ ਆਪਣੀ ਸ਼ਰਧਾਂਜਲੀ ਭੇਟ ਕਰਦਾ ਹੈ ।

2, ਲੋਅਰ ਮਾਲ
ਪਟਿਆਲਾ

ਪ੍ਰੀਤਮ ਸਿੰਘ
ਪ੍ਰੋਫੈਸਰ ਤੇ ਮੁਖੀ (ਰੀਟਾ :)

# ਧੰਨਵਾਦ

ਖੋਜੀ ਵਿਦਵਾਨਾਂ, ਖੋਜਾਰਥੀਆਂ, ਪਾਰਖੂ ਪਾਠਕਾਂ ਅਤੇ ਜਗਿਆਸੂਆਂ ਨੇ 'ਭਗਤ ਰਵਿਦਾਸ : ਸ੍ਰੋਤ ਪੁਸਤਕ' ਦਾ ਜਿਸ ਢੰਗ ਨਾਲ ਹਿਤੋਂ-ਚਿਤੋਂ ਸੁਆਗਤ ਕੀਤਾ ਹੈ, ਮੈਂ ਉਸ ਪਿਆਰ ਲਈ ਉਨ੍ਹਾਂ ਦਾ ਦਿਲ ਦੀਆਂ ਡੂੰਘਾਈਆਂ ਵਿੱਚੋਂ ਧੰਨਵਾਦ ਕਰਦਾ ਹਾਂ। ਇਸ ਖੋਜ-ਕਾਰਜ ਦਾ ਮੁਖ ਮੰਤਵ ਹੀ ਖੋਜਾਰਥੀਆਂ ਤਕ ਖੋਜ-ਸਾਮਗ੍ਰੀ ਨੂੰ ਪਹੁੰਚਾਣਾ ਸੀ। ਮੈਨੂੰ ਖੁਸ਼ੀ ਹੋਈ ਹੈ ਕਿ ਇਸ ਸ੍ਰੋਤ ਪੁਸਤਕ ਨੂੰ ਆਧਾਰ ਬਣਾ ਕੇ 9 ਖੋਜਾਰਥੀ "ਡਾਕਟਰ ਆਫ ਫਿਲਾਸਫੀ" ਦੀ ਉਚ-ਡਿਗਰੀ ਪ੍ਰਾਪਤ ਕਰਨ ਵਿਚ ਸਫਲ ਹੋਏ ਹਨ।

ਪੰਜਾਬੀ ਸਾਹਿਤ-ਜਗਤ ਦੇ ਪ੍ਰਸਿਧ ਆਲੋਚਕ ਡਾ. ਹਰਿਭਜਨ ਸਿੰਘ ਜੀ ਦਿੱਲੀ ਵਲੋਂ ਇਸ ਪੁਸਤਕ ਬਾਰੇ ਕੀਤੀ ਪੜਚੋਲ, ਡਾ. ਰਤਨ ਸਿੰਘ ਜੱਗੀ, ਡਾ. ਦਰਸ਼ਨ ਸਿੰਘ ਜੀ, ਡਾ. ਬਲਕਾਰ ਸਿੰਘ, ਡਾ. ਧਰਮਪਾਲ ਸਿੰਗਲ (ਪ੍ਰੋਫੈਸਰ ਤੇ ਚੇਅਰਮੈਨ ਗੁਰੂ ਰਵਿਦਾਸ ਚੇਅਰ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ), ਚੌ: ਜਗਜੀਤ ਸਿੰਘ ਪ੍ਰਧਾਨ ਗੁਰੂ ਰਵਿਦਾਸ ਫਾਊਂਡੇਸ਼ਨ, ਜਲੰਧਰ, ਸ੍ਰੀ ਸੁਰਿੰਦਰ ਮਹੇ, ਪ੍ਰਧਾਨ ਗੁਰੂ ਰਵਿਦਾਸ ਐਜੂਕੇਸ਼ਨ ਟ੍ਰਸਟ, ਜਲੰਧਰ, ਡਾ. ਲੇਖ ਰਾਜ ਪ੍ਰਵਾਨਾ ਆਦਿ ਵਲੋਂ ਪ੍ਰਗਟਾਏ ਗਏ ਵਿਚਾਰ ਅਤੇ ਡਾ. ਐਸ.ਪੀ. ਸਿੰਘ ਤੇ ਪ੍ਰੋ: ਹਰਮਿੰਦਰ ਸਿੰਘ ਕੋਹਲੀ ਵਲੋਂ ਕੀਤਾ ਗਿਆ ਪੁਸਤਕ-ਰੀਵਿਊ ਇਸ ਪੁਸਤਕ ਦੀ ਖੋਜ-ਖੇਤਰ ਵਿਚ ਸਾਰਥਿਕਤਾ ਨੂੰ ਹੋਰ ਵਧਾਉਣ ਵਾਲੇ ਹਨ। ਭਾਰਤੀਆ ਦਲਿਤ ਸਾਹਿੱਤ ਅਕਾਦਮੀ ਦਿੱਲੀ, ਸ੍ਰੀ ਗੁਰੂ ਰਵਿਦਾਸ ਸਭਾ, ਯੂ.ਕੇ. ਅਤੇ ਗੁਰੂ ਰਵਿਦਾਸ ਸਾਹਿਤ ਅਕਾਦਮੀ, ਪੰਜਾਬ ਵਲੋਂ ਏਸੇ ਪੁਸਤਕ ਦੇ ਆਧਾਰ ਤੇ ਦਾਸ ਨੂੰ ਸਰਬੋਤਮ ਸਨਮਾਨ-ਪਦ ਪ੍ਰਦਾਨ ਕੀਤੇ ਗਏ। ਇਨ੍ਹਾਂ ਸਭਨਾਂ ਵਿਦਵਾਨਾਂ ਅਤੇ ਸੰਸਥਾਵਾਂ ਵਲੋਂ ਕੀਤੀ ਹੌਸਲਾ ਅਫਜਾਈ ਦਾ ਦਿਲੋਂ ਧੰਨਵਾਦੀ ਹਾਂ।

ਪਹਿਲੇ ਸੰਸਕਰਣ ਉਪਰੰਤ ਇਸ ਵਿਸ਼ੇ ਨਾਲ ਸੰਬੰਧਿਤ ਪ੍ਰਾਪਤ ਹੋਈ ਹੋਰ ਸਾਮਗ੍ਰੀ ਇਸ ਦੂਸਰੇ ਐਡੀਸ਼ਨ ਵਿਚ ਸ਼ਾਮਿਲ ਕਰਨੀ ਜ਼ਰੂਰੀ ਸਮਝੀ ਗਈ ਹੈ ਜੋ ਪੁਸਤਕ ਦੇ ਅੰਤ ਵਿਚ ਦੇ ਦਿਤੀ ਹੈ। ਆਸ ਹੈ ਕਿ ਇਹ ਦੂਸਰਾ ਸੰਸਕਰਣ ਵੀ ਪਾਠਕਾਂ ਲਈ ਲਾਹੇਵੰਦਾ ਸਿੱਧ ਹੋਵੇਗਾ।

ਗੁਰੂ ਰਵਿਦਾਸ ਚੇਅਰ,
ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

ਜ.ਸ. ਸਾਬਰ
ਪ੍ਰੋਫੈਸਰ

# ਭਗਤ ਰਵਿਦਾਸ

ਜਸਬੀਰ ਸਿੰਘ ਸਾਬਰ



ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

# ਭਗਤ ਰਵਿਦਾਸ

ਜਸਬੀਰ ਸਿੰਘ ਸਾਬਰ



ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

# ਵਚਨਾਰੰਭ

ਮੱਧ ਕਾਲ 'ਚ ਇਸ ਦੇਸ਼ ਨੂੰ ਕਈ ਉਘੇ ਧਾਰਮਿਕ ਤੇ ਸਮਾਜਿਕ ਆਗੂ ਪੈਦਾ ਕਰਨ ਦਾ ਮਾਣ ਪ੍ਰਾਪਤ ਹੈ । ਇਨ੍ਹਾਂ ਵਿੱਚੋਂ ਹੀ ਪੰਦ੍ਹਵੀਂ ਸਦੀ ਈਸਵੀ ਦੇ ਇਕ ਪ੍ਰਸਿੱਧ ਆਗੂ, ਭਗਤ ਰਵਿਦਾਸ ਹੋਏ ਹਨ, ਜੋ ਭਗਤ ਕਬੀਰ ਜੀ ਦੇ ਸਮਕਾਲੀ ਮੰਨੇ ਜਾਂਦੇ ਹਨ । ਭਗਤ ਜੀ ਨੇ ਅਧਿਆਤਮਿਕ ਬਾਣੀ ਰਚਦਿਆਂ ਆਪਣੇ ਪਿੱਛੋਂ ਆਉਣ ਵਾਲੇ ਭਗਤਾਂ ਤੇ ਸੰਤਾਂ ਉਪਰ, ਦਿੱਖ ਅਤੇ ਅਦਿੱਖ ਰੂਪ ਵਿਚ ਪ੍ਰਭਾਵ ਛੱਡਿਆ । ਪਰੰਤੂ ਸਾਨੂੰ ਇਹ ਗੱਲ ਕਹਿਣ ਵਿਚ ਸੰਕੋਚ ਨਹੀਂ ਕਿ ਉਨ੍ਹਾਂ ਅਤੇ ਉਨ੍ਹਾਂ ਵਰਗੇ ਹੋਰ ਭਗਤਾਂ ਦੇ ਪ੍ਰਵਚਨ ਅਤੇ ਜੀਵਨੀਆਂ ਦਾ ਕਿਸੇ ਵਿਗਿਆਨਕ ਢੰਗ ਨਾਲ ਅਧਿਐਨ ਕਰਨ ਦੀ ਥਾਂ ਅਟਕਲਾਂ ਤੋਂ ਹੀ ਕੰਮ ਲਿਆ ਗਿਆ ਹੈ। ਅੱਜ ਦੇ ਖੋਜ-ਪ੍ਰਧਾਨ ਯੁਗ ਵਿਚ ਖੋਜਕਾਰਾਂ ਦਾ ਧਿਆਨ ਇਨ੍ਹਾਂ ਭਗਤਾਂ ਵੱਲ ਗਿਆ ਹੈ ਅਤੇ ਉਨ੍ਹਾਂ ਦੇ ਜੀਵਨ, ਫਲਸਫੇ, ਤੇ ਜੀਵਨ-ਘਟਨਾਵਾਂ ਬਾਰੇ ਖੋਜ ਆਰੰਭ ਹੋਈ ਹੈ । ਇਸ ਖੋਜ ਨੂੰ ਠੀਕ ਸੇਧ ਦੇਣ ਲਈ ਇਹ ਜ਼ਰੂਰੀ ਹੈ ਕਿ ਇਨ੍ਹਾਂ ਭਗਤਾਂ ਤੇ ਮਹਾਨ ਹਸਤੀਆਂ ਸੰਬੰਧੀ ਸਭ ਤੋਂ ਪਹਿਲਾਂ ਸ੍ਰੋਤ-ਪੁਸਤਕਾਂ ਤਿਆਰ ਕੀਤੀਆਂ ਜਾਣ, ਜਿਨ੍ਹਾਂ ਦੇ ਆਧਾਰ ਉਤੇ ਇਨ੍ਹਾਂ ਦੇ ਜੀਵਨ ਅਤੇ ਰਚਨਾਵਾਂ ਨੂੰ ਪਰਖਿਆ ਜਾ ਸਕੇ ।

ਇਸ ਪ੍ਰਯੋਜਨ ਅਧੀਨ ਵਿਭਾਗ ਵਲੋਂ ਲੋਕ-ਆਗੂ ਭਗਤ ਰਵਿਦਾਸ ਜੀ ਦੀ ਜੀਵਨੀ ਅਤੇ ਰਚਨਾ ਬਾਰੇ, ਥਾਓਂ ਥਾਈਂ ਖਿਲਰੇ ਮੁੱਢਲੇ ਸ੍ਰੋਤਾਂ ਨੂੰ ਇਕੱਤ੍ਰ ਕਰਕੇ, ਉਨ੍ਹਾਂ ਨੂੰ ਸੰਪਾਦਿਤ ਕੀਤਾ ਗਿਆ ਹੈ, ਤਾਂ ਜੋ ਖੋਜ ਕਰਨ ਵਾਲੇ ਵਿਦਵਾਨਾਂ ਨੂੰ ਇਕੋ ਗ੍ਰੰਥ ਵਿੱਚੋਂ ਸਾਮਗ੍ਰੀ ਉਪਲਬਧ ਹੋ ਸਕੇ ।

ਇਹ ਸ੍ਰੋਤ ਕਿਸੇ ਇਕ ਸਥਾਨ ਤੋਂ ਪ੍ਰਾਪਤ ਨਹੀਂ ਹੋ ਗਏ । ਇਨ੍ਹਾਂ ਦੇ ਥਾਓਂ ਥਾਈਂ ਖਿੰਡੇ ਪੁੰਡੇ ਰੂਪਾਂ ਨੂੰ ਇਕੱਤ੍ਰ ਕਰਨ ਲਈ, ਸੰਪਾਦਕ ਨੂੰ ਤਿੰਨ ਵਾਰ ਭਰ ਗਰਮੀਆਂ ਵਿਚ ਬੀਕਾਨੇਰ, ਜੋਧਪੁਰ, ਉਦੇਪੁਰ, ਚਿਤੌੜ, ਨਾਥ ਦੁਆਰਾ, ਦਾਦੂ ਦੁਆਰਾ, ਨਾਰਾਯਣਾ, ਜੈਪੁਰ ਅਤੇ ਬਨਾਰਸ ਆਦਿ ਜਾਣਾ ਪਿਆ ਜਿੱਥੇ 200 ਤੋਂ ਵੱਧ ਗ੍ਰੰਥ, ਰਵਿਦਾਸ ਬਾਣੀ ਤੇ ਜੀਵਨ ਨਾਲ ਸੰਬੰਧਿਤ ਮਿਲਦੇ ਹਨ। ਬੇਸ਼ਕ ਕੁੱਝ ਨੂੰ ਛੱਡ ਕੇ ਇਨ੍ਹਾਂ ਲਾਇਬ੍ਰੇਰੀਆਂ/ਡੇਰਿਆਂ ਵਿੱਚੋਂ ਗ੍ਰੰਥ ਵੇਖਣੇ, ਸ਼ੇਰ ਦੇ ਜਬਾੜੇ 'ਚੋਂ ਮਾਸ ਕੱਢਣ ਤੁਲ ਹਨ। ਪਰ ਸੱਚੀ ਲਗਨ ਤੇ ਦ੍ਰਿੜ ਇਰਾਦੇ

ਨਾਲ ਸੰਬੰਧਿਤ ਮਿਲਦੇ ਹਨ। ਬੇਸ਼ਕ ਕੁੱਝ ਨੂੰ ਛੱਡ ਕੇ ਇਨ੍ਹਾਂ ਲਾਇਬ੍ਰੇਰੀਆਂ/ਡੇਰਿਆਂ ਵਿੱਚੋਂ ਗ੍ਰੰਥ ਵੇਖਣੇ, ਸ਼ੇਰ ਦੇ ਜਬਾੜੇ 'ਚੋਂ ਮਾਸ ਕੱਢਣ ਤੁਲ ਹਨ। ਪਰ ਸੱਚੀ ਲਗਨ ਤੇ ਦ੍ਰਿੜ ਇਰਾਦੇ ਅੱਗੇ ਸਭ ਔਕੜਾਂ ਆਸਾਨ ਹੋ ਜਾਂਦੀਆਂ ਹਨ। ਵਧੇਰੇ ਸੰਸਥਾਵਾਂ ਨੇ ਕੀਮਤਨ ਵੀ ਫੋਟੋਸਟੈਟ ਕਰਨ ਦੀ ਆਗਿਆ ਨਹੀਂ ਦਿੱਤੀ ਜਿਸ ਕਰਕੇ ਸਮੁੱਚੀ ਸਾਮ੍ਰਗੀ ਖੁਦ ਨਕਲ ਕਰਨੀ ਪਈ। ਮੈਂ ਇਹ ਕੰਮ ਸ਼ਾਇਦ ਕਦੇ ਵੀ ਨ ਕਰ ਸਕਦਾ ਜੇਕਰ ਮੈਨੂੰ 'ਕੀਰਤਨ' ਕਰਨ ਦੀ ਰੱਬੀ ਦਾਤ ਨ ਮਿਲੀ ਹੁੰਦੀ ਜਿਸ ਦੇ ਸਦਕੇ ਨ ਕੇਵਲ ਮੈਨੂੰ ਸਿਰ ਲੁਕਾਉਣ ਲਈ ਚੰਗਾ ਟਿਕਾਣਾ ਹੀ ਮਿਲਦਾ ਰਿਹਾ ਸਗੋਂ ਇਨ੍ਹਾਂ ਸ਼ਹਿਰਾਂ ਦੀਆਂ ਕੁਝ ਮਹਾਨ ਹਸਤੀਆਂ ਨੇ ਆਪਣੇ ਅਸਰ-ਰਸੂਖ ਨਾਲ ਇਨ੍ਹਾਂ ਸੰਸਥਾਵਾਂ ਵਿੱਚੋਂ ਗ੍ਰੰਥਾਂ ਦੇ ਅਧਿਐਨ ਕਰਨ ਹਿਤ ਸਹੂਲਤ ਵੀ ਦੁਆਈ। ਏਸ ਕੰਮ ਲਈ ਮੈਂ ਮਹੰਤ ਈਸ਼ਵਰ ਦਾਸ ਤੇ ਸ੍ਰੀ ਰਾਮਾਨੰਦ (ਦਾਦੂ ਮਹਾਂਵਿਦਿਆਲਾ, ਜੈਪੁਰ) ਸ੍ਰੀ ਸਤਿ ਨਾਰਾਯਣ ਪਾਰੀਕ, ਸ੍ਰੀ ਸੂਰਜ ਸ਼ੰਕਰ ਪਾਰੀਕ, ਸ੍ਰੀ ਭਗਵਤੀ ਪ੍ਰਸਾਦ ਸ਼ਾਸਤ੍ਰੀ (ਬੀਕਾਨੇਰ), ਸ੍ਰੀ ਵੀ. ਐਨ. ਵੋਹਰਾ, ਡਾ. ਮੇਨਾਰੀਆ (ਜੈਪੁਰ) ਡਾ. ਜਾਵਲੀਆ ਤੇ ਡਾ. ਸੀਰ ਸਾਗਰ (ਉਦੈਪੁਰ) ਸ੍ਰੀ ਰਾਮਾਨੰਦ ਸ਼ਾਸਤ੍ਰੀ ਤੇ ਉਨ੍ਹਾਂ ਦੇ ਸਾਰੇ ਸਹਿਯੋਗੀ (ਜੋਧਪੁਰ) ਅਤੇ ਸ. ਸੋਹਣ ਸਿੰਘ ਪੈਨੇਸਰ (ਬਨਾਰਸ) ਆਦਿ ਦਾ ਦਿਲੋਂ ਧੰਨਵਾਦੀ ਹਾਂ।

ਸੰਪਾਦਕ ਨੇ ਆਪਣੇ ਇਸ ਕੰਮ ਲਈ ਸੁਆਮੀ ਨਰੋਤਮ ਦਾਸ (ਬੀਕਾਨੇਰ), ਸ੍ਰੀ ਮੋਤੀ ਚੰਦ ਖਜ਼ਾਨਚੀ (ਬੀਕਾਨੇਰ), ਅਨੂਪ ਸੰਸਕ੍ਰਿਤ ਲਾਇਬ੍ਰੇਰੀ (ਬੀਕਾਨੇਰ) ਸਾਹਿੱਤ, ਸੰਸਥਾਨ (ਉਦੈਪੁਰ) ਬੜਾ ਰਾਮ ਦੁਆਰਾ (ਉਦੈਪੁਰ), ਨਾਥ ਦੁਆਰਾ, ਬਨਾਰਸ ਹਿੰਦੂ ਯੂਨੀਵਰਸਿਟੀ, ਬਨਾਰਸ, ਸੰਸਕ੍ਰਿਤ ਯੂਨੀਵਰਸਿਟੀ, ਬਨਾਰਸ, ਕਾਸ਼ੀ ਵਿਦਿਆਪੀਠ, ਕਬੀਰ ਮਠ, ਲਹਿਰ ਤਲਾ, ਮੰਡੂਆ ਡੀਹ, ਕਾਰ ਮਾਈਕਲ ਲਾਇਬ੍ਰੇਰੀ ਕਾਸ਼ੀ, ਮਹਾਰਾਜਾ ਬਨਾਰਸ, ਰਾਮਨਗਰ ਦੀ ਨਿੱਜੀ ਲਾਇਬ੍ਰੇਰੀ ਆਦਿ ਵਿਚ ਗ੍ਰੰਥਾਂ ਦੀ ਪੁਣ-ਛਾਣ ਵੀ ਕੀਤੀ ਹੈ। ਪਰ ਇਨ੍ਹਾਂ ਮਹਾਨ ਸੰਸਥਾਵਾਂ ਵਿੱਚੋਂ ਕੋਈ ਵੀ ਕੰਮ ਦੀ ਸੂਚਨਾ ਨਹੀਂ ਮਿਲ ਸਕੀ। ਪ੍ਰਾਪਤ ਸਾਮਗ੍ਰੀ ਵਿੱਚੋਂ ਕਈ ਅਜੇਹੇ ਸ੍ਰੋਤ ਹਨ ਜਿਨ੍ਹਾਂ ਦੀ ਕੋਈ ਵੀ ਪ੍ਰਤਿਲਿਪੀ ਪੰਜਾਬ ਵਿਚ ਉਪਲੱਬਧ ਨਹੀਂ ਹੈ, ਜਿਵੇਂ ਅਨੰਤਦਾਸ ਰਚਿਤ 'ਰਵਿਦਾਸ ਪਰਿਚਈ' ਸ੍ਰੀ ਰਾਘੋਦਾਸ ਦੀ ਭਗਤ ਮਾਲ ਅਤੇ ਪ੍ਰਹਲਾਦ ਚਰਿਤ੍ਰ ਆਦਿ। ਸ੍ਰੀ ਅਨੰਤਦਾਸ ਜੀ ਨੇ ਅੱਠ ਭਗਤਾਂ ਦੀਆਂ ਪਰਿਚਈਆਂ ਲਿਖੀਆਂ ਹਨ ਪਰੰਤੂ ਇਨ੍ਹਾਂ ਵਿੱਚੋਂ ਕੇਵਲ ਇਕ ਅਰਥਾਤ ਕਬੀਰ ਦੀ ਪਰਿਚਈ ਹੀ ਗੁਰਮੁਖੀ ਅੱਖਰਾਂ ਵਿਚ ਮਿਲਦੀ ਹੈ, ਬਾਕੀ ਕਿਸੇ ਵੀ ਭਗਤ ਦੀ ਪਰਿਚਈ ਨਹੀਂ ਹੈ। ਇਸ ਲਈ ਇਸ ਵਡਮੁੱਲੇ ਸ੍ਰੋਤ ਲਈ ਸਾਨੂੰ ਪੰਜਾਬ ਤੋਂ ਬਾਹਰ ਹੀ ਝਾਕਣਾ ਪਿਆ।

ਇਸ ਪੁਸਤਕ ਵਿਚ ਸੰਕਲਿਤ ਕੁਝ ਸ੍ਰੋਤ, ਪੰਜਾਬ ਦੀਆਂ ਵੱਖ ਵੱਖ ਲਾਇਬ੍ਰੇਰੀਆਂ

ਵਿੱਚੋਂ ਵੀ ਇਕੱਤ੍ਰ ਕੀਤੇ ਗਏ ਹਨ। ਭਗਤ ਰਵਿਦਾਸ-ਬਾਣੀ ਦਾ ਜੋ ਪਾਠ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਹੈ ਉਹ ਤਾਂ ਪੰਜਾਬ ਵਿਚ ਉਪਲਬਧ ਹੈ ਹੀ, ਇਸ ਤੋਂ ਛੁਟ ਕੁਝ ਹੋਰ ਵੀ ਬਾਣੀ ਹੈ ਜੋ ਰਾਜਿਸਥਾਨ ਤੇ ਉਤਰ ਪ੍ਰਦੇਸ਼ ਵਿਚ ਮਿਲਦੀ ਹੈ, ਜਿਸ ਨੂੰ ਪ੍ਰਾਪਤ ਕਰਕੇ ਇਸ ਸੰਚੇ ਵਿਚ ਸ਼ਾਮਿਲ ਕੀਤਾ ਗਿਆ ਹੈ ਤਾਂ ਕਿ ਖੋਜੀ-ਵਿਦਵਾਨ ਇਨ੍ਹਾਂ ਦੀ ਪ੍ਰਮਾਣਿਕਤਾ, ਭਾਸ਼ਾ ਅਤੇ ਸ਼ੈਲੀ ਬਾਰੇ ਪਰਖ-ਪੜਚੋਲ ਕਰ ਸਕਣ।

ਭਗਤ ਰਵਿਦਾਸ ਜੀਵਨੀ ਬਾਰੇ ਮਿਲਦੀ ਸਾਮਗ੍ਰੀ ਦਾ ਧੁਰਾ ਮਹਾਤਮਾਵਾਂ ਤੇ ਸਾਧੂਆਂ ਜਾਂ ਉਨ੍ਹਾਂ ਦੇ ਸ਼ਰਧਾਲੂਆਂ ਵੱਲੋਂ ਲਿਖਿਆ ਗਿਆ ਉਹ ਸਾਹਿਤ ਹੈ ਜਿਸ ਨੂੰ ਅਸੀਂ 'ਹੈਗਿਓਗ੍ਰੈਫਿਕ ਲਿਟਰੇਚਰ' ਦਾ ਨਾਂ ਦੇਂਦੇ ਹਾਂ। ਇਹੋ ਜਿਹਾ ਸਾਹਿੱਤ ਪ੍ਰਮੁੱਖ ਰੂਪ ਵਿਚ ਇਤਿਹਾਸਕ ਤੱਥਾਂ ਉੱਤੇ ਆਧਾਰਿਤ ਨਹੀਂ ਹੁੰਦਾ। ਸਗੋਂ ਭਾਵਨਾਮੂਲਕ ਤੱਥਾਂ ਤੇ ਆਧਾਰਿਤ ਹੁੰਦਾ ਹੈ ਅਤੇ ਇਸ ਦੀ ਵਿਧੀ ਵਧੇਰੇ ਮਿਥਿਹਾਸਿਕ ਹੁੰਦੀ ਹੈ। ਫਲਸਰੂਪ ਇਸ ਸਾਹਿਤ ਦਾ ਮਹੱਤ੍ਵ ਘਟਨਾਵਾਂ ਦੇ ਵਾਸਤਵਿਕ ਹੋਣ ਜਾਂ ਨਾ ਹੋਣ ਵਿਚ ਨਹੀਂ ਹੁੰਦਾ, ਉਨ੍ਹਾਂ ਰਾਹੀਂ ਪ੍ਰਸਤੁਤ ਕੀਤੇ ਗਏ ਸੰਦੇਸ਼ਾਂ ਕਾਰਣ ਉਪਦੇਸ਼ਆਤਮਕ ਹੁੰਦਾ ਹੈ।

ਭਗਤ ਰਵਿਦਾਸ ਜੀ ਦੇ ਪ੍ਰਸੰਗ ਵਿਚ ਇਹ ਸਾਹਿਤ 'ਪਰਿਚਈ' ਅਤੇ 'ਭਗਤਮਾਲਾ' ਨਾਵਾਂ ਥੱਲੇ ਪ੍ਰਾਪਤ ਹੈ। 'ਪਰਿਚਈ' ਦਾ ਭਾਵਰਥ ਕਿਸੇ ਵਿਅਕਤੀ ਦਾ ਪਰਿਚਯ ਕਰਾਉਣਾ ਜਾਂ ਉਸ ਬਾਰੇ ਜਾਣਕਾਰੀ ਦੇਣਾ ਹੈ। ਪਰਿਚਈ ਸਾਹਿਤ ਵਿਚ ਵੱਖ ਵੱਖ ਭਗਤਾਂ ਦੀਆਂ ਘਟਨਾਵਾਂ, ਜਿਵੇਂ ਕਿ ਇਹ ਲੇਖਕਾਂ ਦੇ ਸਮੇਂ ਪ੍ਰਚਲਿਤ ਹੋ ਚੁਕੀਆਂ ਸਨ, ਅੰਕਿਤ ਹੋਈਆਂ ਮਿਲਦੀਆਂ ਹਨ। 'ਭਗਤਮਾਲਾ' ਤੋਂ ਭਾਵ ਭਗਤਾਂ ਦੀ ਮਾਲਾ ਹੈ। ਇਸ ਨਾਂ ਥੱਲੇ ਮਿਲਦੇ ਸਾਹਿਤ ਵਿਚ ਵੱਖ ਵੱਖ ਭਗਤਾਂ ਦਾ ਜੀਵਨ, ਮਾਲਾ ਦੇ ਮਣਕਿਆਂ ਵਾਂਗ ਪਰੋਇਆ ਹੁੰਦਾ ਹੈ।

ਪ੍ਰਚਲਿਤ ਭਗਤ ਮਾਲਾ ਵਿੱਚੋਂ ਸ੍ਰੀ ਨਾਭਾ ਦਾਸ ਦੀ ਰਚਨਾ ਬਹੁਤ ਪ੍ਰਸਿੱਧ ਹੈ। ਪਰ ਇਸ ਤੋਂ ਪਹਿਲਾਂ ਦੀਆਂ ਰਚੀਆਂ ਕੁੱਝ 'ਭਗਤਮਾਲਾਵਾਂ' ਵੀ ਮਿਲਦੀਆਂ ਹਨ। ਨਾਭਾ ਦਾਸ ਤੋਂ ਪਹਿਲਾਂ ਹੋ ਚੁਕੀਆਂ ਭਗਤਮਾਲਾਵਾਂ ਵਿੱਚੋਂ ਇਕ ਸ੍ਰੀ ਵਿਆਸ ਜੀ ਦੀ 'ਭਗਤਮਾਲ' ਹੈ ਜਿਸ ਦਾ ਰਚਨਾ-ਕਾਲ ਸੰਨ 1591 ਬਿ/1534 ਈ. ਦੱਸੀਦਾ ਹੈ। ਇਸ ਵਿਚ ਬਹੁਤੇ ਭਗਤਾਂ ਦੇ ਕੇਵਲ ਨਾਂ ਹੀ ਗਿਣਾਏ ਗਏ ਹਨ; ਕਿਸੇ ਕਿਸੇ ਭਗਤ ਦੀ ਭਗਤੀ ਦੀ ਪ੍ਰਸੰਸਾ ਵੀ ਕੀਤੀ ਹੈ ਪਰੰਤੂ ਉਨ੍ਹਾਂ ਦੇ ਜੀਵਨ ਦੀ ਹੋਰ ਕਿਸੇ ਘਟਨਾ ਦਾ ਉਲੇਖ ਨਹੀਂ ਕੀਤਾ ਗਿਆ।[1] ਏਸੇ ਕਰਕੇ ਸ੍ਰੀ ਵਿਆਸ ਜੀ ਦੀ 'ਭਗਤਮਾਲ' ਨੂੰ 'ਭਗਤਨਾਮਾਵਲੀ' ਦਾ ਨਾਂ ਵੀ ਦਿੱਤਾ ਜਾਂਦਾ ਹੈ। ਅਜਿਹੇ ਗ੍ਰੰਥ ਜਿਨ੍ਹਾਂ ਵਿਚ ਭਗਤ-ਰਵਿਦਾਸ ਜੀ ਦਾ ਕੇਵਲ ਨਾਮ ਹੀ ਆਇਆ, ਉਨ੍ਹਾਂ ਦੇ

ਜੀਵਨ ਦੀ ਕੋਈ ਘਟਨਾ ਨਹੀਂ ਮਿਲਦੀ, ਦੇ ਪਾਠ ਦੇਣ ਤੋਂ ਅਸੀਂ ਸੰਕੋਚ ਕੀਤਾ ਹੈ। ਇਨ੍ਹਾਂ ਵਿਚ ਦਾਦੂ ਪੰਥੀ ਭਗਤ ਜੱਗਾ ਜੀ ਤੇ ਚੈਨਾ ਜੀ ਦੀਆਂ ਰਚੀਆਂ ਭਗਤਮਾਲਾਵਾਂ, ਅਗਸਤ ਰਿਸ਼ੀ ਦਾ 'ਪ੍ਰਸੰਗ ਪਾਰਜਾਤ' ਤੇ 'ਅਗਸਤ ਸਹਿੰਤਾ' ਵਰਗੀਆਂ ਰਚਨਾਵਾਂ ਵੀ ਹਨ। ਇਨ੍ਹਾਂ ਰਚਨਾਵਾਂ ਵਿਚ ਕੇਵਲ ਭਗਤ-ਰਵਿਦਾਸ ਜੀ ਦਾ ਨਾਮ ਹੀ ਮਿਲਦਾ ਹੈ, ਉਨ੍ਹਾਂ ਦੇ ਜੀਵਨ ਬਾਰੇ ਹੋਰ ਕੋਈ ਜਾਣਕਾਰੀ ਨਹੀਂ ਮਿਲਦੀ। ਮਿਸਾਲ ਵਜੋਂ ਜੱਗਾ ਜੀ ਦੀ ਭਗਤਮਾਲ ਦੇ ਵੀਹਵੇਂ ਛੰਦ ਵਿਚ ਭਗਤ ਰਵਿਦਾਸ ਜੀ ਦਾ ਜ਼ਿਕਰ ਇਸ ਪ੍ਰਕਾਰ ਆਉਂਦਾ ਹੈ:

**ਨਾਮਦੇਵ ਤ੍ਰਿਲੋਚਨ ਧ੍ਰੂਰੀ ਸੁਆਮੀ।। ਇਨਹੂ ਕਰਯੋ ਭਜ ਅੰਤਰਜਾਮੀ।।**
**ਰਾਮਾਨੰਦ ਸੁਖਾ ਸ੍ਰੀ ਹੰਗਾ।। ਨਾਨਕ ਕਹਯੋ ਰਹਹੁ ਹਰਿ ਸੰਗਾ।।20।।**
**ਪੀਪਾ ਸਧਨਾ ਧੰਨਾ ਰੈਦਾਸਾ।। ਰਾਮ ਰਾਮ ਕੀ ਬੰਧਾਈ ਆਸਾ।।**[2]

ਏਸੇ ਤਰ੍ਹਾਂ ਕੁਝ ਛਪੀਆਂ ਇੱਕਰ-ਦੁੱਕਰ ਪੁਸਤਕਾਂ ਹਨ ਜਿਨ੍ਹਾਂ ਦਾ ਪਾਠ ਅਸੀਂ ਇਸ ਪੁਸਤਕ ਵਿਚ ਸ਼ਾਮਿਲ ਕਰਨ ਤੋਂ ਸੰਕੋਚ ਕੀਤਾ ਹੈ, ਪਰ ਉਨ੍ਹਾਂ ਦਾ ਜ਼ਿਕਰ ਕਰਨਾ ਜ਼ਰੂਰੀ ਸਮਝਦੇ ਹਾਂ। ਇਨ੍ਹਾਂ ਵਿਚੋਂ ਬਖਸ਼ੀ ਦਾਸ ਦੀ 'ਰੈਦਾਸ ਰਾਮਾਯਣ' (ਦੇਵਨਾਗਰੀ), ਗਿ. ਬਰਕਤ ਸਿੰਘ ਅਨੰਦ, ਹੰਗੂ ਰਾਮ ਬਹੁੜੀਆ ਤੇ ਕਾਲਾ ਸਿੰਘ ਨਾਮਸਾਰੀਆਂ ਵਲੋਂ (ਗੁਰਮੁਖੀ) ਲਿਖੀਆਂ ਜਨਮ-ਸਾਖੀਆਂ, ਸ੍ਰੀ ਰੂਪ ਕਲਾ ਜੀ ਦਾ 'ਭਗਤ ਸੁਧਾਸਵਾਦ' ਨਾਰਾਯਣ ਦਾਸ ਦੀ ਵਾਰਤਿਕ ਵਿਚ ਲਿਖੀ 'ਭਗਤ ਮਾਲ' ਅਤੇ ਬਾਵਾ ਰਾਮ ਦਾਸ ਦੀ 'ਭਗਤ ਮਾਲ' ਆਦਿਕ ਹਨ। ਇਹ ਪੁਸਤਕਾਂ ਕਿਸੇ ਪ੍ਰਮਾਣਿਕ ਗ੍ਰੰਥ ਉਤੇ ਆਧਾਰਿਤ ਹੋਣ ਦੀ ਥਾਂ, ਪ੍ਰਚਲਿਤ ਦੰਦਕਥਾਵਾਂ ਅਤੇ ਕਿਵਦੰਤੀਆਂ ਉਤੇ ਆਧਾਰਿਤ ਹਨ ਜਿਸ ਕਰਕੇ ਇਨ੍ਹਾਂ ਨੂੰ ਮਹੱਤ੍ਵ ਨਹੀਂ ਦਿੱਤਾ ਗਿਆ। ਆਚਾਰੀਆ ਪ੍ਰਿਥੀ ਸਿੰਹੁ ਅਜ਼ਾਦ ਨੇ ਵੀ ਭਗਤ ਰਵਿਦਾਸ ਜੀ ਦੀਆਂ ਸਾਖੀਆਂ ਪ੍ਰਕਾਸ਼ਤ ਕੀਤੀਆਂ ਹਨ। ਪਰ ਹੈਰਾਨੀ ਇਸ ਗਲ ਦੀ ਹੈ ਕਿ ਜਿਸ ਗ੍ਰੰਥ ਦਾ ਹਵਾਲਾ ਦਿੰਦਿਆਂ ਉਨ੍ਹਾਂ ਇਹ ਸਾਖੀਆਂ ਪ੍ਰਕਾਸ਼ਤ ਕੀਤੀਆਂ ਹਨ, ਆਪਣੀ ਹੀ ਉਸ ਪੁਸਤਕ ਦੀ ਭੂਮਿਕਾ ਵਿਚ ਉਹ ਇਸ ਦੇ ਨਸ਼ਟ ਹੋਣ ਬਾਰੇ ਲਿਖਦੇ ਹਨ। ਜਿਸ ਕਰਕੇ ਇਨ੍ਹਾਂ ਸਾਖੀਆਂ ਦਾ ਕਰਤਿਤ੍ਵ ਸੰਦੇਹ ਮੁਕਤ ਨਹੀਂ ਹੋ ਸਕਦਾ। ਏਸ ਤਰਜ਼ ਦੇ ਗ੍ਰੰਥ ਅਸੀਂ ਸ੍ਰੋਤ ਪੁਸਤਕ ਵਿਚ ਸ਼ਾਮਲ ਨਹੀਂ ਕੀਤੇ ਅਤੇ ਵਧੇਰੇ ਆਧਾਰ ਪ੍ਰਮਾਣਿਕ ਗ੍ਰੰਥਾਂ ਨੂੰ ਹੀ ਬਣਾਇਆ ਗਿਆ ਹੈ। ਇਸ ਗ੍ਰੰਥ ਦੀ ਭੂਮਿਕਾ ਲਿਖਣ ਸਮੇਂ ਆਪਣੇ ਵਿਭਾਗ ਦੇ ਡਾ. ਨਰਿੰਦਰ ਕੌਰ ਭਾਟੀਆ ਪਾਸੋਂ ਪ੍ਰਾਪਤ ਸਹਿਯੋਗ ਲਈ ਮੈਂ ਉਨ੍ਹਾਂ ਦਾ ਵਿਸ਼ੇਸ਼ ਤੌਰ 'ਤੇ ਰਿਣੀ ਹਾਂ। ਮੈਂ ਬਹੁਤ ਹੀ ਸ਼ੁਕਰਗੁਜ਼ਾਰ ਹਾਂ ਡਾ. ਦੇਵਿੰਦਰ

1. ਲਲਤਾ ਪ੍ਰਸ਼ਾਦ, ਦੂਬੇ, ਹਿੰਦੀ ਭਗਤਿ ਵਾਰਤਾ ਸਾਹਿਤਯ, ਪੰਨਾ 68.
2. ਭਗਤ ਮਾਲ ਕ੍ਰਿਤ ਰਾਘਵਦਾਸ ਵਿਚੋਂ ਉਧਰਿਤ, ਪੰਨਾ 276.

ਸਿੰਘ ਵਿਦਿਆਰਥੀ ਦਾ ਜਿਨ੍ਹਾਂ ਇਸ ਖਰੜੇ ਦੀ ਸੁਧਾਈ ਕਰਦਿਆਂ ਕਈ ਸੁਚੱਜੇ ਸੁਝਾਅ ਦਿੱਤੇ। ਉਨ੍ਹਾਂ ਦੇ ਇਹ ਸ਼ਬਦ ਮੇਰੇ ਲਈ ਬਹੁਤ ਹੌਸਲਾ ਭਰਪੂਰ ਹਨ "I am greatly impressed by the integrity, zeal and hard work shown by the compiler. He has been capable of getting at mostly unaccessible sources and cull out costly information from extremely misserly hands.

I feel the book is worth publication.."

ਆਸ ਹੈ ਇਕਤ੍ਰ ਕੀਤੀ ਇਹ ਸੰਪਾਦਿਤ ਸਾਮਗ੍ਰੀ ਦਾ ਇਹ ਦੂਸਰਾ ਐਡੀਸ਼ਨ ਵੀ ਖੋਜ-ਖੇਤਰ ਅੰਦਰ ਖੋਜੀਆਂ ਲਈ ਮਾਰਗ-ਦਰਸ਼ਨ ਦਾ ਕੰਮ ਕਰੇਗੀ।

ਜ.ਸ. ਸਾਬਰ

ਪ੍ਰੋਫੈਸਰ

# ਸੰਪਾਦਨ ਕਾਰਜ-ਵਿਧੀ

ਸੰਪਾਦਨ-ਕਾਰਜ ਵੇਲੇ ਵੱਖ ਵੱਖ ਸ੍ਰੋਤਾਂ ਦੇ ਮੂਲ-ਪਾਠ, ਲੇਖਕਾਂ ਦੇ ਰਚਨਾ-ਕਾਲ ਅਤੇ ਲਿਪੀ-ਕਾਲ ਆਦਿ ਨੂੰ ਨਿਰਧਾਰਤ ਕਰਨ ਦੀ ਆਵਸ਼ਕਤਾ ਅਨੁਭਵ ਕੀਤੀ ਗਈ। ਇਸ ਕਾਰਜ ਲਈ ਪੁਸਤਕ ਵਿਚ ਜੋ ਵਿਧੀ ਵਰਤੀ ਗਈ, ਉਹ ਇਸ ਪ੍ਰਕਾਰ ਹੈ:

1. ਸੰਬੰਧਿਤ ਸ੍ਰੋਤ, ਉਸ ਦੇ ਲੇਖਕ, ਰਚਨਾ-ਕਾਲ, ਲਿਪੀ-ਕਾਲ ਅਤੇ ਲਿਪੀ ਕਰਤਾ ਆਦਿ ਬਾਰੇ ਜਾਣਕਾਰੀ ਸਭ ਤੋਂ ਪਹਿਲਾਂ ਦਿਤੀ ਗਈ ਹੈ ਅਤੇ ਫਿਰ ਮਿਲਦੀਆਂ ਮਹੱਤ੍ਵਪੂਰਣ ਪ੍ਰਤੀਆਂ ਦਾ ਉਲੇਖ ਕੀਤਾ ਗਿਆ ਹੈ। ਉਪਰੰਤ ਪਾਠ-ਭੇਦ ਤੇ ਮੂਲ-ਅਧਾਰ ਲਈ ਚੁਣੀਆਂ ਗਈਆਂ ਪ੍ਰਤੀਆਂ ਨੂੰ ੳ, ਅ. ੲ, ਸ, ਹ, ਆਦਿਕ ਸੰਕੇਤਕ ਚਿਨ੍ਹ ਦਿੰਦਿਆਂ ਉਨ੍ਹਾਂ ਦਾ ਵਿਵਰਣ ਦਿੱਤਾ ਗਿਆ ਹੈ।
2. ਮਿਤੀ-ਬੱਧ ਪੁਰਾਤਨ ਸ੍ਰੋਤ ਨੂੰ ਮੂਲ-ਆਧਾਰ ਬਣਾਇਆ ਗਿਆ ਹੈ। ਪਰ ਮਿਤੀ-ਬੱਧ ਨ ਹੋਣ ਦੀ ਸੂਰਤ ਵਿਚ, ਅਖਰਾਂ ਦੀ ਬਨਾਵਟ ਅਨੁਸਾਰ ਜਾਪਦੇ, ਮਿਤੀ ਹੀਨ ਪੁਰਾਤਨ ਸ੍ਰੋਤ ਨੂੰ ਮੂਲ-ਆਧਾਰ ਮੰਨਿਆ ਗਿਆ ਹੈ।
3. ਸੰਪਾਦਨ ਸਮੇਂ ਸਭ ਤੋਂ ਪਹਿਲਾਂ ਹੱਥ ਲਿਖਿਤ ਸਾਮਗ੍ਰੀ (ਕ੍ਰਮਵਾਰ ਗੁਰਮੁਖੀ, ਦੇਵਨਾਗਰੀ ਲਿਪੀ ਅਤੇ ਸੰਸਕ੍ਰਿਤ ਭਾਸ਼ਾ) ਕਾਲ-ਕ੍ਰਮ ਅਨੁਸਾਰ ਰਖੀ ਗਈ ਹੈ। ਜਿਨ੍ਹਾਂ ਮੁਢਲੇ ਸ੍ਰੋਤਾਂ ਦੀਆਂ ਹੱਥ-ਲਿਖਿਤ ਪ੍ਰਤੀਆਂ ਜਤਨ ਕਰਨ ਦੇ ਬਾਵਜੂਦ ਵੀ ਪ੍ਰਾਪਤ ਨਹੀਂ ਹੋ ਸਕੀਆਂ, ਉਨ੍ਹਾਂ ਸ੍ਰੋਤਾਂ ਨੂੰ ਹੱਥ-ਲਿਖਿਤਾਂ ਤੋਂ ਬਾਅਦ ਵਿਚ ਰਖਿਆ ਗਿਆ ਹੈ।
4. ਪਾਠ-ਭੇਦ, ਪਗ ਟਿਪਣੀਆਂ ਦੇ ਰੂਪ ਵਿਚ ਬਾਰੀਕ ਟਾਈਪ ਵਿਚ ਦਿੱਤੇ ਗਏ ਹਨ।
5. ਵੱਖ ਵੱਖ ਸ੍ਰੋਤਾਂ ਦੇ ਪਾਠ, ਲਿਖਾਰੀਆਂ ਨੇ ਆਪਣੀ ਰੁਚੀ ਜਾਂ ਸਥਾਨਕ ਬੋਲੀ ਦੇ ਪ੍ਰਭਾਵ ਹੇਠ ਵਿਗਾੜ ਦਿੱਤੇ ਹਨ, ਜਿਸ ਤਰ੍ਹਾਂ ਕੁਝ ਪ੍ਰਤੀਲਿਪੀਆਂ ਦੀ ਸੰਗਿਆ ਤੇ ਕ੍ਰਿਆ, ਬ੍ਰਜੀ ਦੇ ਨੇੜੇ ਹੈ, ਜਿਵੇਂ ਸੋਤੋ, ਲੀਨੋ, ਜਾਯੋ, ਪਾਯੋ, ਜਾਹੀ, ਰਾਖਯੋ,

ਆਦਿ। ਪਰ ਏਹੋ ਸ਼ਬਦ ਦੂਜੀਆਂ ਪ੍ਰਤੀਆਂ ਵਿਚ ਖੜੀ ਬੋਲੀ ਦੇ ਨੇੜੇ ਹਨ, ਜਿਨ੍ਹਾਂ ਵਿਚ ਇਹ ਸ਼ਬਦ ਉਪਰੋਕਤ ਦੀ ਥਾਂ 'ਸੋਤਾ, ਲੀਨਾ, ਜਾਯਾ, ਪਾਇਆ, ਜਾਵੈ, ਰਾਖੈ', ਆਦਿ ਵਰਤੇ ਗਏ ਹਨ। ਆਪਣੀ ਆਪਣੀ ਥਾਂ ਇਹ ਦੋਵੇਂ ਸ਼ਬਦ ਸਾਰਥਕ ਹਨ। ਪਰ ਸੰਪਾਦਕ ਲਈ ਇਹ ਨਿਰਨਾ ਕਰਨਾ ਬਹੁਤ ਕਠਨ ਹੈ ਕਿ ਮੂਲ ਦੇ ਕਿਹੜਾ ਨੇੜੇ ਹੈ। ਸੋ ਅਜੇਹੇ ਸਾਰਥਕ ਸ਼ਬਦ ਜਿਨ੍ਹਾਂ ਦੀ ਵਰਤੋਂ ਨਾਲ ਅਰਥਾਂ ਵਿਚ ਅੰਤਰ ਨਹੀਂ ਆਉਂਦਾ, ਉਨ੍ਹਾਂ ਦੇ ਪਾਠ-ਭੇਦ, ਆਰੰਭ ਵਿਚ ਇਕ ਵਾਰ ਦਰਸਾਏ ਗਏ ਹਨ ਅਤੇ ਮੁੜ ਕੇ ਉਸ ਨੂੰ ਦੁਹਰਾਉਣ ਤੋਂ ਸੰਕੋਚ ਕੀਤਾ ਗਿਆ ਹੈ। ਏਸੇ ਤਰ੍ਹਾਂ ਕੁਝ ਉਚਾਰਣ ਭੇਦ ਜੋ ਅਰਥਾਂ ਉਤੇ ਅਸਰ ਨਹੀਂ ਪਾਉਂਦੇ ਜਿਵੇਂ ਬ ਦੀ ਥਾਂ /ਵ/, ਰ ਦੀ ਥਾਂ /ਲ/ ਜਾਂ /ੜ/ ਆਦਿ ਜੋ ਇਨ੍ਹਾਂ ਪ੍ਰਤੀਆਂ ਵਿਚ ਨਿਰੰਤਰ ਚਲਦੇ ਹਨ, ਉਹ ਵੀ ਪਾਠ-ਭੇਦ ਦਰਸਾਉਣ ਸਮੇਂ ਛੱਡ ਦਿੱਤੇ ਹਨ, ਪਰ ਨਮੂਨੇ ਦੇ ਤੌਰ ਤੇ ਪਹਿਲੀ ਵਾਰ ਆਏ ਅਜਿਹੇ ਪਾਠ-ਭੇਦ ਦਾ ਬਦਲ ਵੀ ਫੁਟ ਨੋਟ ਵਿਚ ਦੇ ਦਿੱਤਾ ਗਿਆ ਹੈ।

7. ਬਾਣੀ ਵਾਲੇ ਹਿੱਸੇ ਵਿਚ ਸਭ ਤੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਭਗਤ ਰਵਿਦਾਸ-ਬਾਣੀ ਨੂੰ ਦਿੱਤਾ ਗਿਆ ਹੈ ਉਪਰੰਤ ਬਾਕੀ ਖਰੜਿਆਂ ਵਿਚ ਮਿਲਦੀ ਭਗਤ ਰਵਿਦਾਸ-ਬਾਣੀ ਨੂੰ ਸ਼ਾਮਿਲ ਕੀਤਾ ਗਿਆ ਹੈ। ਪਾਠ ਤੋਂ ਪਹਿਲਾਂ ਇਸ ਬਾਣੀ ਦਾ ਆਲੋਚਨਾਤਮਕ ਅਧਿਐਨ ਵੀ ਦਿੱਤਾ ਗਿਆ ਹੈ। ਇਸ ਬਾਣੀ ਵਾਲੇ ਹਿੱਸੇ ਦਾ ਸੰਪਾਦਨ ਕਰਦੇ ਸਮੇਂ ਵੀ ਸਭ ਤੋਂ ਪੁਰਾਣੇ ਮਿਤੀ-ਬੱਧ ਖਰੜੇ ਨੂੰ ਹੀ ਮੂਲ ਆਧਾਰ ਮੰਨਿਆ ਗਿਆ ਹੈ ਅਤੇ ਉਸ ਦੇ ਪਾਠ ਦਾ ਮੇਲਾਨ ੜੀ ਵੱਖ ਵੱਖ ਖਰੜਿਆਂ ਨਾਲ ਕੀਤਾ ਗਿਆ ਹੈ। ਪਰ ਕੁਝ ਖਰੜਿਆਂ ਵਿਚ ਇਕ ਇਕ ਦੋ ਦੋ ਸ਼ਬਦ ਅਜੇਹੇ ਮਿਲਦੇ ਹਨ ਜੋ ਆਮ ਖਰੜਿਆਂ ਵਿਚ ਪ੍ਰਾਪਤ ਨਹੀਂ ਹੁੰਦੇ। ਅਜਿਹੇ ਸ਼ਬਦਾਂ ਨੂੰ ਮੂਲ ਆਧਾਰ ਖਰੜੇ ਦੇ ਸੰਪਾਦਿਤ ਪਾਠ ਉਪਰੰਤ ਦਿੱਤਾ ਗਿਆ ਹੈ ਅਤੇ ਸੰਬੰਧਿਤ ਖਰੜੇ ਦਾ ਨੰਬਰ, ਰਚਨਾ-ਕਾਲ, ਲਿਪੀ-ਕਾਲ ਆਦਿ ਬਾਰੇ ਜਾਣਕਾਰੀ ਫੁਟ ਨੋਟ ਵਿਚ ਦੇ ਦਿੱਤੀ ਗਈ ਹੈ।

8. ਪਾਠ ਨਿਰਧਾਰਿਤ ਕਰਦੇ ਸਮੇਂ ਜਿਥੇ ਕੋਈ ਸ਼ਬਦ, ਵਾਕੰਸ਼ ਜਾਂ ਬੰਦ ਕਿਸੇ ਦੂਜੇ ਖਰੜੇ 'ਚੋਂ ਲੈ ਕੇ ਮੂਲ ਆਧਾਰ ਵਿਚ ਸ਼ਾਮਿਲ ਕੀਤਾ ਗਿਆ ਹੈ ਜਾਂ ਆਪਣੇ ਵਲੋਂ ਕੋਈ ਸਪਸ਼ਟੀਕਰਣ ਦਿੱਤਾ ਹੈ ਤਾਂ ਉਸ ਨੂੰ ਨਿਸਚਿਤ ਨਿਸ਼ਾਨ [ ] ਵਿਚ ਰੱਖਿਆ ਗਿਆ ਹੈ ਅਤੇ ਉਸ ਦਾ ਵਿਵਰਣ ਫੁਟ ਨੋਟ ਵਿਚ ਦੇ ਦਿੱਤਾ ਹੈ।

9. ਲਿਖਾਰੀ ਦੀ ਭੁਲ ਕਾਰਨ ਰਹਿਆ ਪਾਠ, ਦੂਜੇ ਖਰੜੇ ਤੋਂ ਲੈਣ ਸਮੇਂ ਜਾਂ ਗਲਤ ਜਾਪਦੇ ਪਾਠ ਦੀ ਸੁਧਾਈ ਕਰਨ ਸਮੇਂ ਵੀ ਨੰ. 8 ਵਾਲੀ ਵਿਧੀ ਵਰਤੀ ਗਈ ਹੈ ਅਤੇ ਜਿਸ ਖਰੜੇ 'ਚੋਂ ਪਾਠ ਲੈਂਦਿਆਂ ਸੁਧਾਈ ਕੀਤੀ ਹੈ, ਉਸ ਦਾ ਉਲੇਖ ਫੁਟ ਨੋਟ ਵਿਚ ਕਰ ਦਿੱਤਾ ਹੈ ਅਤੇ ਗਲਤ ਜਾਪਦੇ ਪਾਠ ਨੂੰ ਵੀ ਫੁਟ ਨੋਟ ਵਿਚ ਹਵਾਲੇ ਵਜੋਂ ਦੇ ਦਿੱਤਾ ਗਿਆ ਹੈ।

10. ਜਿਨ੍ਹਾਂ ਸ੍ਰੋਤਾਂ ਦੀ ਇਕੋ ਇਕ ਪ੍ਰਤੀ ਮਿਲਦੀ ਹੈ ਉਸ ਦੇ ਪਾਠ ਉਵੇਂ, ਜਿਵੇਂ ਹਨ, ਦੇ ਦਿੱਤੇ ਗਏ ਹਨ। ਪਰ ਜਿਥੇ ਕਿਤੇ ਲੋੜ ਮਹਿਸੂਸ ਹੋਈ ਹੈ ਉਥੇ ਨੰ: 8,9 ਵਾਲੀ ਵਿਧੀ ਅਨੁਸਾਰ ਸੁਧਾਈ ਕੀਤੀ ਹੈ ਅਤੇ ਇਸ ਸੋਧ-ਸੁਧਾਈ ਦਾ ਸੰਕੇਤ ਫੁਟ ਨੋਟਾਂ ਵਿਚ ਕਰ ਦਿੱਤਾ ਗਿਆ ਹੈ।

11. ਮੂਲ ਪਾਠ ਵਿਚ ਜਿਥੇ ਕਿਤੇ ਪੂਰੀ ਦੀ ਪੂਰੀ ਲਾਈਨ/ਦੋ ਚਾਰ ਇਕੱਠੇ ਸ਼ਬਦ/ ਜਾਂ ਵਾਕੰਸ਼ ਬਾਕੀ ਪ੍ਰਾਪਤ ਖਰੜਿਆਂ ਨਾਲੋਂ ਭਿੰਨ ਹਨ, ਉਨ੍ਹਾਂ ਦਾ ਪਾਠ-ਭੇਦ ਫੁਟ ਨੋਟ ਵਿਚ ਦਰਸਾਉਣ ਲਈ ਸੰਬੰਧਿਤ ਪਾਠ ਨੂੰ ਇਕਹਿਰੇ ਕੌਮਿਆਂ ਵਿਚ ਰਖਦਿਆਂ, ਸੱਜੇ ਹੱਥ ਵਾਲੇ ਕੌਮਿਆਂ ਉਤੇ ਫੁਟ ਨੋਟ ਨੰਬਰ ਅੰਕਤ ਕੀਤੇ ਗਏ ਹਨ।

12. ਦੇਵਨਾਗਰੀ ਵਿਚ ਪ੍ਰਾਪਤ ਸ੍ਰੋਤਾਂ ਦਾ ਪਾਠ, ਗੁਰਮੁਖੀ ਲਿਪੀ ਵਿਚ ਲਿਖਦੇ ਸਮੇਂ ਦੇਵਨਾਗਰੀ ਵਾਲਾ ਹੀ ਪਿੰਡਾ (ਸਪਈਲਲਨਿਗਸ) ਰਖਣ ਦਾ ਜਤਨ ਕੀਤਾ ਗਿਆ ਹੈ। ਪਰ ਅਜੇਹਾ ਕਰਦਿਆਂ ਕੁੱਝ ਔਕੜਾਂ ਵੀ ਸਾਹਮਣੇ ਆਈਆਂ ਹਨ। ਇਨ੍ਹਾਂ ਵਿੱਚੋਂ ਜੋ ਅਰਧ ਅੱਖਰ ਗੁਰਮੁਖੀ ਲਿਪੀ ਵਿਚ ਸੁਲੱਭ ਨਹੀਂ ਹਨ, ਉਨ੍ਹਾਂ ਹੇਠਾਂ ਤਾਂ ਹਲੰਤ ਲਗਾ ਕੇ, ਉਨ੍ਹਾਂ ਨੂੰ ਅਰਧ ਅੱਖਰ ਮੰਨ ਲਿਆ ਗਿਆ ਹੈ। ਪਰ '?' ਤੇ '?' ਅਤੇ ਪੈਰ ਵਿਚਲੀ ?, ? ਦਾ ਪੰਜਾਬੀ ਪ੍ਰੈਸ ਵਿਚ ਅਜੇ ਤੱਕ ਕੋਈ ਸੁਗਮ ਹੱਲ ਨ ਹੋਣ ਕਾਰਨ ਇਸ ਦਾ ਬਦਲ ਨਹੀਂ ਲਭਿਆ ਜਾ ਸਕਿਆ। ਇਸ '?' ਤੇ '?' ਲਈ 'ਸ਼' ਦੀ ਵਰਤੋਂ ਹੀ ਕੀਤੀ ਗਈ ਹੈ ਪਰ ਜਿਥੇ ਕਿਤੇ '?' ਨੂੰ ਪਾਠ ਅੰਦਰ 'ਖ' ਦੀ ਥਾਂ ਵਰਤੋਂ ਵਿਚ ਲਿਆ ਗਿਆ ਹੈ, ਉਥੇ 'ਖ' ਨੂੰ ਹੀ ਵਰਤਿਆ ਗਿਆ ਹੈ। ਏਸੇ ਤਰ੍ਹਾਂ ?,? ਲਈ ਪੈਰ ਵਿਚ 'ਰਾਰਾ ਅਤੇ ? ਲਈ 'ਕਸ਼' ਸ਼ਬਦ ਵਰਤੋਂ ਵਿਚ ਲਿਆ ਗਿਆ ਹੈ।

13. ਵੱਖ ਵੱਖ ਸ੍ਰੋਤਾਂ ਤੋਂ ਆਏ ਪ੍ਰਸੰਗਾਂ ਦੇ ਪ੍ਰਸਪਰ ਅਧਿਐਨ ਲਈ, ਇਕ ਤੁਲਨਾਤਮਿਕ

ਸਾਰਣੀ 'ਅੰਤਿਕਾ ਨੰਬਰ ੧, ਦੇ ਰੂਪ ਵਿਚ ਦੇ ਦਿੱਤੀ ਗਈ ਹੈ। ਇਸ ਸਾਰਣੀ ਉਪਰਲੇ ਸਿਰਲੇਖ, ਅਸੀਂ ਆਪਣੇ ਵਲੋਂ ਨਿਰਧਾਰਤ ਕੀਤੇ ਹਨ ਤਾਂ ਜੋ ਅਧਿਐਨ ਕਰਨ ਸਮੇਂ ਕੋਈ ਔਕੜ ਨਾ ਆਵੇ। ਏਸੇ ਤਰ੍ਹਾਂ ਬਾਣੀ ਵਾਲੇ ਖਰੜਿਆਂ, ਪ੍ਰਾਪਤ ਸ਼ਬਦਾਂ ਤੇ ਸਾਖੀਆਂ ਦੇ ਬਿਓਰੇ ਦਾ ਚਾਰਟ ਵੀ ਦੇ ਦਿੱਤਾ ਗਿਆ ਹੈ।

14. ਪੁਸਤਕ ਦੇ ਪੰਜ ਹਿੱਸੇ ਬਣਾਏ ਗਏ ਹਨ। ਪਹਿਲੇ ਹਿੱਸੇ ਵਿਚ ਸ੍ਰੋਤਾਂ ਬਾਰੇ ਜਾਣਕਾਰੀ, ਸੰਪਾਦਨ ਵਿਧੀ, ਸ੍ਰੋਤਾਂ ਦੇ ਆਧਾਰ ਉਤੇ ਜੀਵਨ ਚਰਿਤ੍ਰ ਅਤੇ ਉਨ੍ਹਾਂ ਦਾ ਆਲੋਚਨਾਤਮਕ ਅਧਿਐਨ ਕਰਦਿਆਂ, ਵਿਵਾਦ ਗ੍ਰਸਤ ਤੱਥਾਂ ਦਾ ਨਿਰਨਾ ਕਰਨ ਦਾ ਜਤਨ ਕੀਤਾ ਗਿਆ ਹੈ। ਦੂਜੇ ਹਿੱਸੇ ਵਿਚ ਜੀਵਨੀ ਨਾਲ ਸੰਬੰਧਿਤ ਸ੍ਰੋਤਾਂ ਦਾ ਪਾਠ ਅਤੇ ਤੀਜੇ ਵਿਚ ਬਾਣੀ ਹੈ। ਚੌਥੇ ਹਿੱਸੇ ਵਿਚ ਪ੍ਰਾਪਤ ਹੋਏ ਵਧੀਕ ਸ੍ਰੋਤ ਸ਼ਾਮਿਲ ਕੀਤੇ ਗਏ ਹਨ। ਅੰਤ ਉਤੇ ਅੱਖਰ ਕ੍ਰਮ ਅਨੁਸਾਰ ਸ਼ਹਿਰਾਂ ਵਿਚ 'ਕਾਲ-ਕ੍ਰਮ' ਅਨੁਸਾਰ ਸ੍ਰੋਤ ਗ੍ਰੰਥਾਂ ਦਾ ਬਿਓਰਾ, ਪੁਸਤਕ ਸੂਚੀ ਤੇ ਤੁਲਨਾਤਮਕ ਸਾਰਣੀ ਦਿੱਤੀ ਗਈ ਹੈ।

# ਜੀਵਨ ਚਰਿਤ੍ਰ

ਭਗਤ ਰਵਿਦਾਸ ਜੀ ਦੇ ਜੀਵਨ ਚਰਿਤ੍ਰ ਦੀਆਂ ਅਸਲੀ ਘਟਨਾਵਾਂ ਬਾਰੇ ਸਾਡੀ ਜਾਣਕਾਰੀ ਮਧਕਾਲ ਦੇ ਹੋਰਨਾਂ ਭਗਤਾਂ, ਸੰਤਾਂ ਜਾਂ ਕਵੀਆਂ ਦੇ ਜੀਵਨ ਸਮਾਚਾਰਾਂ ਨਾਲੋਂ ਵਧੀਕ ਨਹੀਂ ਹੈ। ਜਿਸ ਤਰ੍ਹਾਂ ਦੂਜਿਆਂ ਬਾਰੇ ਪ੍ਰਮਾਣਿਕ ਤੱਥਾਂ ਦੀ ਘਾਟ ਹੈ ਉਸੇ ਤਰ੍ਹਾਂ ਭਗਤ ਰਵਿਦਾਸ ਜੀ ਬਾਰੇ ਵੀ ਪ੍ਰਾਪਤ ਸ੍ਰੋਤਾਂ ਵਿੱਚੋਂ ਕੋਈ ਠੋਸ ਪ੍ਰਮਾਣਿਕ ਤੱਥ ਪ੍ਰਾਪਤ ਨਹੀਂ ਹੁੰਦੇ। ਕੁਝ ਤੱਥ ਜਿਹੜੇ ਪੂਰੀ ਦ੍ਰਿੜਤਾ ਨਾਲ ਇਤਿਹਾਸਕ ਕਹੇ ਜਾ ਸਕਦੇ ਹਨ, ਉਹ ਹੇਠ ਲਿਖੇ ਅਨੁਸਾਰ ਹਨ :

1. ਭਗਤ ਰਵਿਦਾਸ ਜੀ ਦਾ ਜਨਮ ਬਨਾਰਸ ਖੇਤਰ ਦੀ ਇਕ ਦਲਿਤ ਜਾਤਿ (ਚਮਾਰ) ਵਿਚ ਹੋਇਆ।

2. ਆਪ ਜੀ ਦੇ ਵਡ-ਵਡੇਰੇ ਉਨ੍ਹਾਂ ਦੀ ਆਪਣੀ ਨਗਰੀ ਬਨਾਰਸ/ਕਾਸ਼ੀ ਵਿਚ ਢੋਰ ਢੋਵਣ ਦੀ ਕਾਰ ਕਰਦੇ ਸਨ ਅਤੇ ਭਗਤ ਜੀ ਖੁਦ ਆਪ ਵੀ ਪਿਤਾ ਪੁਰਖੀ ਕਿਰਤ ਵਿਚ ਲਗੇ।

3. ਆਪਣੇ ਭਗਤੀ ਭਾਵਨਾ ਵਾਲੇ ਉਚੇ ਜੀਵਨ ਅਤੇ ਅਗੰਮੀ ਬਾਣੀ ਕਾਰਨ ਇਨ੍ਹਾਂ, ਸਮਕਾਲੀ ਸਮਾਜ ਵਿਚ,ਚੋਖੀ ਪ੍ਰਤਿਸ਼ਠਾ ਪ੍ਰਾਪਤ ਕਰ ਲਈ ਜਿਸ ਕਾਰਨ ਇਨ੍ਹਾਂ ਨੂੰ ਉਚ ਕੁਲੀਨ ਬ੍ਰਾਹਮਣਾਂ ਦਾ ਵਿਰੋਧ ਸਹਿਣਾ ਪਿਆ। ਪਰੰਤੂ ਇਹ ਆਪਣੀ ਆਤਮਿਕ ਉਚਤਾ ਕਾਰਨ, ਜਾਤਿ-ਮਾਣ ਨਾਲ ਮੱਤੇ ਬ੍ਰਾਹਮਣਾਂ ਵਿਚ ਨਿਡਰ ਵਿਚਰ ਕੇ ਆਪਣੇ ਵਿਚਾਰਾਂ ਦਾ ਪ੍ਰਚਾਰ ਕਰਦੇ ਰਹੇ ਅਤੇ ਅੰਤ ਵਿਚ ਉਹੋ ਬ੍ਰਾਹਮਣ ਆਪ ਜੀ ਨੂੰ ਡੰਡਉਤ ਕਰਨ ਲਗੇ।

4. ਭਗਤ ਸ਼੍ਰਿਖਲਾ ਵਿਚ ਉਹ ਸੰਸਾਰ ਵਿਚ ਸਰਵ ਸ੍ਰੀ ਭਗਤ ਨਾਮਦੇਵ, ਕਬੀਰ, ਤ੍ਰਿਲੋਚਨ, ਸਧਨਾ ਤੇ ਭਗਤ ਸੈਨ ਤੋਂ ਪਿੱਛੋਂ ਹੋਏ। ਇਨ੍ਹਾਂ ਵਿੱਚੋਂ ਜੇ ਇਹ ਕਿਸੇ ਦੇ ਸਮਕਾਲੀ ਵੀ ਸਨ ਤਾਂ ਵੀ ਇਹ ਉਨ੍ਹਾਂ ਦੇ ਮਹੱਤ੍ਵ ਵਿਚ ਆਉਣ ਤੋਂ ਪਹਿਲਾਂ

ਭਗਤੀ-ਕਾਲ ਦੇ ਇਤਿਹਾਸ ਵਿਚ ਆਪਣੀ ਥਾਂ ਬਣਾ ਚੁੱਕੇ ਸਨ।

ਭਗਤ ਰਵਿਦਾਸ ਜੀ ਦੇ ਜੀਵਨ ਨਾਲ ਸੰਬੰਧਿਤ ਪ੍ਰਮਾਣਿਕ ਤੇ ਵਿਸ਼ਵਾਸ ਕਰਨ ਯੋਗ ਤੱਥ ਉਪਰੋਕਤ ਹੀ ਆਖੇ ਜਾ ਸਕਦੇ ਹਨ। ਜਿਸ ਦੀ ਪ੍ਰੋੜ੍ਹਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਭਗਤ-ਬਾਣੀ ਤੋਂ ਹੁੰਦੀ ਹੈ। ਚਮਾਰ ਜਾਤੀ ਦੇ ਘਰ ਜਨਮ ਲੈਣ ਦਾ ਸੰਕੇਤ ਉਨ੍ਹਾਂ ਦੀ ਆਪਣੀ ਬਾਣੀ ਵਿਚ ਕਈ ਥਾਵਾਂ ਤੇ ਇਸ ਪ੍ਰਕਾਰ ਮਿਲਦਾ ਹੈ :

ਜਾਤੀ ਓਛਾ ਪਾਤੀ ਓਛਾ ਓਛਾ ਜਨਮੁ ਹਮਾਰਾ॥
ਰਾਜਾ ਰਾਮ ਕੀ ਸੇਵ ਨ ਕੀਨੀ ਕਹਿ ਰਵਿਦਾਸ ਚਮਾਰਾ॥

ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੮੬

ਮੇਰੀ ਜਾਤਿ ਕਮੀਨੀ ਪਾਤਿ ਕਮੀਨੀ ਓਛਾ ਜਨਮੁ ਹਮਾਰਾ॥
ਤੁਮ ਸਰਨਾਗਤਿ ਰਾਜਾ ਰਾਮ ਚੰਦ ਕਹਿ ਰਵਿਦਾਸ ਚਮਾਰਾ॥

ਉਹੀ, ਪੰਨਾ ੬੫੯

ਏਸੇ ਤਰ੍ਹਾਂ ਉਨ੍ਹਾਂ ਦੇ ਬਨਾਰਸ ਦੇ ਵਾਸੀ ਹੋਣ, ਮਰੇ ਹੋਏ ਡੰਗਰ ਢੋਵਣ ਦੀ ਕਾਰ ਕਰਨ ਦੀ ਸੂਚਨਾ ਵੀ ਉਨ੍ਹਾਂ ਦੀ ਆਪਣੀ ਰਚਨਾ ਵਿੱਚੋਂ ਪ੍ਰਾਪਤ ਹੋ ਜਾਂਦੀ ਹੈ :

ਮੇਰੀ ਜਾਤਿ ਕੁਟ ਬਾਢਲਾ ਢੋਰ ਢੋਵੰਤਾ
ਨਿਤਹਿ ਬਨਾਰਸੀ ਆਸ ਪਾਸਾ॥ ਉਹੀ, ੧੨੯੩

ਉਨ੍ਹਾਂ ਦੇ ਮਾਇਆ ਤਿਆਗੀ, ਢੋਰ ਢੋਵਣ, ਭਗਤੀ ਵਿਚ ਦ੍ਰਿੜ ਤੇ ਪੂਰੇ ਹੋਣ ਦੀ ਸੂਚਨਾ ਉਨ੍ਹਾਂ ਦੇ ਸਮਕਾਲੀ ਭਗਤ ਧੰਨਾ ਤੇ ਕੁਝ ਚਿਰ ਪਿੱਛੋਂ ਹੋਏ ਭਾਈ ਗੁਰਦਾਸ ਜੀ ਤੋਂ ਵੀ ਭਲੀ ਭਾਂਤ ਮਿਲ ਜਾਂਦੀ ਹੈ :

ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ
ਪਰਗਟੁ ਹੋਆ ਸਾਧ ਸੰਗਿ ਹਰਿ ਦਰਸਨੁ ਪਾਇਆ॥ ਉਹੀ, ੪੮੭
... ... ...
ਜਨੁ ਰਵਿਦਾਸ ਚਮਾਰੁ ਹੋਇ ਚਹੁ ਵਰਨਾਂ ਵਿਚਿ ਕਰਿ ਵਡਿਆਈ॥

ਵਾਰ ੧੨, ਪਉੜੀ ੧੫

ਭਗਤਿ ਸ੍ਰਿੰਖਲਾ ਵਿਚ ਉਨ੍ਹਾਂ ਦਾ ਸਥਾਨ ਉਨ੍ਹਾਂ ਦੇ ਆਪਣੀ ਰਚਨਾ ਤੋਂ, ਭਗਤ ਧੰਨਾ ਜੱਟ ਤੇ ਭਾਈ ਗੁਰਦਾਸ ਅਤੇ ਹੋਰ ਭਗਤਾਂ ਦੀ ਬਾਣੀ ਤੋਂ ਇਸ਼ ਤਰ੍ਹਾਂ ਸਿੱਧ ਹੁੰਦਾ ਹੈ :

ਹਰਿ ਕੇ ਨਾਮ ਕਬੀਰ ਉਜਾਗਰ॥ ਜਨਮ ਜਨਮ ਕੇ ਕਾਟੇ ਕਾਗਰ॥

ਨਿਮਤ ਨਾਮਦੇਉ ਦੂਧੁ ਪੀਆਇਆ।। ਤਉ ਜਗ ਜਨਮ ਸੰਕਟ ਨਹੀਂ ਆਇਆ।
ਜਨ ਰਵਿਦਾਸ ਰਾਮ ਰੰਗਿ ਰਾਤਾ।। ਇਉ ਗੁਰ ਪਰਸਾਦਿ ਨਰਕ ਨਹੀਂ ਜਾਤਾ।।
ਉਹੀ, ੪੮੭

ਇਨ੍ਹਾਂ ਸਵੈ ਸਿੱਧ ਤੱਥਾਂ ਤੋਂ ਬਿਨਾਂ ਬਾਕੀ ਜੋ ਵੀ ਸੂਚਨਾ ਇਨ੍ਹਾਂ ਦੇ ਜੀਵਨ ਬਾਰੇ ਮਿਲਦੀ ਹੈ, ਵਿਵਾਦ ਗ੍ਰਸਤ ਹੈ। ਕਿਉਂਕਿ ਕਈ ਤੱਥਾਂ ਬਾਰੇ ਪ੍ਰਾਪਤ ਸ੍ਰੋਤਾਂ ਵਿਚ ਕੋਈ ਸੂਚਨਾ ਨਹੀਂ ਦਿੱਤੀ ਗਈ ਅਤੇ ਕੁੱਝ ਤੱਥ ਆਪ ਜੀ ਦੀ ਸਵੈ ਰਚਨਾ ਨਾਲ ਮੇਲ ਨਹੀਂ ਖਾਂਦੇ ਜਿਸ ਕਰਕੇ ਵਿਦਵਾਨਾਂ ਨੇ ਅਟਕਲਾਂ ਲਾਉਂਦਿਆਂ ਆਪੋ ਆਪਣੇ ਮੱਤ ਪੇਸ਼ ਕੀਤੇ ਹਨ। ਸਭ ਤੋਂ ਪਹਿਲਾਂ ਜਨਮ-ਮਿਤੀ ਲਓ। ਇਸ ਬਾਰੇ ਵਿਦਵਾਨਾਂ ਦੇ ਵੱਖ ਵੱਖ ਮੱਤ ਇਸ ਪ੍ਰਕਾਰ ਹਨ:

1. ਭਗਤ ਰਵਿਦਾਸ ਜੀ ਦਾ ਜਨਮ ਮਾਘ ਸੁਦੀ 15, ਸੰਮਤ 1433 ਬਿ/ 1376 ਈ. ਨੂੰ ਹੋਇਆ। ਇਸ ਮੱਤ ਦੇ ਆਗੂ ਅਚਾਰਯਾ ਪ੍ਰਿਥਵੀ ਸਿੰਘ ਆਜਾਦ ਹਨ।[3] ਸੁਯੋਗ ਵਿਦਵਾਨਾਂ ਦਾ ਇਹ ਮੱਤ ਰਵਿਦਾਸ ਜੀ ਬਾਰੇ ਪਰੰਪਰਾਗਤ ਪ੍ਰਸਿੱਧ ਇਸ ਸਾਖੀ ਉਤੇ ਆਧਾਰਤ ਹੈ :

ਚੌਦਾਂ ਸੈ ਤੇਤੀਸ ਕੀ ਮਾਘ ਸੁਦੀ ਪੰਦ੍ਰਾਸ।।
ਦੁਖੀਓ ਕੇ ਕਲਿਆਨ ਹਿਤ ਪ੍ਰਗਟੇ ਸ੍ਰੀ ਰਵਿਦਾਸ।।

ਪਰ ਇਹ ਸਾਖੀ ਕਿਸ ਸ੍ਰੋਤ ਤੋਂ ਲਈ ਗਈ ਹੈ, ਇਸ ਬਾਰੇ ਕੋਈ ਉਲੇਖ ਨਹੀਂ ਹੈ ਅਤੇ ਨਾ ਸਾਡੀ ਪਕੜ ਵਿਚ ਆਏ ਕਿਸੇ ਹੱਥ ਲਿਖਿਤ ਗ੍ਰੰਥ ਵਿਚ ਸਾਨੂੰ ਵੇਖਣ ਨੂੰ ਮਿਲੀ ਹੈ।

2. ਅਖਿਲ ਭਾਰਤੀ ਰਵਿਦਾਸ ਸਾਹਿਤਯ ਪ੍ਰੀਸ਼ਦ (ਰਜਿ.) ਦਿੱਲੀ ਵਾਲੇ ਵੀ ਭਗਤ ਜੀ ਦਾ ਜਨਮ ਮਾਘ ਦੀ ਪੂਰਨਮਾਸ਼ੀ ਸੰਮਤ 1433 ਬਿਕ੍ਰਮੀ ਹੀ ਮੰਨਦੇ ਹਨ।

3. ਭਗਤ ਰਵਿਦਾਸ ਜੀ ਦਾ ਜਨਮ 1454-55 ਬਿ./ 1397 ਈ. ਦੇ ਨੇੜੇ ਕਿਤੇ ਹੋਇਆ ਇਸ ਮੱਤ ਨੂੰ ਮੰਨਣ ਵਾਲਿਆਂ ਵਿਚ ਡਾ. ਰਾਮਾ ਨੰਦ ਸ਼ਾਸਤਰੀ, ਡਾ. ਭਗਤਵਤ ਮਿਸ਼ਰ ਤੇ ਡਾ. ਰਾਮ ਕੁਮਾਰ ਵਰਮਾ ਦੇ ਨਾਂ ਗਿਣਾਏ ਜਾ ਸਕਦੇ ਹਨ।[4]

---

3. ਰਵਿਦਾਸ ਦਰਸ਼ਨ, ਪੰਨਾ 72.
4. ਸੰਤ ਰੈਦਾਸ ਔਰ ਉਨਕਾ ਕਾਵਯ, ਪੰਨਾ 84, 'ਹਿੰਦੀ ਸਾਹਿਤਯ ਕਾ ਆਲੋਚਨਾਤਮਕ ਇਤਿਹਾਸ', ਪੰਨਾ 224.

4. ਭਗਤ ਰਵਿਦਾਸ ਜੀ ਦਾ ਜਨਮ ਸੰਮਤ 1471 ਬਿ./ 1414 ਈ. ਵਿਚ ਹੋਇਆ। ਇਸ ਖਿਆਲ ਦੇ ਸਮਰਥਕ ਡਾ. ਗੋਵਿੰਦ ਤ੍ਰਿਗੁਣਾਯਤ ਅਤੇ ਸੰਤ ਰਾਮ ਕੁਰੀਲ ਆਦਿ ਹਨ।[5]

5. ਆਲ ਇੰਡੀਆ ਆਦਿ ਧਰਮ ਮਿਸ਼ਨ ਅਤੇ ਬਨਾਰਸ ਦੇ ਰਵਿਦਾਸ ਮੰਦਰ ਅੰਦਰ ਸਥਾਪਤ ਗ੍ਰੰਥ ਅਨੁਸਾਰ ਭਗਤ ਰਵਿਦਾਸ ਜੀ ਦਾ ਜਨਮ ਹਾੜ ਦੀ ਪੂਰਨਿਮਾ 1471 ਬਿ. ਨੂੰ ਹੋਇਆ।[6]

6. ਭਗਤ ਰਵਿਦਾਸ ਜੀ ਦਾ ਜਨਮ ਸੰਮਤ 1500 ਬਿ./ 1443 ਈ. ਦੇ ਨੇੜੇ ਕਿਤੇ ਹੋਇਆ। ਇਸ ਮੱਤ ਦੇ ਧਾਰਣੀ ਡਾ. ਯੋਗੇਂਦਰ ਸਿੰਹੁ ਹਨ।[7]

ਉਪਰੋਕਤ ਅਨੁਸਾਰ ਭਗਤ ਜੀ ਦੀ ਜਨਮ-ਮਿਤੀ ਬਾਰੇ ਛੇ ਮੱਤ ਪ੍ਰਚਲਿਤ ਸਿੱਧ ਹੁੰਦੇ ਹਨ। ਜਿਨ੍ਹਾਂ ਦਾ ਆਧਾਰ ਕੋਈ ਪ੍ਰਮਾਣਿਕ ਸ੍ਰੋਤ ਨ ਹੋ ਕੇ ਪਰੰਪਰਾਵਾਦੀ ਵਧੇਰੇ ਹੈ। ਇਸ ਪਰੰਪਰਾ ਦੀ ਸਾਂਝੀ ਕੜੀ ਭਗਤ ਜੀ ਦਾ ਜਨਮ ਪੂਰਨਮਾਸ਼ੀ ਨੂੰ ਅਤੇ ਐਤਵਾਰ ਵਾਲੇ ਦਿਨ ਹੋਣ ਬਾਰੇ ਹੈ, ਜਿਸ ਨੂੰ ਲਗਪਗ ਸਾਰੇ ਵਿਦਵਾਨਾਂ ਨੇ ਸਵੀਕਾਰ ਕੀਤਾ ਹੈ ਅਤੇ ਆਪ ਜੀ ਦਾ ਨਾਮ ਰਵਿ+ਦਾਸ ਰਖਣ ਬਾਰੇ ਵੀ ਆਪ ਜੀ ਦਾ ਜਨਮ ਐਤਵਾਰ ਨੂੰ ਹੋਣ ਦੀ ਪਰੰਪਰਾ ਹੈ। ਹੁਣ ਦੇਖਣਾ ਇਹ ਹੈ ਕਿ ਇਸ ਸਾਂਝੀ ਕੜੀ ਦੇ ਸੰਚੇ ਵਿਚ ਕਿਹੜੀਆਂ ਮਿਤੀਆਂ ਆਉਂਦੀਆਂ ਹਨ :

1. **ਮਾਘ ਸੁਦੀ 15, 1433 ਬਿ:** ਸਵਾਮੀ ਐਲ.ਡੀ. ਕਾਨੂਪਿਲੇ ਦੇ ਮਦਰਾਸ ਸਰਕਾਰ ਵਲੋਂ 1922 ਵਿਚ ਛਾਪੇ ਗਏ ਕੈਲੰਡਰ ਅਨੁਸਾਰ ਮਾਘ ਸੁਦੀ 15, 1433 ਬਿਕਰਮੀ ਨੂੰ 25 ਜਨਵਰੀ 1377 ਈ. ਦਿਨ ਐਤਵਾਰ ਤੇ ਬਹੁਲਾ ਪਕਸ਼ ਸੀ। ਏਸੇ ਦਿਨ, ਪੂਰਨਮਾਸ਼ੀ ਵੀ ਹੈ। ਇਸ ਸਾਲ ਕਲਿਜੁਗ ਸੰਮਤ 4478 ਅਤੇ ਸਾਕਾ ਸੰਮਤ 1299 ਅਤੇ ਮੇਸ਼ਾ ਸੰਕ੍ਰਾਂਤ ਹੈ।[8]

---

5. 'ਹਿੰਦੀ ਕੀ ਨਿਰਗੁਣ ਕਾਵਯਧਾਰਾ ਔਰ ਉਸ ਕੀ ਦਾਰਸ਼ਨਿਕ ਪ੍ਰਿਸ਼ਟ ਭੂਮੀ, 'ਭਗਵਾਨ ਰਵਿਦਾਸ ਕੀ ਸਤਯ ਕਥਾ', ਪੰਨਾ 33, ਡਾ. ਧਰਮਪਾਲ ਮੈਨੀ ਕ੍ਰਿਤ 'ਸੰਤੋ ਕੇ ਧਾਰਮਿਕ ਵਿਸ਼ਵਾਸ' ਤੋਂ ਉਧਰਿਤ, ਪੰਨਾ 378.
6. ਰੋਜ਼ਾਨਾ ਅਜੀਤ, 30 ਜਨਵਰੀ 1977 ਅਤੇ ਨਿਜੀ ਯਾਤਰਾ
7. ਸੰਤ ਰੈਦਾਸ, ਪੰਨਾ 12.
8. ਸਿ. ਰੈ. ਲਾਇਬ੍ਰੇਰੀ, ਅੰਮ੍ਰਿਤਸਰ, ਹੱ. ਲਿ. ਨੰ. 5398, ਪੰ 28.

2. **1455-66 ਬਿਕ੍ਰਮੀ:** ਬਿਕ੍ਰਮੀ ਸੰਮਤ 1455 ਦੀ, 15 ਹਾੜ ਨੂੰ 14 ਜੁਲਾਈ 1398 ਈ. ਦਿਨ ਐਤਵਾਰ ਹੁੰਦਾ ਹੈ। ਪਰ ਇਸ ਦਿਨ ਬਹੁਲਾ ਪਕਸ਼ ਦੀ 15, ਤੇ ਅਮਾਵਸ ਦਾ ਦਿਨ ਸੀ। 1 ਹਾੜ ਸੰਮਤ 1455 ਦੀ 29 ਜੂਨ 1398 ਈ. ਨੂੰ ਪੂਰਨਮਾਸ਼ੀ ਤਾਂ ਆਉਂਦੀ ਹੈ ਪਰ ਦਿਨ ਸ਼ਨਿਚਰਵਾਰ ਬੈਠਦਾ ਹੈ। ਏਸੇ ਤਰ੍ਹਾਂ 1456 ਸੰਮਤ ਦੀ 1 ਹਾੜ 1456 ਸੰਮਤ ਨੂੰ ਬਹੁਲਾ ਪਕਸ 10.30 ਦਿਨ ਐਤਵਾਰ 29 ਜੂਨ 1399 ਈ. ਬਣਦਾ ਹੈ ਪਰ ਇਸ ਦਿਨ ਪੂਰਨਮਾਸ਼ੀ ਨਹੀਂ ਹੈ। ਕਿਉਂਕਿ ਇਸ ਮੱਤ ਦੇ ਧਾਰਨੀ ਵਿਦਵਾਨ ਕਿਸੇ ਨਿਸਚਿਤ ਮਿਤੀ ਵੱਲ ਇਸ਼ਾਰਾ ਨਹੀਂ ਕਰਦੇ ਅਤੇ ਕੇਵਲ ਸੰਮਤ ਦਾ ਹੀ ਉਲੇਖ ਕਰਦੇ ਹਨ, ਜਿਸ ਕਰਕੇ ਕਿਸੇ ਨਿਸਚਿਤ ਸਿੱਟੇ ਤੇ ਪੁਜਣਾ ਸੰਭਵ ਨਹੀਂ ਜਾਪਦਾ।

3. **ਸੰਮਤ 1471 :** ਸੀਰ ਗੋਵਰਧਨਪੁਰ ਵਾਲੇ ਗ੍ਰੰਥ ਵਿਚ ਤੇ ਕੁਝ ਹੋਰ ਵਿਦਵਾਨਾਂ ਨੇ ਇਸ ਸੰਮਤ ਨਾਲ 1 ਹਾੜ ਜੋੜਿਆ ਹੈ। ਪਰ 1 ਹਾੜ 1471 ਸੰਮਤ ਨੂੰ 29 ਜੂਨ 1441 ਈ. ਅਤੇ ਦਿਨ ਸ਼ੁਕਰਵਾਰ ਬਣਦਾ ਹੈ।[9] ਕੁਝ ਵਿਦਵਾਨਾਂ ਨੇ ਸੰਮਤ ਨਾਲ ਮਾਘ ਦੀ ਪੂਰਨਮਾਸ਼ੀ ਜੋੜੀ ਹੈ। ਪਰ ਮਾਘ ਦੀ ਪੂਰਨਮਾਸ਼ੀ 29 ਮਾਘ 1471 ਸੰਮਤ ਨੂੰ 23 ਫਰਵਰੀ 1415 ਈ. ਅਤੇ ਦਿਨ ਸ਼ਨਿਚਰਵਾਰ ਬਣਦਾ ਹੈ।[10] ਹਾੜ ਦੇ ਮਹੀਨੇ ਪੂਰਨਮਾਸ਼ੀ 5 ਹਾੜ 1471 ਨੂੰ ਦਿਨ ਮੰਗਲਵਾਰ 3 ਜੁਲਾਈ 1414 ਨੂੰ ਆਉਂਦੀ ਹੈ[11] ਜਦੋਂ ਕਿ ਮਾਘ ਦੇ ਮਹੀਨੇ ਸੰਮਤ 1470 ਨੂੰ 4 ਫਰਵਰੀ 1414 ਈ. ਦਿਨ ਐਤਵਾਰ ਨੂੰ ਪੂਰਨਮਾਸ਼ੀ ਬਣਦੀ ਹੈ।[12] ਇਸ ਤਰ੍ਹਾਂ 1 ਹਾੜ 1471 ਬਿ. ਅਤੇ ਮਾਘ ਦੀ ਪੂਰਨਮਾਸ਼ੀ 1471 ਬਿ. ਵਾਲੀ ਮਿਤੀ, ਐਤਵਾਰ ਤੇ ਪੂਰਨਮਾਸ਼ੀ ਵਾਲੇ ਸੰਚੇ ਵਿਚ ਨਹੀਂ ਆਉਂਦੀਆਂ। 1471 ਬਿ. ਦੇ ਨੇੜੇ ਜਿਹੜੇ ਐਤਵਾਰਾਂ ਨੂੰ ਪਹਿਲੀ ਹਾੜ ਦੀ ਪੂਰਨਮਾਸ਼ੀ ਆਉਂਦੀ ਹੈ, ਉਹ ਸੰਮਤ ਇਸ ਪ੍ਰਕਾਰ ਹਨ :

| ਸੰਮਤ | ਮਹੀਨਾ | ਈ. ਸਾਲ |
|---|---|---|
| 1462 | 28 ਜੂਨ | 1405 |

9. ਉਹੀ, ਪੰਨਾ 30.
10. ਉਕਤ, ਪੰਨਾ 32.
11. ਉਕਤ.
12. ਉਕਤ, ਪੰਨਾ 30.

| | | |
|---|---|---|
| 1466 | 29 ਜੂਨ | 1410 |
| 1473 | 28 ਜੂਨ | 1416 |
| 1478 | 29 ਜੂਨ | 1421 |
| 1484 | 29 ਜੂਨ | 1427 |
| 1495 | 29 ਜੂਨ | 1438 |
| 1501 | 28 ਜੂਨ | 1444 |

ਏਸੇ ਤਰ੍ਹਾਂ ਹਾੜ ਦੇ ਮਹੀਨੇ ਸੰਮਤ 1471 ਨੂੰ ਜਿਨ੍ਹਾਂ ਦਿਨ੍ਹਾਂ ਅੰਦਰ ਐਤਵਾਰ ਆਉਂਦਾ ਹੈ, ਉਹ ਇਸ ਪ੍ਰਕਾਰ ਹਨ :

1. 3 ਹਾੜ, 1 ਜੁਲਾਈ 1414 ਈ.
2. 10 ਹਾੜ, 8 ਜੁਲਾਈ 1414 ਈ.
3. 17 ਹਾੜ, 15 ਜੁਲਾਈ 1414 ਈ.
4. 24 ਹਾੜ, 22 ਜੁਲਾਈ 1414 ਈ.
5. 31 ਹਾੜ, 29 ਜੁਲਾਈ 1414 ਈ.

ਪਰ ਇਸ ਮਹੀਨੇ ਪੂਰਨਮਾਸ਼ੀ 5 ਹਾੜ 1471 ਬਿ., 3 ਜੁਲਾਈ 1414 ਈ. ਦਿਨ ਮੰਗਲਵਾਰ ਨੂੰ ਹੀ ਆਉਂਦੀ ਹੈ।

ਇਸ ਸਾਰੇ ਵਿਸ਼ਲੇਸ਼ਣ ਤੋਂ ਸਿੱਧ ਹੁੰਦਾ ਹੈ ਕਿ ਪੂਰਨਮਾਸ਼ੀ ਤੇ ਐਤਵਾਰ ਵਾਲੀ ਪਰੰਪਰਾ ਦੇ ਸੰਚੇ ਵਿਚ ਕੇਵਲ ਮਾਘ ਸੁਦੀ ਪੰਦਰਾਂ 1433 ਬਿਕਰਮੀ ਵਾਲੀ ਧਾਰਨਾ ਹੀ ਠੀਕ ਆਉਂਦੀ ਹੈ।[13] ਭਾਵੇਂ ਇਸ ਧਾਰਨਾ ਦੀ ਪ੍ਰੋੜਤਾ ਕਰਨ ਵਾਲਾ ਸ੍ਰੋਤ ਸੰਦੇਹ ਯੁਗਤ ਅਤੇ ਭਗਤ ਜੀ ਦੀ ਸ੍ਵੈ ਰਚਨਾ 'ਚੋਂ ਪ੍ਰਾਪਤ ਨਹੀਂ ਹੁੰਦਾ ਪਰ ਵਿਗਿਆਨਕ ਦ੍ਰਿਸ਼ਟੀ ਤੋਂ ਏਹੋ ਮਿਤੀ ਵਧੇਰੇ ਠੀਕ ਸਿੱਧ ਹੁੰਦੀ ਹੈ ਅਤੇ ਭਾਰਤ ਸਰਕਾਰ ਨੇ ਵੀ ਇਸ ਨੂੰ ਮਾਨਤਾ ਦੇ ਦਿੱਤੀ ਹੈ।

---

13. ਜੇਕਰ ਸੁਆਮੀ ਕਨ੍ਹਪਿਲੇ ਦੀਆਂ ਦਰਸਾਈਆਂ ਮਿਤੀਆਂ ਨੂੰ ਅੰਗਰੇਜ਼ੀ ਕੈਲੰਡਰ ਦੇ ਨਿਯਮ ਅਨੁਸਾਰ ਪਰਖੀਏ ਤਾਂ ਇਸ ਵਿਚ ਦਿਨ ਦਾ ਫਰਕ ਆ ਜਾਂਦਾ ਹੈ। ਕਿਉਂਕਿ ਅੰਗਰੇਜ਼ੀ ਕੈਲੰਡਰ ਨੂੰ ਕਈ ਵਾਰ ਅਗਾਂਹ ਪਿਛਾਂਹ ਕਰਕੇ ਦਿਨਾਂ ਵਿਚ ਵਾਧਾ ਘਾਟਾ ਕੀਤਾ ਗਿਆ ਹੈ, ਜਿਸ ਕਰਕੇ ਅਸੀਂ ਸਵਾਮੀ ਕਨ੍ਹਪਿਲੇ ਵਲੋਂ ਦਰਸਾਈਆਂ ਮਿਤੀਆਂ ਤੇ ਦਿਨਾਂ ਨੂੰ ਹੀ ਆਧਾਰ ਬਣਾਇਆ ਹੈ।

ਪਰ ਕੁਝ ਸੰਸਥਾਵਾਂ ਇਸ ਨਾਲ ਸਹਿਮਤ ਨਹੀਂ ਹਨ। ਲੋੜ ਹੈ ਕਿ ਸੰਬੰਧਿਤ ਸੰਸਥਾਵਾਂ, ਸੰਤ ਮਹਾਂ ਪੁਰਸ਼ ਤੇ ਸੁਯੋਗ ਵਿਦਵਾਨ ਇਸ ਤੱਥ ਬਾਰੇ ਅੰਤਮ ਨਿਰਨਾ ਕਰ ਲੈਣ।

**ਜਨਮ-ਸਥਾਨ :** ਜਨਮ-ਮਿਤੀ ਵਾਂਗ ਹੀ ਭਗਤ ਰਵਿਦਾਸ ਜੀ ਦੇ ਜਨਮ-ਸਥਾਨ ਬਾਰੇ ਵੀ ਵਿਦਵਾਨਾਂ ਵਿਚ ਕਾਫੀ ਮਤਭੇਦ ਹੈ ਕਿਉਂਕਿ ਪ੍ਰਾਪਤ ਸ੍ਰੋਤਾਂ ਤੋਂ ਜੋ ਅਤਾ-ਪਤਾ ਮਿਲਦਾ ਹੈ ਉਸ ਬਾਰੇ ਇਕ ਮੱਤ ਨਹੀਂ। ਹੁਣ ਤਕ ਜੋ ਪ੍ਰਮਾਣਿਕ ਸਾਹਿੱਤ ਸਾਮਗ੍ਰੀ ਸਾਡੇ ਸਾਹਮਣੇ ਆਈ ਹੈ, ਉਸ ਅਨੁਸਾਰ ਆਪ ਜੀ ਬਨਾਰਸ ਦੇ ਆਸ ਪਾਸ ਪੈਦਾ ਹੋਏ। ਇਸ ਦਾ ਪਹਿਲਾ ਪ੍ਰਮਾਣ, ਅੰਤਰ ਸਾਖੀ ਦੇ ਆਧਾਰ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਰਵਿਦਾਸ ਜੀ ਦੀ ਬਾਣੀ ਅਤੇ ਸ੍ਰੀ ਅਨੰਤ ਦਾਸ ਰਚਿਤ 'ਰੈਦਾਸ ਪਰਿਚਈ' ਹੈ।

ਉਪਰੰਤ ਸ੍ਰੀ ਬਖ਼ਸ਼ੀ ਦਾਸ ਜੋ ਭਗਤ ਰਵਿਦਾਸ ਜੀ ਦੇ ਅਨਿਨ ਭਗਤ ਸਨ, ਨੇ 'ਰੈਦਾਸ ਰਮਾਯਣ' ਅੰਦਰ ਆਪ ਜੀ ਦੇ ਜਨਮ-ਸਥਾਨ ਬਾਰੇ ਇਸ ਪ੍ਰਕਾਰ ਲਿਖਿਆ ਹੈ :

> 'ਕਾਸ਼ੀ ਢਿੰਗ ਮਾਂਡੂਰ ਸਥਾਨਾ, ਸੂਦਰ ਵਰਣ ਕਰਤ ਗੁਜ਼ਰਾਨਾ।।
> ਮਾਂਡੂਰ ਨਗਰ ਲੀਨ ਅਵਤਾਰਾ, ਰਵਿਦਾਸ ਸ਼ੁਭ ਨਾਮ ਹਮਾਰਾ।।[14]

ਜਨਮ ਸਾਖੀਆਂ ਦੇ ਕਰਤਾ ਬਰਕਤ ਸਿੰਘ ਅਨੰਦ, ਸੰਤ ਕਾਲਾ ਸਿੰਘ ਨਾਮਧਾਰੀਆ, ਸ੍ਰੀ ਹਰੀਸ਼ ਚੰਦਰ, ਸ੍ਰੀ ਰਜਿੰਦਰ ਸਿੰਘ ਸਚਦੇਵ ਆਦਿ ਨੇ ਭੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਅਧਾਰ ਬਣਾ ਕੇ ਆਪ ਦਾ ਜਨਮ ਬਨਾਰਸ ਦੇ ਆਸ ਪਾਸ ਹੀ ਮੰਨਿਆ ਹੈ।[15] ਏਸੇ ਤਰ੍ਹਾਂ ਹੀ ਆਚਾਰੀਆ ਪ੍ਰਿਥੀ ਸਿਹੁੰ ਅਜ਼ਾਦ ਲਿਖਦੇ ਹਨ "ਸੰਤ ਭਗਤ ਤਥਾ ਕਵੀ ਗੁਰੂ ਰਵਿਦਾਸ ਜੀ ਕਾ ਜਨਮ ਚੰਦਰਵੰਸੀ (ਹੰਵਰ) ਚਮਾਰ ਜਾਤਿ ਮੇਂ ਬਨਾਰਸ ਕੇ ਸਮੀਪ ਮਾਂਡੂਰ ਅਥਵਾ ਮੰਡੂਰ ਗ੍ਰਾਮ ਮੇਂ ਹੂਆ ਥਾ।"[16]

ਇਸੇ ਤਰ੍ਹਾਂ ਡਾ. ਗੋਬਿੰਦ ਤ੍ਰਿਗੁਣਾਇਤ ਲਿਖਦੇ ਹਨ "ਨਿਸ਼ਚੇ ਹੀ ਉਨ ਕਾ ਜਨਮ ਬਨਾਰਸ ਮੇਂ ਹੀ ਕਿਸੀ ਸਥਾਨ ਪਰ ਹੂਆ ਹੋਗਾ।[17]

---

14. ਰਾਧੇ ਸ਼ਿਆਮ ਮਿਸ਼ਰ, ਨਿੱਜੀ ਸੰਗ੍ਰਹਿ
15. ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ, ਨਿਤਹਿ ਬਨਾਰਸ ਆਸ ਪਾਸਾ।।
    ਗੁ. ਗ੍ਰੰ., ਪੰਨਾ 1293.
16. ਰਵਿਦਾਸ ਦਰਸ਼ਨ, ਪੰਨਾ 64.
17. ਹਿੰਦੀ ਕੀ ਨਿਰਗੁਣ ਕਾਵਿ ਧਾਰਾ ਔਰ ਉਸਕੀ ਦਾਰਸ਼ਨਿਕ ਪ੍ਰਿਸ਼ਟ-ਭੂਮੀ, 1961. ਪੰਨਾ 33.

ਪਰ ਕੁਝ ਵਿਦਵਾਨ ਇਸ ਉਪਰੋਕਤ ਕਥਨ ਨਾਲ ਸਹਿਮਤ ਨਹੀਂ ਹਨ, ਉਹ ਭਗਤ ਰਵਿਦਾਸ ਜੀ ਦਾ ਜਨਮ ਰਾਜਿਸਥਾਨ ਜਾਂ ਗੁਜਰਾਤ ਵਿਚ ਕਿਸੇ ਥਾਂ ਹੋਇਆ ਮੰਨਦੇ ਹਨ। ਉਨ੍ਹਾਂ ਦਾ ਦਾਹਵਾ ਇਸ ਪ੍ਰਕਾਰ ਹੈ :

ੳ) ਭਗਤ ਰਵਿਦਾਸ ਜੀ ਦੇ ਸਭ ਤੋਂ ਵੱਧ ਸ਼ਰਧਾਲੂ ਅਜ ਵੀ ਰਾਜਿਸਥਾਨ ਤੇ ਗੁਜਰਾਤ ਵਿਚ ਮਿਲਦੇ ਹਨ।

ਅ) ਆਪ ਜੀ ਦੀ ਬਾਣੀ ਦੀ ਭਾਸ਼ਾ ਵਧੇਰੇ ਕਰਕੇ ਰਾਜਿਸਥਾਨੀ ਤੇ ਗੁਜਰਾਤੀ ਪ੍ਰਭਾਵ ਵਾਲੀ ਹੈ।

ੲ) ਰਾਜਿਸਥਾਨ ਦੇ ਪ੍ਰਸਿੱਧ ਸ਼ਹਿਰ ਚਿਤੌੜ ਜਿਥੋਂ ਦੀ ਰਾਣੀ ਝਾਲਾ ਬਾਈ ਅਤੇ ਉਸ ਦੀ ਨੂੰਹ ਮੀਰਾਂ ਬਾਈ ਸਨ, ਵਿਚ ਭਗਤ ਰਵਿਦਾਸ ਜੀ ਦੀ ਛਤਰੀ ਬਣੀ ਹੋਈ ਹੈ। ਕਿਹਾ ਜਾਂਦਾ ਹੈ ਕਿ ਇਹ ਛਤਰੀ ਭਗਤ ਰਵਿਦਾਸ ਜੀ ਦੀ ਯਾਦ ਵਿਚ ਬਣਾਈ ਗਈ ਹੈ। ਇਸ ਛਤਰੀ ਅੰਦਰਲੇ ਮੰਦਰ ਵਿਚ ਭਗਤ ਰਵਿਦਾਸ ਜੀ ਦੇ ਪੈਰ ਚਿੰਨ੍ਹ ਵੀ ਵਿਖਾਏ ਗਏ ਹਨ। ਏਥੇ ਹੀ ਭਗਤ ਰਵਿਦਾਸ ਜੀ ਦਾ ਅਕਾਲ ਚਲਾਣਾ ਹੋਇਆ ਦੱਸਿਆ ਜਾਂਦਾ ਹੈ।

ਸ) ਰਾਜਿਸਥਾਨ ਵਿਚ ਹੀ ਮਾਂਡੋਗੜ ਨਾਂ ਦੇ ਇਕ ਪਿੰਡ ਵਿਚ ਭਗਤ ਰਵਿਦਾਸ ਜੀ ਦਾ ਇਕ ਕੁੰਡ ਅਤੇ ਕੁਟੀ ਬਣੀ ਹੋਈ ਹੈ। ਵਿਦਵਾਨ ਮਾਂਡੂਰ ਦਾ ਰਾਜਿਸਥਾਨੀ ਉਚਾਰਨ ਇਸੇ ਮਾਂਡੋਗੜ ਨੂੰ ਮੰਨਦੇ ਹਨ ਅਤੇ ਦਾਹਵਾ ਕਰਦੇ ਹਨ ਕਿ ਉਹ ਇਸ ਮਾਂਡੋਗੜ ਵਿਖੇ ਪੈਦਾ ਹੋਏ।

ਪਰ ਉਪਰੋਕਤ ਸਾਰੇ ਵਿਚਾਰ,ਹੇਠ-ਲਿਖੀ ਪੁਣਛਾਣ ਉਪਰੰਤ ਠੀਕ ਸਾਬਤ ਹੁੰਦੇ ਨਹੀਂ ਲਗਦੇ :

1. ਜਿਥੋਂ ਤਕ ਰਵਿਦਾਸ ਜੀ ਦੇ ਗੁਜਰਾਤ ਤੇ ਰਾਜਿਸਥਾਨ ਵਿਚ ਵਧੇਰੇ ਭਗਤ ਹੋਣ ਦਾ ਸੁਆਲ ਹੈ ਇਸ ਅਧਾਰ ਉਤੇ ਭਗਤ ਰਵਿਦਾਸ ਜੀ ਦਾ ਜਨਮ ਗੁਜਰਾਤ ਜਾਂ ਰਾਜਿਸਥਾਨ ਵਿਚ ਮੰਨਣਾ ਠੀਕ ਨਹੀਂ ਹੋ ਸਕਦਾ। ਕਿਉਂਕਿ ਬਹੁਤ ਸਾਰੇ ਇਸ ਤਰ੍ਹਾਂ ਦੇ ਪੀਰ ਪੈਗੰਬਰ ਤੇ ਮਹਾਂਪੁਰਸ਼ ਹੋਏ ਹਨ ਜਿਨ੍ਹਾਂ ਦਾ, ਜਨਮ ਕਿਸੇ ਹੋਰ ਪ੍ਰਾਂਤ ਵਿਚ ਹੁੰਦਾ ਹੈ ਪਰ ਉਨ੍ਹਾਂ ਦਾ ਪ੍ਰਭਾਵ ਤੇ ਪੈਰੋਕਾਰ ਹੋਰ ਥਾਵਾਂ ਤੇ ਵਧੇਰੇ ਹੁੰਦੇ ਹਨ। ਇਹ ਤਾਂ ਮੰਨਿਆ ਜਾ ਸਕਦਾ ਹੈ ਕਿ ਰਾਣੀ ਝਾਲਾ ਬਾਈ, ਭਗਤ ਰਵਿਦਾਸ ਜੀ ਦੀ ਚੇਲੀ ਹੋਣ ਕਾਰਨ, ਆਪਣੇ ਰਾਜ ਪ੍ਰਭਾਵ ਹੇਠ ਲੋਕਾਂ ਨੂੰ ਪ੍ਰੇਰ

ਕੇ ਭਗਤ ਜੀ ਦੇ ਸ਼ਰਧਾਲੂ ਬਣਾਉਣ ਵਿਚ ਸਫਲ ਹੋ ਗਈ ਹੋਵੇ। ਏਸੇ ਕਾਲ ਵਿਚ ਰਾਜਿਸਥਾਨ ਵਿਚ ਵਿਸ਼ਨੋਈ ਸੰਪ੍ਰਦਾਇ ਦੇ ਭਗਤ ਰਵਿਦਾਸ ਜੀ ਵੀ ਹੋਏ ਹਨ। ਦੇਵਨੇਤ ਨਾਲ ਉਨ੍ਹਾਂ ਦਾ ਸਮਾਂ 1530 ਤੋਂ 1600 ਸੰਮਤ ਮੰਨਿਆ ਜਾਂਦਾ ਹੈ (ਵੇਖੋ "ਜੰਭੋ ਜੀ, ਵਿਸ਼ਨੋਈ ਸੰਪ੍ਰਦਾਇ ਔਰ ਸਾਹਿਤਯ" ਭਾਗ 2, ਪੰਨਾ 612-15) ਜਿਸ ਕਰਕੇ ਕਈ ਵਿਦਵਾਨ ਇਸ ਭੁਲੇਖੇ ਦੇ ਸ਼ਿਕਾਰ ਵੀ ਹੋਏ ਜਾਪਦੇ ਹਨ। ਏਥੋਂ ਤਕ ਕਿ ਕੁਝ ਵਿਦਵਾਨਾਂ ਨੇ ਭਗਤ ਰਵਿਦਾਸ ਛਤ੍ਰਪਾਲ ਦੀ ਰਚਨਾ ਵੀ ਬਨਾਰਸ ਵਾਲੇ ਰਵਿਦਾਸ ਜੀ ਨਾਲ ਜੋੜ ਦਿਤੀ ਹੈ ਜੋ ਸਰਾਸਰ ਭੁੱਲ ਹੈ।

2. ਜਿਥੋਂ ਤਕ ਇਲਾਕੇ ਦੀ ਬੋਲੀ ਦੇ ਪ੍ਰਭਾਵ ਪੈਣ ਦਾ ਸੰਬੰਧ ਹੈ ਇਹ ਗੱਲ ਵੀ ਵਧੇਰੇ ਮਹੱਤਾ ਵਾਲੀ ਨਹੀਂ। ਕਿਉਂਕਿ ਸੰਤ-ਪੁਰਸ਼, ਦੇਸ਼-ਰਟਨ ਕਰਦੇ ਰਹਿੰਦੇ ਹਨ ਜਿਸ ਕਰਕੇ ਉਨ੍ਹਾਂ ਦੀ ਸ਼ਬਦਾਵਲੀ ਵਿਚ ਵੱਖ ਵੱਖ ਇਲਾਕਿਆਂ ਦੀਆਂ ਬੋਲੀਆਂ ਦਾ ਪ੍ਰਭਾਵ ਪੈ ਜਾਣਾ ਸੁਭਾਵਕ ਹੈ। ਉਪਰੰਤ ਆਪ ਜੀ ਦਾ ਆਪਣਾ ਹੱਥ ਲਿਖਿਤ ਜਾਂ ਸਮਕਾਲੀ ਸ੍ਰੋਤ ਗ੍ਰੰਥ ਤਾਂ ਪ੍ਰਾਪਤ ਨਹੀਂ ਹੈ। ਆਪ ਜੀ ਦੇ ਵਧੇਰੇ ਸ੍ਰੋਤ ਗ੍ਰੰਥ ਰਾਜਿਸਥਾਨ ਵਿਚ ਮਿਲਦੇ ਹਨ। ਜਿਸ ਕਰਕੇ ਲਿਪੀ-ਕਾਰਾਂ ਉਤੇ ਸਥਾਨਕ ਬੋਲੀ ਦਾ ਪ੍ਰਭਾਵ ਪੈਣਾ ਕੁਦਰਤੀ ਹੈ।

3-4 ਜਿਥੋਂ ਤਕ ਚਿਤੌੜ ਵਿਚ ਰਵਿਦਾਸ-ਛਤਰੀ, ਅਤੇ ਮਾਂਡੋਗੜ ਵਿਚ 'ਰਵਿਦਾਸ ਕੁਟੀ' ਤੇ 'ਕੁੰਡ' ਦਾ ਸੰਬੰਧ ਹੈ, ਇਸ ਆਧਾਰ ਉਤੇ ਭਗਤ ਰਵਿਦਾਸ ਜੀ ਨੂੰ ਇਥੋਂ ਦਾ ਜੰਮਪਲ ਮੰਨ ਲੈਣਾ ਕਿਸੇ ਤਰ੍ਹਾਂ ਵੀ ਜਚਦਾ ਨਹੀਂ ਕਿਉਂਕਿ ਸੰਤਾਂ ਮਹਾਤਮਾਵਾਂ ਦੇ ਨਾਮ ਨਾਲ ਵੱਖ ਵੱਖ ਥਾਵਾਂ ਉਪਰ ਯਾਦਗਾਰਾਂ ਸੁਭਾਵਕ ਹੀ ਕਾਇਮ ਹੋ ਜਾਂਦੀਆਂ ਹਨ। ਜਿਵੇਂ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ-ਸਥਾਨ, ਪਟਨਾ ਸਾਹਿਬ ਹੈ ਅਤੇ ਗੁਰੂ ਨਾਨਕ ਸਾਹਿਬ ਦਾ ਨਨਕਾਣਾ ਸਾਹਿਬ। ਲੇਕਿਨ ਇਨ੍ਹਾਂ ਦਾ ਸਭ ਤੋਂ ਵਧ ਪ੍ਰਭਾਵ ਪੰਜਾਬ ਵਿਚ ਪਿਆ। ਜਦੋਂ ਕਿ ਭਾਰਤ ਦੇ ਹਰ ਪ੍ਰਾਂਤ ਅਤੇ ਵਿਦੇਸ਼ਾਂ ਵਿਚ (ਬਗਦਾਦ ਆਦਿ) ਵੀ ਇਨ੍ਹਾਂ ਦੀਆਂ ਯਾਦਗਾਰਾਂ ਕਾਇਮ ਹਨ। ਚਿਤੌੜ ਵਿਚ ਰਵਿਦਾਸ-ਛਤਰੀ ਅਤੇ ਉਥੇ ਹੀ ਇਨ੍ਹਾਂ ਦੀ ਸਮਾਧਿ ਹੋਣ ਦੇ ਦਾਅਵੇ ਬਾਰੇ ਸੰਪਾਦਕ ਨੇ ਖੁਦ ਪੁਣਛਾਣ ਕੀਤੀ ਹੈ। ਚਿਤੌੜ ਵਿਚ ਐਸਾ ਕੋਈ ਸਰਕਾਰੀ, ਅਰਧ ਸਰਕਾਰੀ ਜਾਂ ਪਰੰਪਰਾਗਤ ਪ੍ਰਮਾਣ ਨਹੀਂ ਮਿਲਦਾ ਜੋ ਚਿਤੌੜ ਦੇ ਇਤਿਹਾਸਕ ਕਿਲ੍ਹੇ ਵਿਚ ਸਥਾਪਤ ਕੁੰਭ ਸ਼ਿਆਮ ਨੇੜੇ ਮੀਰਾਂ ਬਾਈ ਦੇ ਮੰਦਰ ਕੋਲ ਬ ਇਕ ਯਾਦਗਾਰੀ ਚਬੂਤਰੇ ਉਪਰ ਪੈਰਾਂ ਦੇ ਨਿਸ਼ਾਨ ਤੇ ਉਸਦੀ ਛੱਤ ਉਤੇ ਪੰਚਾਂਗ ਮੂਰਤੀ ਨੂੰ ਭਗਤ

ਰਵਿਦਾਸ ਜੀ ਨਾਲ ਸੰਬੰਧਿਤ ਦਸ ਸਕੇ। ਕਿਲ੍ਹੇ ਅੰਦਰਲੇ ਅਧਿਕਾਰੀ ਤੇ ਮੰਦਰ ਦੇ ਪੁਜਾਰੀ, ਇਸ ਸਥਾਨ ਨੂੰ ਭਗਤ ਰਵਿਦਾਸ ਜੀ ਦਾ ਨਹੀਂ ਮੰਨਦੇ ਅਤੇ ਨਾ ਹੀ ਉਹ ਇਸ ਨੂੰ ਕਿਸੇ ਹੋਰ ਸੰਤ ਮਹਾਂ-ਪੁਰਸ਼ ਦਾ ਸਿਧ ਕਰ ਸਕੇ ਹਨ। ਏਸੇ ਤਰ੍ਹਾਂ ਘਾਵਰੀ ਨਦੀ ਉਪਰ ਸਾਰੇ ਸੰਤਾਂ ਦੀਆਂ ਸਮਾਧੀਆਂ ਦਾ ਨਿਰੀਖਣ ਵੀ ਕੀਤਾ ਹੈ ਹਰ ਸਮਾਧ ਉਤੇ ਸੰਬੰਧਿਤ ਸੰਤ ਮਹਾਤਮਾ ਦਾ ਨਾਮ ਹੈ ਪਰ ਉਨ੍ਹਾਂ ਵਿੱਚੋਂ ਕੋਈ ਵੀ ਭਗਤ ਰਵਿਦਾਸ ਜੀ ਦੀ ਸਿਧ ਨਹੀਂ ਹੁੰਦੀ। ਇਸ ਲਈ ਇਨ੍ਹਾਂ ਯਾਦਗਾਰਾਂ ਨੂੰ ਅਧਾਰ ਮੰਨ ਕੇ ਆਪ ਜੀ ਨੂੰ ਰਾਜਿਸਥਾਨ ਦਾ ਜੰਮਪਲ ਆਖਿਆ ਜਾ ਸਕਣਾ ਉਚਿਤ ਨਹੀਂ ਲਗਦਾ।

ਰੈਦਾਸ ਰਮਾਇਣ[18] ਦੀ ਇਕ ਤੁਕ ਨੂੰ ਅਧਾਰ ਬਣਾ ਕੇ ਆਪ ਨੂੰ ਮਾਂਡੋਗੜ (ਰਾਜਿ.) ਦਾ ਜੰਮਪਲ ਦਸਣ ਵਾਲੇ ਵਿਦਵਾਨ ਜੇਕਰ ਉਸ ਤੁਕ ਦੀ ਪਹਿਲੀ ਸਤਰ ਵੀ ਸਨਮੁਖ ਰਖਣ ਤਾਂ ਉਨ੍ਹਾਂ ਦਾ ਭਗਤ ਰਵਿਦਾਸ ਜੀ ਨੂੰ ਰਾਜਿਸਥਾਨੀ ਸਿੱਧ ਕਰਨ ਦੀ ਮਨੌਤ ਢਿੱਲੀ ਪੈ ਜਾਵੇਗੀ।

ਵਿਦਵਾਨਾਂ ਵਿਚ ਇਸ ਗਲ ਉਤੇ ਵੀ ਮਤਭੇਦ ਹੈ ਕਿ ਭਗਤ ਰਵਿਦਾਸ ਜੀ ਮੰਡੂਰ ਪੈਦਾ ਹੋਏ ਜਾਂ ਕਾਸ਼ੀ ਵਿਚ। ਕਿਉਂਕਿ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਜੀ ਦੇ ਆਪਣੇ ਕਥਨ ਅਨੁਸਾਰ ਆਪ ਜੀ ਦਾ ਕੁਟੰਬ ਬਨਾਰਸ ਦੇ ਆਸ ਪਾਸ ਹੋਣ ਦੀ ਸੂਚਨਾ ਮਿਲਦੀ ਹੈ। ਸੰਪਾਦਕ ਨੇ ਖੁਦ ਇਸ ਬਾਰੇ ਖੋਜ ਕੀਤੀ ਹੈ। ਗੋਪਾਲ ਮੰਦਰ ਵਾਲੇ ਤਾਂ ਪੈਰਾਂ ਤੇ ਪਾਣੀ ਨਹੀਂ ਪੈਣ ਦਿੰਦੇ। ਹਾਂ ਬਨਾਰਸ ਹਿੰਦੂ ਯੂਨੀਵਰਸਿਟੀ ਦੇ ਪੱਛਮੀ ਦਰਵਾਜੇ ਨੂੰ ਲੰਘ ਕੇ ਇਕ ਪਿੰਡ 'ਸੀਰ ਗੋਵਰਧਨ ਪੁਰਾ' (ਬਨਾਰਸ ਦਾ ਹੀ ਹਿਸਾ ਹੈ) ਨੂੰ ਭਗਤ ਰਵਿਦਾਸ ਜੀ ਦਾ ਜਨਮ-ਸਥਾਨ ਮੰਨਿਆ ਜਾਂਦਾ ਹੈ ਜਿਥੇ ਚਾਰ ਮੰਜ਼ਲਾ ਮੰਦਿਰ ਉਸਰਿਆ ਹੋਇਆ ਹੈ ਅਤੇ ਰਵਿਦਾਸ ਜੀ ਦੀਆਂ ਦੋ ਯਾਦਗਾਰੀ ਵਸਤਾਂ (ਇਕ ਰੰਬੀ ਤੇ ਸੰਖ) ਭੀ ਉਥੇ ਸਥਾਪਤ ਹਨ। ਪ੍ਰਬੰਧਕਾਂ ਦਾ ਦਾਹਵਾ ਹੈ ਕਿ ਇਹ ਵਸਤਾਂ ਮੰਦਰ ਦੀ ਖੁਦਾਈ ਸਮੇਂ ਪ੍ਰਾਪਤ ਹੋਈਆਂ ਹਨ। ਇਸ ਵਸਤੀ ਦਾ ਪੁਰਾਤਨ ਨਾਮ ਗੁਰਧਨ ਪੁਰਾ ਸੀ। ਉਂਝ ਵੀ ਇਹ ਸਥਾਨ ਬਨਾਰਸ ਦੀ ਸਾਊ ਵਸਤੀ ਤੋਂ ਹਟਵੀਂ , ਨੀਵੀਂ ਜਿਹੀ ਗੰਧਿਤ, ਆਲੇ ਦੁਆਲੇ ਛਪਰੀਆਂ ਵਿਚ ਰਹਿੰਦੇ ਚੰਮਾਰਾਂ ਦੀ ਰਿਹਾਇਸ, ਏਥੋਂ ਦੇ ਵਸਨੀਕ ਪੜ੍ਹਾਈ ਲਿਖਾਈ ਤੋਂ ਹੀਣ, ਅਤੇ ਦੀਨਤਾ ਭਾਵ ਵਾਲੇ ਹਨ ਜੋ ਇਸ ਗੱਲ ਦੇ ਪ੍ਰਤੀਕ ਹਨ ਕਿ ਭਗਤ ਰਵਿਦਾਸ ਜੀ ਦਾ ਜਨਮ ਏਥੇ ਹੀ ਹੋ ਸਕਦਾ ਹੈ। ਕਿਉਂਕਿ ਆਪ ਜੀ ਦਾ ਸਮਕਾਲੀ ਸਮਾਜ ਆਪ ਜੀ ਦੇ ਕੁਨਬੇ ਨੂੰ ਨਫਰਤ, ਅਪਮਾਨ, ਅਤੇ

18. ਵੇਖੋ : ਫੁ. ਨੋ. 15.

ਨੀਚਤਾ ਦ੍ਰਿੜਾਉਣਾ ਵਾਲ ਵਿਹਾਰ ਦਿੰਦਾ ਸੀ। ਅਜ ਵੀ ਏਥੋਂ ਦੇ ਵਸਨੀਕਾਂ ਨੂੰ ਏਹੋ ਵਿਹਾਰ ਦਿੱਤਾ ਜਾਂਦਾ ਹੈ ਤਾਂ ਜੋ ਉਹ ਜੀਵਨ ਭਰ ਸਮਾਜਿਕ ਪੌੜੀ ਦੇ ਕਿਸੇ ਵਿਕਸਤ ਡੰਡੇ ਨੂੰ ਛੋਹ ਸਕਣ ਲਈ ਅਸਮਰਥ ਰਹਿਣ। ਮਧਕਾਲੀ ਨਗਰ ਯੋਜਨਾਵਾਂ ਅਨੁਸਾਰ ਵੀ ਸੂਦਰ ਜਾਤੀਆਂ ਨੂੰ ਸ਼ਹਿਰੀ ਵਸੋਂ ਤੋਂ ਹਟਵਾਂ ਰਖਿਆ ਜਾਂਦਾ ਸੀ। ਸੰਭਵ ਹੈ ਏਹੋ ਸਥਾਨ ਬਨਾਰਸ ਦੇ ਚੰਮਾਰਾਂ ਦੀ ਉਸ ਸਮੇਂ ਬਸਤੀ ਹੋਵੇ। ਮੰਡੂਆ ਡੀਹ ਰੇਲਵੇ ਸਟੇਸ਼ਨ ਤੋਂ ਹਟਵਾਂ ਹੈ ਅਤੇ ਚੰਮ ਦੇ ਵਪਾਰ ਦਾ ਉਘਾ ਕੇਂਦਰ ਹੈ। ਏਥੋਂ ਲਹਿਰ ਤਲਾ ਵੀ ਨੇੜੇ ਹੈ। ਮਧਕਾਲ ਵਿਚ ਏਹ ਰਜਤਾ ਵਪਾਰੀਆਂ ਦਾ ਗੜ੍ਹ ਸੀ ਅਤੇ ਉਹ ਏਥੋਂ ਹੀ ਗੰਗਾ ਤਟ ਤੇ ਉਤਰਦੇ ਅਤੇ ਪਾਰ ਕਰਦੇ ਸਨ। ਯਾਤਰੂਆਂ ਦਾ ਗੜ੍ਹ ਹੋਣ ਕਰਕੇ ਸੰਭਵ ਹੈ ਭਗਤ ਰਵਿਦਾਸ ਜੀ ਨੇ ਇਸ ਸਥਾਨ ਨੂੰ ਆਪਣੇ ਪ੍ਰਚਾਰ ਲਈ ਚੁਣਿਆ ਹੋਵੇ ਜਿਸ ਕਰਕੇ ਇਸ ਇਲਾਕੇ ਵਿਚ ਵੀ ਉਨ੍ਹਾਂ ਦੀ ਮਾਨਤਾ ਸ਼ੁਰੂ ਹੋ ਗਈ। ਏਥੇ ਚਰਮਕਾਰਾਂ ਦੀ ਚੋਖੀ ਵਸੋਂ ਹੈ ਅਤੇ ਏਥੋਂ ਦੇ ਅਜੋਕੇ ਵਸਨੀਕ ਸੀਰ ਗੋਵਰਧਨ ਪੁਰ ਦੇ ਚਰਮਕਾਰਾਂ ਨਾਲੋਂ ਖੁਸ਼ਹਾਲ ਅਤੇ ਪੜ੍ਹੇ ਲਿਖੇ ਹਨ। ਜਿਸ ਕਰਕੇ ਉਨ੍ਹਾਂ ਦਾ ਜਨਮ ਸੀਰ ਗੋਵਰਧਨ ਪੁਰ ਵਿਖੇ ਹੋਣਾ ਵਧੇਰੇ ਸੁਭਾਵਕ ਹੈ।

## ਗੁਰ ਪ੍ਰਣਾਲੀ :

ਭਗਤਿ ਰਵਿਦਾਸ ਜੀ ਨੇ ਆਪਣੀ ਸਮੁੱਚੀ ਬਾਣੀ (ਗੁਰੂ ਗ੍ਰੰਥ ਸਾਹਿਬ ਅਤੇ ਬਾਹਰ ਦੀ ਬਾਣੀ) ਵਿਚ ਕਿਸੇ ਵੀ ਮਹਾਂਪੁਰਸ਼ ਨੂੰ ਆਪਣਾ ਗੁਰੂ ਪ੍ਰਗਟ ਨਹੀਂ ਕੀਤਾ। ਪਰ ਪ੍ਰਾਪਤ ਸ੍ਰੋਤਾਂ ਵਿਚ ਬਹੁਤ ਸਾਰੇ ਵਿਦਵਾਨਾਂ ਨੇ ਸਵਾਮੀ ਰਾਮਾਨੰਦ ਨੂੰ ਆਪ ਜੀ ਦਾ ਗੁਰੂ ਦੱਸਿਆ ਹੈ। ਇਸ ਸੰਦਰਭ ਵਿਚ ਸਭ ਤੋਂ ਪਹਿਲਾਂ ਅਨੰਤ ਦਾਸ ਰਚਿਤ ਰੈਦਾਸ ਪਰਿਚਈ ਅਤੇ ਸੰਤ ਨਾਭਾ ਦਾਸ ਦੀ 'ਭਗਤ ਮਾਲ' ਨੂੰ ਮੰਨਿਆ ਗਿਆ ਹੈ। 'ਭਗਤ ਮਾਲ' ਵਿਚ ਹੇਠ-ਲਿਖੇ ਸਲੋਕ ਦੇ ਆਧਾਰ ਤੇ ਸਵਾਮੀ ਰਾਮਾਨੰਦ ਜੀ ਦੇ ਪ੍ਰਸਿਧ 12 ਚੇਲਿਆਂ ਵਿੱਚੋਂ ਰਵਿਦਾਸ ਜੀ ਨੂੰ ਵੀ ਗਿਣਿਆ ਗਿਆ ਹੈ :

ਅਨੰਤਾਨੰਦ, ਕਬੀਰ, ਸ਼ਖਾ, ਸੁਰਸਰਾ, ਪਦਮਾਵਤੀ ਨਰਹਰਿ।
ਪੀਪਾ ਭਾਵਾਨੰਦ, ਰੈਦਾਸ, ਧੰਨਾ ਤੇ ਸੇਨੁ ਸੁਰਸਰਾ ਕੀ ਨਰਹਰਿ। ...ਛਪੈ 31

ਮੈਕਾਲਿਫ,[19] ਡਾ. ਰਾਮ ਕੁਮਾਰ ਵਰਮਾ,[20] ਰਾਮ ਚੰਦਰ ਸ਼ੁਕਲ,[21] ਡਾ.ਗਣਪਤਿ

---

19. *Sikh Religion, p.* 316
20. ਹਿੰਦੀ ਸਾਹਿਤ ਕਾ ਆਲੋਚਨਾਤਮਕ ਇਤਿਹਾਸ, ਦੂਜਾ ਸੰਸਕਰਣ, 1948, ਪੰਨਾ 320.
21. ਹਿੰਦੀ ਸਾਹਿਤਯ ਕਾ ਆਲੋਚਨਾਤਮਕ ਇਤਿਹਾਸ, 2015, ਪੰਨਾ 75.

ਚੰਦਰ ਗੁਪਤ,[22] ਡਾ.ਗੋਵਿੰਦ ਤ੍ਰਿਗੁਣਾਇਤ,[23] ਡਾ.ਬਦਰੀ ਨਰਾਇਣ ਸ੍ਰੀ ਵਾਸਤਵ,[24] ਗਿ.ਬਰਕਤ ਸਿੰਘ ਅਨੰਦ,[25] ਰਜਿੰਦਰ ਸਿੰਘ ਸਚਦੇਵ,[26] ਲਾਲ ਸਿੰਘ 'ਨਰੋਤਮ',[27] ਅਤੇ ਮਹੰਤ ਜਸਵੰਤ ਸਿੰਘ[28] ਆਦਿ ਨੇ "ਨਾਭਾ ਦਾਸ" ਦੀ 'ਭਗਤ ਮਾਲ' ਦੇ ਅਧਾਰ ਤੇ ਭਗਤ ਰਵਿਦਾਸ ਜੀ ਨੂੰ ਸਵਾਮੀ ਰਾਮਾਨੰਦ ਦਾ ਚੇਲਾ ਮੰਨਿਆ ਹੈ। ਮੈਕਾਲਿਫ ਸਾਹਿਬ ਤਾਂ ਬਹੁਤ ਹੀ ਵਿਸ਼ਵਾਸ ਨਾਲ ਲਿਖਦੇ ਹਨ:

"He was certainly disciple of Ramanand and a contemporary of Kabir"[29]

ਪ੍ਰਿੰਸੀਪਲ ਪ੍ਰਕਾਸ਼ ਸਿੰਘ ਨੇ ਆਪ ਜੀ ਦੀ ਗੁਰ-ਪ੍ਰਣਾਲੀ ਇਸ ਤਰ੍ਹਾਂ ਦਿੱਤੀ ਹੈ[30]

ਸ੍ਰੀ ਰਾਮਾਨੁਜ
|
ਸ੍ਰੀ ਦੇਵਾ ਨੰਦ
|
ਸ੍ਰੀ ਹਰੀਆ ਨੰਦ
|
ਸ੍ਰੀ ਰਾਮਾ ਨੰਦ
|
**ਭਗਤ ਰਵਿਦਾਸ**

---

22. ਹਿੰਦੀ ਸਾਹਿਤਯ ਕਾ ਵੈਗਿਆਨਿਕ ਇਤਿਹਾਸ, 1965, ਪੰਨਾ 208.
23. ਹਿੰਦੀ ਕੀ ਨਿਰਗੁਣ ਕਾਵਯਧਾਰਾ ਔਰ ਉਸਕੀ ਦਾਰਸ਼ਨਿਕ ਪ੍ਰਿਸ਼ਟ ਭੂਮੀ, 1961, ਪੰਨਾ 33.
24. ਰਾਮਾਨੰਦ ਸੰਪ੍ਰਦਾਇ ਤਥਾ ਹਿੰਦੀ ਸਾਹਿਤ ਪਰ ਉਨਕਾ ਪ੍ਰਭਾਵ, ਹਿੰਦੀ ਪ੍ਰੀਸ਼ਦ ਵਿਸ਼ਵ ਵਿਦਿਆਲਾ, ਪ੍ਰਯਾਗ, 1957, ਪੰਨਾ 236.
25. ਜਨਮ ਸਾਖੀ ਭਗਤ ਰਵਿਦਾਸ ਜੀ, ਮਿਤੀਹੀਨ, ਪੰਨਾ 27.
26. ਸਾਖੀ ਪ੍ਰਮਾਣ ਸਟੀਕ, ਸਿਖ ਬੁਕ ਕੰਪਨੀ, ਅੰਮ੍ਰਿਤਸਰ (ਮਿਤੀ ਕੋਈ ਨਹੀਂ), ਪੰਨਾ 72.
27. ਭਗਤ ਮਾਲ (ਟੀਕਾ ਪ੍ਰਿਯਦਾਸ), ਨਵਲ ਕਿਸ਼ੋਰ ਪ੍ਰੈਸ, ਲਖਨਊ, ਪੰਨਾ 261.
28. ਭਗਤ ਬਾਣੀ ਦੀ ਖੋਜ, ਦੁਰਲਭ ਪੁਸਤਕਾਲਾ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਨੰ. ਆਰ. 81.
29. op. cit.
30. ਪੰਜਾਬੀ ਦੁਨੀਆਂ, ਭਾਸ਼ਾ ਵਿਭਾਗ, ਪਟਿਆਲਾ, ਜੁਲਾਈ-ਅਗਸਤ 1971.

ਇਸ ਗੁਰ ਪ੍ਰਣਾਲੀ ਨੂੰ ਉਨ੍ਹਾਂ ਨੇ ਕਿਸ ਆਧਾਰ ਤੇ ਮਿਥਿਆ ਹੈ ਇਸ ਬਾਰੇ ਵਿਦਵਾਨ ਲੇਖਕ ਨੇ ਕੋਈ ਉਲੇਖ ਨਹੀਂ ਕੀਤਾ। ਭਾਈ ਕਾਨ੍ਹ ਸਿੰਘ ਨਾਭਾ ਨੇ ਰਾਮਾਨੰਦ ਜੀ ਦੀ ਗੁਰ ਪਰੰਪਰਾ ਇਉਂ ਲਿਖੀ ਹੈ[31] :

ਸ੍ਰੀ ਰਾਮਾਨੁਜ

|

ਦੇਵਾਨੰਦ

|

ਹਰਿਆ ਨੰਦ

|

ਰਾਘਵਾਨੰਦ

|

ਰਾਮਾਨੰਦ

ਭਾ. ਕਾਨ੍ਹ ਸਿੰਘ ਜੀ ਦੀ ਦਸੀ ਗੁਰ ਪ੍ਰਣਾਲੀ ਵਿਚ ਭਗਤ ਰਵਿਦਾਸ ਜੀ ਸਵਾਮੀ ਰਾਮਾਨੰਦ ਦੀ ਗਦੀ ਨਹੀਂ ਸੰਭਾਲਦੇ। ਭਾਈ ਸਾਹਿਬ ਜੀ ਨੇ ਸਵਾਮੀ ਰਾਮਾਨੰਦ ਦੇ ਮੁਖੀ ਚੇਲਿਆਂ ਵਿਚ ਵੀ ਰਵਿਦਾਸ ਜੀ ਦਾ ਨਾਂ ਸ਼ਾਮਲ ਨਹੀਂ ਕੀਤਾ। ਆਪ ਨੇ ਮੁਖ ਚੇਲੇਂ ਇਸ ਤਰ੍ਹਾਂ ਦੱਸੇ ਹਨ : "ਅਨੰਤਾਨੰਦ, ਸੁਰਸਰਾਨੰਦ, ਨਰਹਯਾਨੰਦ, ਯੋਗਨੰਦ, ਪੀਪਾ ਜੀ, ਕਬੀਰ ਜੀ, ਭਾਵਾਨੰਦ, ਸੇਨ (ਸੈਣ), ਧਨੇਸ਼ਰ ਗਲਵਾਨੰਦ ਅਤੇ ਰਮਾਦਾਸ।"[32] ਡਾ. ਹਜ਼ਾਰੀ ਪ੍ਰਸਾਦਿ ਦਿਵੇਦੀ ਵੀ ਸਵਾਮੀ ਰਾਮਾਨੰਦ ਨੂੰ ਭਗਤ ਰਵਿਦਾਸ ਜੀ ਦਾ ਗੁਰੂ ਮੰਨਦੇ ਹਨ।[33] ਐਚ.ਐਚ. ਵਿਲਸਨ ਨੇ ਵੀ ਭਗਤ ਰਵਿਦਾਸ ਨੂੰ ਸਵਾਮੀ ਰਾਮਾਨੰਦ ਦੇ ਮੁਖੀ ਚੇਲਿਆਂ ਵਿਚ ਗਿਣਿਆ ਹੈ।[34]

ਵਿਦਵਾਨਾਂ ਦੇ ਉਪਰੋਕਤ ਵਿਚਾਰਾਂ ਦਾ ਵਿਗਿਆਨਿਕ ਵਿਸ਼ਲੇਸ਼ਣ ਕੀਤਾ ਜਾਏ ਤਾਂ ਭਗਤ ਨਾਭਾ ਦਾਸ, ਵਿਆਸ ਜੀ ਅਤੇ ਭਵਿਸ਼ ਪੁਰਾਣ ਦੇ ਹਵਾਲੇ ਪਰਖ-ਕਸਵੱਟੀ ਤੇ ਪੂਰੇ ਨਹੀਂ ਉਤਰਦੇ। 'ਭਗਤ ਮਾਲ' ਇਕ ਸੰਪ੍ਰਦਾਇਕ ਗ੍ਰੰਥ ਹੈ ਜਿਸ ਵਿਚ ਨਾਭਾ ਦਾਸ ਜੀ ਨੇ ਸ਼ਰਧਾ ਵਸ ਆਪਣੇ ਗੁਰੂ ਸਵਾਮੀ ਰਾਮਾਨੰਦ ਦੀ ਮਹਾਨਤਾ ਵਧਾਉਣ ਖ਼ਾਤਰ ਘਟਨਾਵਾਂ ਨੂੰ ਤਰੋੜ ਮਰੋੜ ਕੇ ਪੇਸ਼ ਕੀਤਾ ਹੈ।

---

31. ਮਹਾਨ ਕੋਸ਼, ਪੰਨਾ 776.
32. ਉਹੀ, ਪੰਨਾ 768.
33. ਹਿੰਦੀ ਸਾਹਿਤ ਕੀ ਭੂਮਿਕਾ, ਪੰਨਾ 57.
34. *Religious Sects of the Hindus*, p. 28

ਦਰਅਸਲ ਭਗਤ ਕਬੀਰ, ਰਵਿਦਾਸ, ਸੇਨ, ਪੀਪਾ, ਧੰਨਾ ਆਦਿ ਕਿਸੇ ਵੀ ਸੰਤ-ਭਗਤ ਨੇ ਆਪਣੀ ਰਚਨਾ ਵਿਚ ਕਿਤੇ ਵੀ ਸਵਾਮੀ ਰਾਮਾਨੰਦ ਨੂੰ ਆਪਣਾ ਗੁਰੂ ਨਹੀਂ ਦਸਿਆ ਅਤੇ ਨਾ ਹੀ ਕਿਸੇ ਹੋਰ ਸੰਤ-ਮਹਾਤਮਾ ਦੇ ਚੇਲੇ ਹੋਣ ਬਾਰੇ ਜ਼ਿਕਰ ਹੀ ਕੀਤਾ ਹੈ। ਨਾਭਾ ਦਾਸ ਜੀ ਨੇ ਸੇਨ ਨੂੰ ਵੀ ਰਾਮਾਨੰਦ ਦਾ ਚੇਲਾ ਦਸਿਆ ਹੈ ਜਿਸ ਦਾ ਸਮਾਂ 1505 ਬਿ. ਦੇ ਆਸ ਪਾਸ ਮੰਨਿਆ ਜਾਂਦਾ ਹੈ।[35] ਸ੍ਰੀ ਸੇਨ ਦਾ ਇਕ ਦੋਹਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ਜਿਸ ਵਿਚ ਸ੍ਰੀ ਰਾਮਾਨੰਦ ਦਾ ਜ਼ਿਕਰ ਆਉਂਦਾ ਹੈ :

ਧੂਪ ਦੀਪ ਘ੍ਰਿਤ ਸਾਜਿ ਆਰਤੀ..
..ਰਾਮਾ ਭਗਤਿ ਰਾਮਾਨੰਦੁ ਜਾਨੈ..।।[36]

ਉਪਰੋਕਤ ਸ਼ਬਦ ਤੋਂ ਕੇਵਲ ਇਕੋ ਗਲ ਪ੍ਰਗਟ ਹੁੰਦੀ ਹੈ ਕਿ ਰਾਮ-ਭਗਤ,ਸਵਾਮੀ ਰਾਮਾਨੰਦ ਪ੍ਰਭੂ ਭਗਤੀ ਦੇ ਪੂਰਨ ਗਿਆਤਾ ਸਨ ਪਰ ਇਸ ਦੇ ਉਲਟ ਇਸ ਸ਼ਬਦ ਦਾ ਅਰਥ ਮਨ-ਮਰਜੀ ਨਾਲ ਕਰਨ ਵਾਲੇ ਵਿਦਵਾਨ ਸ੍ਰੀ ਸੇਨ ਨੂੰ ਸਵਾਮੀ ਰਾਮਾਨੰਦ ਦਾ ਚੇਲਾ ਦਸ ਕੇ ਵਡੀ ਭੁੱਲ ਕਰਦੇ ਹਨ ਕਿਉਂਕਿ ਇਸ ਸ਼ਬਦ ਅੰਦਰ ਅਜੇਹਾ ਕੋਈ ਭਾਵ ਨਹੀਂ। ਹਾਂ ਇਹ ਮੰਨਿਆ ਜਾ ਸਕਦਾ ਹੈ ਕਿ ਸ੍ਰੀ ਸੇਨ ਵੀ ਬਾਕੀ ਭਗਤਾਂ ਵਾਂਗ ਸ੍ਰੀ ਰਾਮਾਨੰਦ ਦੇ ਭਗਤੀ-ਮਾਰਗ ਤੋਂ ਪ੍ਰਭਾਵਿਤ ਹੋਏ ਅਤੇ ਉਨ੍ਹਾਂ ਦੀ ਵਿਚਾਰਧਾਰਾ ਦਾ ਉਨ੍ਹਾਂ ਉਤੇ ਪ੍ਰਭਾਵ ਸੀ।

ਧੰਨਾ ਭਗਤ ਤਾਂ ਗਜ ਵਜ ਕੇ ਆਖਦੇ ਹਨ ਕਿ ਉਸ ਨੇ, ਨਾਮਦੇਵ, ਕਬੀਰ, ਰਵਿਦਾਸ ਅਤੇ ਸੇਨ ਆਦਿ ਸੰਤਾਂ ਦੀ ਭਗਤੀ ਤੋਂ ਪ੍ਰੇਰਨਾ ਲਈ ਹੈ।

ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ।।
ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ।
ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ।
ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ।
ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ।
ਪਰਗਟੁ ਹੋਆ ਸਾਧ ਸੰਗਿ ਹਰਿ ਦਰਸਨੁ ਪਾਇਆ।[37]

* * *

35. R.D. *Ranade, Mysticism in Maharastra*, Poona, 1933, p. 190.
36. ਧਨਾਸਰੀ, ਗੁ. ਗ੍ਰੰ. ਪੰਨਾ 695.
37. ਆਸਾ ਗੁ. ਗ੍ਰੰ., ਪੰਨਾ 487.

ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥
ਹਿਰਦੈ ਵਸਿਆ ਪਾਰਬ੍ਰਹਮ ਭਗਤਾ ਮਹਿ ਗਨਿਆ॥
ਇਹ ਬਿਧਿ ਸੁਨਕੈ ਜਾਟਰੋ ਉਠਿ ਭਗਤੀ ਲਾਗਾ॥
ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥[38]

ਧੰਨਾ ਭਗਤ ਦੇ ਉਪਰੋਕਤ ਦੋਵੇਂ ਸ਼ਬਦ ਸਿੱਧ ਕਰਦੇ ਹਨ ਕਿ ਉਨ੍ਹਾਂ ਨੇ ਸਵਾਮੀ ਰਾਮਾਨੰਦ ਨੂੰ ਆਪਣਾ ਗੁਰੂ ਕਿਤੇ ਵੀ ਨਹੀਂ ਸਵੀਕਾਰਿਆ ਸਗੋਂ ਉਨ੍ਹਾਂ ਨੇ ਨਾਮਦੇਵ, ਕਬੀਰ, ਰਵਿਦਾਸ ਅਤੇ ਸੈਨ ਆਦਿ ਤੋਂ ਪ੍ਰੇਰਨਾ ਲਈ।

ਅਜਰੀਆ ਪ੍ਰਿਥੀ ਸਿੰਹੁ 'ਅਜ਼ਾਦ' 'ਭਵਿਸ਼ ਪੁਰਾਣ' ਨੂੰ ਆਧਾਰ ਬਣਾਉਂਦਿਆਂ ਭਗਤ ਰਵਿਦਾਸ ਜੀ ਨੂੰ ਸਵਾਮੀ ਰਾਮਾਨੰਦ ਦਾ ਚੇਲਾ ਦਸਦੇ ਹਨ। ਪਰ ਅਜ਼ਾਦ ਜੀ ਦਾ ਇਹ ਮਤਿ ਸਾਡੀ ਪਰਖ ਕਸਵਟੀ ਤੇ ਪੂਰਾ ਨਹੀਂ ਉਤਰਦਾ। ਕਿਉਂਕਿ 'ਭਵਿਸ਼ ਪੁਰਾਣ' ਵਿਚ ਤਾਂ ਗੁਰੂ ਨਾਨਕ ਦੇਵ ਜੀ ਨੂੰ ਵੀ ਸ੍ਰੀ ਰਾਮਾਨੰਦ ਦੇ ਚੇਲੇ ਦਸਿਆ ਗਿਆ ਹੈ। 'ਭਵਿਸ਼ ਪੁਰਾਣ' ਦੀ ਇਹ ਸੂਚਨਾ ਤੱਥਾਂ ਤੋਂ ਅਵੇਸਲੇ ਹੋ ਕੇ ਲਿਖੀ ਗਈ ਜਾਪਦੀ ਹੈ ਕਿਉਂਕਿ ਗੁਰੂ ਨਾਨਕ ਸਾਹਿਬ ਦਾ ਜਨਮ ਸੰਮਤ 1526 ਦਾ ਹੈ ਜਦੋਂ ਕਿ ਸਵਾਮੀ ਰਾਮਾਨੰਦ 1467 ਸੰਮਤ ਨੂੰ ਅਕਾਲ ਚਲਾਣਾ ਕਰ ਗਏ ਸਨ। ਇਸ ਤੋਂ ਪਤਾ ਲਗਦਾ ਹੈ ਕਿ 'ਭਵਿਸ਼ ਪੁਰਾਣ' ਨਿਰੋਲ ਤੱਥਹੀਣ ਗ੍ਰੰਥ ਹੈ ਜਿਸ ਵਿਚ ਸ਼ਰਧਾ ਭਾਵ ਨਾਲ ਵਧਾ ਚੜ੍ਹਾ ਕੇ ਇਤਿਹਾਸਕ ਤੱਥ ਅੱਖੋਂ ਓਹਲੇ ਕੀਤੇ ਗਏ ਹਨ ਜੋ ਅਜ ਦੇ ਯੁਗ ਵਿਚ ਪ੍ਰਵਾਨ ਨਹੀਂ ਕੀਤੇ ਜਾ ਸਕਦੇ। ਅਜ਼ਾਦ ਜੀ ਖੁਦ ਵੀ ਦੁਬਿਧਾ ਵਿਚ ਲਗਦੇ ਹਨ ਉਹ ਵੀ ਸ੍ਰੀ ਰਾਮਨੰਦ ਜੀ ਨੂੰ ਸਿਧੀ ਤਰ੍ਹਾਂ ਭਗਤ ਰਵਿਦਾਸ ਜੀ ਦਾ ਗੁਰੂ ਨਹੀਂ ਆਖਦੇ ਸਗੋਂ ਲਿਖਦੇ ਹਨ ਕਿ "ਰਵਿਦਾਸ ਸ੍ਰੀ ਰਾਮਾਨੰਦ ਕੇ ਸ਼ਿਸ਼ ਪ੍ਰਤੀਤ ਹੋਤੇ ਹੈ"।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਰਵਿਦਾਸ ਜੀ ਦੀ ਆਪਣੀ ਬਾਣੀ ਵਿਚ ਨਾਮਦੇਵ, ਕਬੀਰ, ਤ੍ਰਿਲੋਚਨ, ਸਧਨਾ, ਸੈਨ, ਆਦਿ ਭਗਤਾਂ ਪ੍ਰਤੀ ਸਤਿਕਾਰ ਪ੍ਰਗਟ ਹੁੰਦਾ ਹੈ। ਜਿਵੇਂ :

1. ਨਾਮਦੇਵ ਕਬੀਰ ਤਿਲੋਚਨ ਸਧਨਾ ਸੈਨੁ ਤਰੈ॥
   ਕਹਿ ਰਵਿਦਾਸ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ॥[39]

---

38. ਆਸਾ, ਗੁ. ਗ੍ਰੰ, ਪੰਨਾ 488.
39. ਗੁ. ਗ੍ਰੰ. ਪੰਨਾ 1106.

2. ਤਿਹੁਰੇ ਲੋਕ ਪ੍ਰਸਿਧ ਕਬੀਰਾ।[40]

ਭਗਤ ਰਵਿਦਾਸ ਦੀ ਬਾਹਰਲੀ ਬਾਣੀ ਵਿਚ ਵੀ ਇਸੇ ਤਰ੍ਹਾਂ ਦਾ ਸਤਿਕਾਰ ਮਿਲਦਾ ਹੈ :

ਨਾਮਦੇਵ ਕਿਹ ਜਾਤਿ ਕੈ ਓਛ।। ਜਾ ਕੈ ਜਸ ਗਾਵੈ ਤੀਨ ਲੋਕ।।

* * *

ਨਿਰਗੁਣ ਕੇ ਗੁਨ ਦੇਖੋ ਆਈ।। ਦੇਹੀ ਸਹਿਤ ਕਬੀਰ ਸਿਧਾਈ।[41]

ਸਪਸ਼ਟ ਹੈ ਕਿ ਭਗਤ ਰਵਿਦਾਸ ਜੀ ਆਪਣੇ ਮੁਖਾਰਬਿੰਦ ਤੋਂ ਭਗਤ ਨਾਮਦੇਵ, ਕਬੀਰ, ਤ੍ਰਿਲੋਚਨ, ਸਧਨਾ, ਸੈਨ ਆਦਿ ਦੀ ਪ੍ਰਸੰਸਾ ਤਾਂ ਕਰਦੇ ਹਨ ਪਰ ਸ੍ਰੀ ਰਾਮਾਨੰਦ ਦਾ ਜਿਕਰ ਤਕ ਕਿਤੇ ਨਹੀਂ ਕਰਦੇ। ਏਸੇ ਲਈ ਡਾ: ਬੀਰੇਂਦਰ ਵਰਮਾ ਵੀ ਭਗਤ ਰਵਿਦਾਸ ਜੀ ਨੂੰ ਰਾਮਾਨੰਦ ਦਾ ਚੇਲਾ ਸਵੀਕਾਰ ਨਹੀਂ ਕਰਦੇ। ਉਹ ਲਿਖਦੇ ਹਨ ਕਿ ਇਨ੍ਹੇ (ਰਵਿਦਾਸ ਜੀ) ਰਾਮਾਨੰਦ ਕਾ ਸ਼ਿਸ਼ ਮਾਨਾ ਜਾਤਾ ਹੈ ਪ੍ਰੰਤੂ ਅੰਤਰਸਾਖੀ ਕੇ ਕਿਸੀ ਭੀ ਸ੍ਰੋਤ ਸੇ ਰਵਿਦਾਸ ਕਾ ਰਾਮਾਨੰਦ ਕਾ ਸ਼ਿਸ਼ ਹੋਨਾ ਸਿਧ ਨਹੀਂ ਹੋਤਾ।"[42]

ਡਾ.ਮੈਕਲੋਡ ਤਾਂ ਇਸ ਸੰਭਾਵਨਾ ਨੂੰ ਬਿਲਕੁਲ ਰਦ ਕਰਦਿਆਂ ਕਹਿੰਦੇ ਹਨ : 'The tradition that he was a disciple of Ramanand must be rejected.[43]

ਡਾ. ਪਰਸ਼ੂਰਾਮ ਚਤੁਰਵੇਦੀ ਵੀ ਆਪ ਨੂੰ ਸ੍ਰੀ ਰਾਮਾਨੰਦ ਦਾ ਚੇਲਾ ਨਹੀਂ ਮੰਨਦੇ। ਆਪ ਜੀ ਨਾਭਾ ਦਾਸ ਵਲੋਂ ਦਿੱਤੀ 12 ਚੇਲਿਆਂ ਦੀ ਸੂਚੀ ਦੇਣ ਉਪਰੰਤ ਲਿਖਦੇ ਹਨ ਕਿ "ਉਕਤ ਸਭੀ ਬਾਤੋਂ ਪਰ ਵਿਚਾਰ ਕਰ ਕੇ ਯਹੀ ਅਨੁਮਾਨ ਲਗਾਯਾ ਜਾ ਸਕਤਾ ਹੈ ਕਿ ਉਕਤ ਪਾਂਚ ਵਯਕਤਿਯੋਂ ਮੇਂ ਕਦਾਚਿਤ ਕਿਸੀ ਨੇ ਭੀ ਸਪਸ਼ਟ ਸ਼ਬਦੋਂ ਮੇਂ ਸਵਾਮੀ ਰਾਮਾਨੰਦ ਕੋ ਅਪਨਾ ਗੁਰੂ ਸ੍ਵੀਕਾਰ ਨਹੀਂ ਕਿਯਾ ਹੈ ਔਰ ਉਨ ਮੇਂ ਸੇ ਸਭੀ ਨੇ ਉਨਕਾ ਨਾਮ ਤਕ ਨਹੀਂ ਲੀਯਾ ਹੈ;"[44] ਅਗੇ ਚਲ ਕੇ ਸ੍ਰੀ ਚਤੁਰਵੇਦੀ ਜੀ ਫੇਰ ਲਿਖਦੇ ਹਨ ਕਿ :

---

40. ਉਹੀ, ਪੰਨਾ 1263.
41. ਸੰਤ ਰੈਦਾਸ, ਪੰਨਾ 146.
42. ਹਿੰਦੀ ਸਾਹਿਤ ਕੋਸ਼ (ਭਾਗ-2), ਮੁਖ ਸੰਪਾਦਕ ਬੀਰੇਂਦਰ ਵਰਮਾ, ਸੰਮਤ 2020, ਪੰਨਾ 506.
43. *Guru Nanak and the Sikh Religion*, p. 154
44. ਉਤਰੀ ਭਾਰਤ ਕੀ ਸੰਤ ਪਰੰਪਰਾ, ਪੰਨਾ 223-227.

ਕਾਸ਼ੀ ਮੇਂ ਰਹਿ ਚੁਕੇ ਦੀਰਘ ਆਯੂ ਵਾਲੇ ਸੁਆਮੀ ਰਾਮਾਨੰਦ ਕੇ ਵਿਚਾਰੋਂ ਸੇ ਪ੍ਰਭਾਵਿਤ ਹੋਣਾ ਅਸੰਭਵ ਨਹੀਂ ਕਹਾ ਜਾ ਸਕਤਾ। ਪਰੰਤੂ ਇਸ ਮੇਂ ਸੰਦੇਹ ਨਹੀਂ ਕਿ ਸੁਆਮੀ ਰਾਮਾਨੰਦ ਕਾ ਆਪ ਕੋ ਸ਼ਿਸ ਸਿਧ ਕਰਨੇ ਕੇ ਲੀਏ ਸੇਨ, ਕਬੀਰ ਤਥਾ ਪੀਪਾ ਸੇ ਭੀ ਕਹੀਂ ਅਧਿਕ ਪ੍ਰਮਾਣੋਂ ਕੀ ਆਵਸ਼ਕਤਾ ਹੈ।[45]

ਏਸੇ ਤਰ੍ਹਾਂ ਡਾਕਟਰ ਸ੍ਰੀ ਵਾਸਤਵ ਲਿਖਦੇ ਹਨ;

ਸਾਧਾਰਣ ਤੌਰ ਪਰ ਰੈਦਾਸ ਜੀ ਕੋ ਸੁਆਮੀ ਰਾਮਾਨੰਦ ਕੇ 12 ਸ਼ਿਸ਼ੋਂ ਮੇਂ ਮਾਨਾ ਗਿਆ ਹੈ। ਅਗਸਤ ਸੰਹਿਤਾ, ਭਗਤਮਾਲ, ਪ੍ਰਿਯਦਾਸ ਕਾ ਟੀਕਾ, ਰੀਵਾ ਨਰੇਸ਼ ਰਘੁਰਾਜ ਸਿੰਘ ਕਾ ਗ੍ਰੰਥ, ਭਗਤ ਮਾਲ ਰਾਮ ਰਸਿਕਾਵਲੀ ਆਦਿ ਇਸ ਮਤਿ ਕਾ ਸਮਰਥਨ ਕਰਤੇ ਹੈਂ। ਫੇਰ ਭੀ ਵਿਦਵਾਨੋਂ ਕੋ ਅਭੀ ਇਸ ਕੇ ਪਕਸ਼ ਮੇਂ ਠੋਸ ਪ੍ਰਮਾਣ ਨਹੀਂ ਮਿਲ ਪਾਏ।[46]

ਡਾ. ਤ੍ਰਿਲੋਕੀ ਨਾਰਾਯਣ ਦੀਕਸ਼ਤ ਦਾ ਮਤ ਇਸ ਪ੍ਰਕਾਰ ਹੈ:

"ਰਾਮਾਨੰਦ ਕੇ 12 ਸ਼ਿਸ਼ਯ ਕਹੇ ਜਾਤੇ ਹੈਂ। ਪ੍ਰਥਮ ਪਾਂਚ ਸੇਨ, ਕਬੀਰ, ਪੀਪਾ, ਰਵਿਦਾਸ, ਧੰਨਾ, ਸ਼ੇਸ਼ 7 ਮੇਂ ਅਨੰਤਾ ਨੰਦ...॥ ਇਨ ਮੇਂ ਸੇ ਪ੍ਰਥਮ 5 ਕੀ ਸਭੀ ਬਾਤੋਂ ਪਰ ਵਿਚਾਰ ਕਰਤੇ ਹੂਏ ਯਹੀ ਅਨੁਮਾਨ ਲਗਾਯਾ ਜਾਤਾ ਹੈ ਕਿ ਕਿਸੀ ਨੇ ਭੀ ਇਨਹੇਂ ਸਪਸ਼ਟ ਅਪਨਾ ਗੁਰੂ ਸ੍ਵੀਕਾਰ ਨਹੀਂ ਕੀਆ ਹੈ।"[47]

ਉਪਰੋਕਤ ਸਾਰੀ ਵਿਚਾਰ ਤੋਂ ਸਪਸ਼ਟ ਹੁੰਦਾ ਹੈ ਕਿ ਸਵਾਮੀ ਰਾਮਾਨੰਦ, ਭਗਤ ਰਵਿਦਾਸ ਜੀ ਦੇ ਗੁਰੂ ਨਹੀਂ ਸਨ। ਉਨ੍ਹਾਂ ਦਾ ਗੁਰੂ ਪਾਰਬ੍ਰਹਮ ਪਰਮੇਸ਼ਵਰ ਸੀ "ਮੋਹਿ ਅਧਾਰੁ ਨਾਮੁ ਨਾਰਾਇਣ ਜੀਵਨ ਪ੍ਰਾਨ ਧਨ ਮੋਰੈ" (ਗੁ. ਗ੍ਰੰਥ, 974)। ਹਾਂ ਭਗਤੀ ਅੰਦੋਲਨ ਦੇ ਬਾਕੀ ਭਗਤਾਂ ਵਾਂਗ ਉਨ੍ਹਾਂ ਦਾ ਸ੍ਰੀ ਰਾਮਾਨੰਦ ਦੀ ਵਿਚਾਰਧਾਰਾ ਤੋਂ ਪ੍ਰਭਾਵਤ ਹੋਣਾ ਮੰਨਿਆ ਜਾ ਸਕਦਾ ਹੈ। ਉਹ ਸ੍ਰੀ ਰਾਮਾਨੰਦ ਜੀ ਦੀ ਸੰਪ੍ਰਦਾਇ ਦੇ ਸਿਖ ਤਾਂ ਹੋ ਸਕਦੇ ਹਨ ਪਰ ਸ੍ਰੀ ਰਾਮਾਨੰਦ ਜੀ ਦੇ ਨਿਜ ਦੇ ਸਿਖ ਨਹੀਂ ਜਾਪਦੇ।

## ਭਗਤ ਰਵਿਦਾਸ ਤੇ ਕਬੀਰ

ਵਰਤਮਾਨ ਖੋਜ ਅਨੁਸਾਰ ਭਗਤ ਕਬੀਰ ਦਾ ਸਮਾਂ ਸੰਮਤ 1445 ਬਿ: ਤੋਂ 1495 ਬਿ: ਮੰਨਿਆ ਗਿਆ ਹੈ। ਇਸ ਹਿਸਾਬ ਨਾਲ ਭਗਤ ਰਵਿਦਾਸ ਤੇ ਕਬੀਰ ਦਾ ਸਮਕਾਲੀ

45. ਉਕਤ, ਪੰਨਾ 340.
46. ਰਾਮਾਨੰਦ ਸੰਪ੍ਰਦਾਇ ਤਥਾ ਹਿੰਦੀ ਸਾਹਿਤਯ ਪਰ ਉਸ ਕਾ ਪ੍ਰਭਾਵ, ਪੰਨਾ 184.
47. ਹਿੰਦੀ ਸੰਤ ਸਾਹਿਤਯ, ਪੰਨਾ 42.

ਹੋਣਾ ਸਾਬਤ ਹੁੰਦਾ ਹੈ। ਅਨੰਤ ਦਾਸ ਰਚਿਤ 'ਰੈਦਾਸ ਪਰਿਚਈ', ਸੰਤ ਨਾਭਾ ਦਾਸ ਦੀ 'ਭਗਤ ਮਾਲ', ਬਖਸ਼ੀ ਦਾਸ ਦੀ 'ਰੈਦਾਸ ਰਮਾਇਣ', ਸੇਨ ਜੀ ਦਾ 'ਰਵਿਦਾਸ-ਕਬੀਰ ਸੰਬਾਦ', ਆਦਿਕ ਪ੍ਰਾਚੀਨ ਗ੍ਰੰਥ, ਬਰਕਤ ਸਿੰਘ ਅਨੰਦ, ਪ੍ਰਤਾਪ ਸਿੰਘ ਜੋਤਸ਼ੀ, ਹਰੀਸ਼ ਚੰਦਰ, ਕਾਲਾ ਸਿੰਘ ਨਾਮਧਾਰੀਆ, ਲਾਲ ਸਿੰਘ ਨਰੋਤਮ ਆਦਿਕ ਸਾਰੇ ਵਿਦਵਾਨ ਇਸ ਦੀ ਪੁਸ਼ਟੀ ਕਰਦੇ ਹਨ।

ਆਧੁਨਿਕ ਵਿਦਵਾਨ ਮੈਕਾਲਫ[48] ਤੇ ਮੈਕਲੋਡ[49] ਵੀ ਏਸੇ ਮਤ ਦੇ ਧਾਰਨੀ ਹਨ। ਡਾ. ਜੋਧ ਸਿੰਘ[50], ਪ੍ਰੋ. ਰਾਮ ਕੁਮਾਰ ਵਰਮਾ,[51] ਸ੍ਰੀ ਰਾਮ ਚੰਦਰ ਸੁਕਲ,[52] ਪਰਸ਼ੁਰਾਮ ਚਤੁਰਵੇਦੀ[53], ਡਾ. ਬਦਰੀ ਨਾਰਾਇਣ ਡਾ. ਹਜਾਰੀ ਪ੍ਰਸ਼ਾਦਿ ਦਿਵੇਦੀ,[55] ਡਾ. ਜੋਗਿੰਦਰ ਸਿੰਘ,[56] ਅਚਾਰੀਆ ਪ੍ਰਿਥੀ ਸਿੰਹੁ ਅਜਾਦ[57] ਆਦਿ ਵਿਦਵਾਨ ਵੀ ਇਸ ਦੀ ਪੁਸ਼ਟੀ ਕਰਦੇ

---

48. See f.no. 30.

49. "The second of the important saint was Raidas an out caste leather-maker (Cheemar) of Banars. Chronoligically Ravidas follows Kabir............"

*Guru Nanak and the Sikh Religion*, p. 154

50. "ਭਗਤ ਕਬੀਰ ਤੇ ਰਵਿਦਾਸ ਦੋਵੇਂ ਸਮਕਾਲੀ ਸਨ"

-ਭਗਤ ਰਵਿਦਾਸ ਜੀਵਨੀ ਤੇ ਰਚਨਾ, ਪੰਨਾ 14.

51. "ਯੇ ਰਾਮਾਨੰਦ ਕੇ ਸ਼ਿਸ਼ ਔਰ ਕਬੀਰ ਕੇ ਸਮਕਾਲੀ ਥੇ। ਇਨ ਕਾ ਆਵਿਰਭਾਵ ਕਾਲ ਕਬੀਰ ਕੇ ਸਮੇਂ ਹੀ ਮਾਨਨਾ ਚਾਹੀਏ।"

-ਹਿੰਦੀ ਸਾਹਿਤਯ ਕਾ ਆਲੋਚਨਾਤਮਕ ਇਤਿਹਾਸ, ਪੰਨਾ 224.

52. "ਐਸਾ ਜਾਨ ਪੜਤਾ ਹੈ ਕਿ ਯੇ ਕਬੀਰ ਸੇ ਬਹੁਤ ਪੀਛੇ ਰਾਮਾਨੰਦ ਕੇ ਸ਼ਿਸ਼ ਹੁਏ"

-ਹਿੰਦੀ ਸਾਹਿਤਯ ਕਾ ਇਤਿਹਾਸ, ਸੰ. 2022, ਪੰਨਾ 75.

53. "ਕਬੀਰ ਸਾਹਿਬ ਸੇ ਇਨ ਕੀ ਭੇਂਟ ਕੀ ਏਕ ਆਧ ਕਥਾ ਅਵਸ਼ ਪ੍ਰਚਲਤ ਹੈ।"

-ਉਤਰੀ ਭਾਰਤ ਕੀ ਸੰਤ ਪਰੰਪਰਾ, ਪੰਨਾ 240.

54. "ਵਿਚਾਰਧਾਰਾ ਕੀ ਦ੍ਰਿਸ਼ਟੀ ਸੇ ਰੈਦਾਸ ਜੀ ਭੀ ਕਬੀਰ ਸੇ ਹੀ ਅਧਿਕ ਪ੍ਰਭਾਵਤ ਥੇ।"

-ਰਾਮਾਨੰਦ ਸੰਪ੍ਰਦਾਯ ਤਥਾ ਹਿੰਦੀ ਸਾਹਿਤਯ ਪਰ ਉਸ ਕਾ ਪਰਭਾਵ, ਪੰਨਾ 236.

55. "ਰੈਦਾਸ ਕਬੀਰ ਸੇ ਅਵਸਥਾ ਮੇਂ ਕਦਾਚਿਤ ਬੜੇ ਥੇ।"-ਹਿੰਦੀ ਸਾਹਿਤਯ ਕੀ ਭੂਮਿਕਾ, ਪੰਨਾ 57.

56. ਸੰਤ ਰੈਦਾਸ, ਪੰਨਾ 13.

57. ਰਵਿਦਾਸ ਦਰਸ਼ਨ, ਪੰਨਾ 71

ਹਨ। ਪਰ ਉਮਰ ਵਿਚ ਭਗਤ ਰਵਿਦਾਸ ਵੱਡੇ ਸਨ ਜਾਂ ਕਬੀਰ। ਇਸ ਬਾਰੇ ਕੁੱਝ ਵਿਦਵਾਨਾਂ ਵਿਚ ਮਤਭੇਦ ਹੈ। ਜਿਹੜੇ ਵਿਦਵਾਨ ਰਵਿਦਾਸ ਜੀ ਦਾ ਜਨਮ 1433 ਸੰਮਤ ਵਿਚ ਹੋਇਆ ਮੰਨਦੇ ਹਨ ਉਹ ਰਵਿਦਾਸ ਜੀ ਨੂੰ ਕਬੀਰ ਨਾਲੋਂ ਉਮਰ ਵਿਚ ਵਡਾ ਗਿਣਦੇ ਹਨ। ਅਜੇਹੇ ਵਿਦਵਾਨਾਂ ਦੀ ਅਗਵਾਈ ਡਾ. ਹਜਾਰੀ ਪ੍ਰਸ਼ਾਦਿ ਦਿਵੇਦੀ ਤੇ ਅਚਾਰਯ ਪ੍ਰਿਥੀ ਸਿੰਘ ਅਜ਼ਾਦ ਕਰਦੇ ਹਨ। ਇਹ ਵਿਦਵਾਨ ਕਬੀਰ ਸਾਹਿਬ ਦੀ ਇਕ ਪੰਗਤੀ 'ਸਾਧਨ ਮੈਂ ਰੈਦਾਸ ਸੰਤ ਹੈ ਸਪੁਚ ਰਿਸੀ ਸੋ ਮਾਨਿਆ" ਨੂੰ ਲੈ ਕੇ ਆਪਣੇ ਮੱਤ ਦਾ ਸਮਰਥਨ ਕਰਦੇ ਹਨ। ਪਰ ਕਬੀਰ ਜੀ ਦੀ ਇਸ ਪੰਗਤੀ ਬਾਰੇ ਵੀ ਵਿਦਵਾਨਾਂ ਵਿਚ ਮਤਭੇਦ ਹੈ।

ਡਾ. ਜੋਗਿੰਦਰ ਸਿੰਘ ਇਸ ਪੰਗਤੀ ਬਾਰੇ ਲਿਖਦੇ ਹਨ ਕਿ "ਵਹੀ ਪੰਕਤੀ ਕਬੀਰ ਕੀ ਰਚਨਾਉਂ ਮੇਂ ਬਹੁਤ ਸੇ ਪਾਠੋਂ ਮੇਂ ਨਹੀਂ ਮਿਲਤੀ ਹੈ ਅਤ: ਇਸ ਪੰਕਤਿ ਕੋ ਪਕਸਪਤ ਭੀ ਮਾਨਾ ਜਾ ਸਕਤਾ ਹੈ।[58]

ਜੇਕਰ ਇਸ ਰਚਨਾ ਨੂੰ ਭਗਤ ਕਬੀਰ ਜੀ ਦੀ ਮੰਨ ਵੀ ਲਈਏ ਤਾਂ ਵੀ ਇਸ ਤੋਂ ਇਹ ਗੱਲ ਜ਼ਾਹਿਰ ਨਹੀਂ ਹੁੰਦੀ ਕਿ ਰਵਿਦਾਸ ਜੀ ਕਬੀਰ ਨਾਲੋਂ ਉਮਰ ਵਿਚ ਵੱਡੇ ਸਨ। ਹਾਂ ਇਹ ਕਿਹਾ ਜਾ ਸਕਦਾ ਹੈ ਕਿ ਇਸ ਪੰਗਤੀ ਵਿਚ ਕਬੀਰ ਜੀ ਨੇ ਰਵਿਦਾਸ ਜੀ ਪ੍ਰਤੀ ਸਰਧਾ-ਭਾਵਨਾ ਪ੍ਰਗਟ ਕੀਤੀ ਹੈ।

ਪ੍ਰਸਿੱਧ ਵਿਦਵਾਨ ਡਾ. ਮੈਕਲੋੜ ਦਾ ਇਸ ਬਾਰੇ ਮਤਿ ਇਸ ਪ੍ਰਕਾਰ ਹੈ:

> The traditional link between Ramanand and Kabir is barely plausible on chronological grounds, and it is evident that Raidas was younger than Kabir. This is the conclusion which is indicated by the references which he makes to Kabir and it places him beyond the time of Ramanand. Moreover, there is no hint of such a relationship in any of his works.[59]

ਰਵਿਦਾਸ-ਬਾਣੀ ਦੇ ਅੰਤਰ ਸਾਖੀ ਸਿਟਿਆਂ, "ਅਨੰਤ ਦਾਸ ਦੀ ਰੈਦਾਸ ਪਰਿਚਈ" ਅਤੇ "ਕਬੀਰ-ਰੈਦਾਸ ਸੰਵਾਦ" ਤੋਂ ਸਪਸ਼ਟ ਹੁੰਦਾ ਹੈ ਕਿ ਭਗਤ ਰਵਿਦਾਸ ਜੀ ਕਬੀਰ ਸਾਹਿਬ ਦਾ ਬਹੁਤ ਸਤਿਕਾਰ ਕਰਦੇ ਸਨ :

---

58. ਸੰਤ ਰੈਦਾਸ, ਪੰਨਾ 13.
59. op. cit. p. 155.

ਤਬ ਰੈਦਾਸ ਵਿਚਾਰੀ ਬਾਤਾ। ਗੁਰੂ ਸਮਾਨ ਕਬੀਰ ਬਡ ਭ੍ਰਾਤਾ।।[60]

ਇਸ ਤਰ੍ਹਾਂ ਭਲੇ ਹੀ ਭਗਤ ਰਵਿਦਾਸ ਕਬੀਰ ਸਾਹਿਬ ਨਾਲੋਂ ਉਮਰ ਵਿਚ ਵੱਡੇ ਹੋਣ ਪਰ ਭਗਤ ਸ੍ਰਿੰਖਲਾ ਵਿਚ ਉਨ੍ਹਾਂ ਦੀ ਮਾਨਤਾ ਕਬੀਰ ਸਾਹਿਬ ਤੋਂ ਬਾਅਦ ਹੀ ਆਉਂਦੀ ਹੈ।

**ਭਗਤ ਰਵਿਦਾਸ ਤੇ ਗੁਰੂ ਨਾਨਕ ਦੇਵ ਜੀ :**

ਪ੍ਰਿਥੀ ਸਿੰਹੁ ਅਜ਼ਾਦ ਦੇ ਕਥਨ ਅਨੁਸਾਰ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਨਮ (ਸੰਮਤ 1526) ਸਮੇਂ ਭਗਤ ਰਵਿਦਾਸ ਜੀ ਦੀ ਉਮਰ 93 ਸਾਲ ਦੀ ਹੋ ਚੁਕੀ ਸੀ। ਆਪ ਜੀ, ਭਗਤ ਰਵਿਦਾਸ ਜੀ ਤੇ ਗੁਰੂ ਨਾਨਕ ਦੇਵ ਜੀ ਦੀ ਭੇਂਟ 1555 ਬਿ: ਸੰ. ਵਿਚ ਹੋਣੀ ਮੰਨਦੇ ਹਨ। ਪਰ ਇਹ ਉਹ ਸਮਾਂ ਹੈ ਜਦੋਂ ਗੁਰੂ ਨਾਨਕ ਸਾਹਿਬ ਨੇ ਪੂਰਬ ਦੀ ਪਹਿਲੀ ਉਦਾਸੀ ਆਰੰਭੀ। ਅਜ਼ਾਦ ਜੀ ਇਥੇ ਦੋ ਸਲੋਕ ਭੀ ਭਗਤ ਰਵਿਦਾਸ ਜੀ ਪ੍ਰਤੀ ਗੁਰੂ ਨਾਨਕ ਸਾਹਿਬ ਵਲੋਂ ਉਚਾਰੇ ਦਸਦੇ ਹਨ :

1. ਰਵਿਦਾਸ ਚਮਾਰੁ ਉਸਤਤਿ ਕਰੇ ਹਰਿ ਕੀਰਤ ਨਿਮਖ ਇਕ ਗਾਇ।।[61]
   ਪਤਿਤ ਜਾਤਿ ਉਤਮੁ ਭਇਆ, ਚਾਰ ਵਰਨ ਪਏ ਪਗਿ ਆਇ।।
2. ਰਵਿਦਾਸ ਧਿਆਏ ਪ੍ਰਭੂ ਅਨੂਪ ਗੁਰਦੇਵ ਨਾਨਕ ਗੋਬਿੰਦ ਰੂਪ।[62]

ਪਰ ਉਕਤ ਦੋਵੇਂ ਸ਼ਬਦ ਗੁਰੂ ਨਾਨਕ ਸਾਹਿਬ ਦੇ ਉਚਾਰੇ ਹੋਏ ਨਹੀਂ ਹਨ ਸਗੋਂ ਗੁਰੂ ਰਾਮ ਦਾਸ ਤੇ ਗੁਰੂ ਅਰਜਨ ਸਾਹਿਬ ਜੀ ਦੇ ਹਨ।

ਗੁਰੂ ਅਰਜਨ ਸਾਹਿਬ ਦੇ ਭਤੀਜੇ ਸੋਢੀ ਮਿਹਰਬਾਨ ਦੀ ਰਚਨਾ 'ਜਨਮ ਸਾਖੀ ਸ੍ਰੀ ਨਾਨਕ ਦੇਵ ਜੀ' ਦੀ ਪਹਿਲੀ ਸੈਂਚੀ ਵਿਚ 'ਸ੍ਰੀ ਗੁਰੂ ਨਾਨਕ ਦੇਵ ਜੀ ਅਜੁਧਿਆ ਵਿਚ' (ਅ) ਦੇ ਸਿਰਲੇਖ ਹੇਠ, "ਗੋਸ਼ਟਿ ਗੁਰੂ ਬਾਬੇ ਨਾਨਕ ਜੀ ਕੀ ਭਗਤਾਂ ਨਾਲ" ਦਾ ਵਰਣਨ ਮਿਲਦਾ ਹੈ, ਜਿਸ ਵਿਚ ਦਸਿਆ ਗਿਆ ਹੈ ਕਿ ਬਹੁਤ ਸਾਰੇ ਭਗਤ ਇਕੱਠੇ ਹੋ ਕੇ ਗੁਰੂ ਨਾਨਕ ਸਾਹਿਬ ਜੀ ਨੂੰ ਮਿਲਣ ਆਏ। ਇਨ੍ਹਾਂ ਭਗਤਾਂ ਵਿਚ ਰਵਿਦਾਸ ਜੀ ਦਾ ਨਾਮ ਵੀ ਸ਼ਾਮਲ ਹੈ:

"ਤਬ ਬਾਬਾ ਨਾਨਕ ਜੁਹਦੀ ਅਜੋਧਿਆ ਮਹਿ ਬੈਠਾ ਪਰਲੀ ਦਖਣ ਦੀ ਤਰਫ

---

60. ਹੱਥ ਲਿਖਿਤ ਨੰ: 1843, ਸਿਟੀ ਪੈਲੇਸ, ਜੋਧਪੁਰ ਮਿਤੀ 1665 ਈ.
61. ਗੁ. ਗ੍ਰੰ., ਪੰਨਾ 733
62. ਉਹੀ, ਪੰਨਾ 1192.

ਏਕੁ ਪੰਜ ਤੀਰਥੀ ਥੀ ਉਸਕੇ ਊਪਰਿ ਮਨੁ ਥਾ, ਉਸ ਹੀ ਮਹਿ ਬੈਠਾ ਨਾਮੁ ਸਿਮਰਨ ਕਰਤਾ ਥਾ, ਤਬ ਸ੍ਰੀ ਪਾਰਬ੍ਰਹਮ ਕੀ ਆਗਿਆ ਸਾਥਿ ਸਭਿ ਭਗਤ ਮਿਲੈ, ਮਿਲਿ ਕਰਿ ਮਿਲਨੇ ਆਏ–ਨਾਮਾ, ਜੈ ਦੇਉ–ਕਬੀਰੁ, ਤਿਲੋਚਨ, ਰਵਿਦਾਸ, ਸੇਨ, ਸਧਨਾ, ਧੰਨਾ, ਬੇਣੀ।"[63]

ਸੋਢੀ ਮਿਹਰਬਾਨ ਦੀ ਉਕਤ ਸੂਚਨਾ ਇਤਿਹਾਸਕ ਪੱਖ ਨੂੰ ਅੱਖੋਂ ਓਹਲੇ ਕਰ ਕੇ ਮਿਥਿਹਾਸਕ ਲਿਖੀ ਜਾਪਦੀ ਹੈ ਕਿਉਂਕਿ ਭਗਤ ਰਵਿਦਾਸ ਜੀ ਦੇ ਨਾਲ ਭਗਤ ਨਾਮਦੇਵ, ਜੈ ਦੇਵ ਤੇ ਕਬੀਰ ਆਦਿ ਦਾ ਗੁਰੂ ਨਾਨਕ ਦੇਵ ਜੀ ਨੂੰ ਅਜੁਧਿਆ ਵਿਚ ਮਿਲਣ ਆਉਣਾ ਇਤਿਹਾਸਕ ਡੀਠ ਤੋਂ ਗ਼ਲਤ ਹੈ ਕਿਉਂਕਿ ਇਹ ਭਗਤ ਗੁਰੂ ਨਾਨਕ ਸਾਹਿਬ ਦੀ ਪੂਰਬ ਫੇਰੀ ਸਮੇਂ ਤੋਂ ਕਿਤੇ ਪਹਿਲਾਂ ਅਕਾਲ ਚਲਾਣਾ ਕਰ ਚੁਕੇ ਸਨ।

ਸੁਵਰਗੀ ਸ੍ਰ. ਧੰਨਾ ਸਿੰਘ 'ਗੁਲਸ਼ਨ' ਸਾਬਕ ਭਲਾਈ ਮੰਤਰੀ, ਭਾਰਤ ਸਰਕਾਰ ਆਪਣੇ ਇਕ ਲੇਖ "ਨੀਚੋਂ ਊਚ ਭਗਤ ਰਵਿਦਾਸ ਜੀ" ਵਿਚ ਲਿਖਦੇ ਹਨ ਕਿ :

> ਸ਼ਿਵਰਾਤਰੀ ਦੇ ਮੇਲੇ ਸਮੇਂ ਸੰਨ 1509 ਫਰਵਰੀ 19 ਨੂੰ 47 ਸਾਲ ਦੀ ਉਮਰ ਵਿਚ ਗੁਰੂ ਨਾਨਕ ਦੇਵ ਜੀ ਜਗਤ ਨੂੰ ਤਾਰਦੇ ਹੋਏ ਕਾਸ਼ੀ ਪੁਰ ਪਹੁੰਚੇ, ਸਿੱਧੇ ਭਗਤ ਰਵਿਦਾਸ ਜੀ ਦੇ ਡੇਰੇ ਜਾ ਚਰਨ ਪਾਏ। ਭਗਤ ਜੀ ਨੇ ਆਦਰ ਨਾਲ ਨੀਵੇਂ ਹੋ ਕੇ ਨਿਮਸਕਾਰ ਕਰਕੇ ਸਵਾਗਤ ਵਿਚ ਖਲੋ ਕੇ ਜੀ ਆਇਆਂ ਆਖਿਆ। ਗੁਰੂ ਜੀ ਨੇ ਘੁੱਟ ਕੇ ਗਲੇ ਨਾਲ ਲਗਾਇਆ ਅਤੇ ਬਚਨ ਕੀਤਾ ਪੁਰਖਾ, ਤੇਰਾ ਜਨਮ ਸਫਲ, ਤੇਰੀਆਂ ਘਾਲਾਂ ਥਾਂ ਪਈਆਂ, ਲੱਖਾਂ ਭੁਲੇ ਪਾਂਧੀਆਂ ਨੂੰ ਸੁਚੇ ਮਾਰਗ ਪਾਇਆ, ਤੇਰਾ ਨਾਮ ਅਮਰ ਰਹੇਗਾ, ਤੇਰੀ ਬਾਣੀ ਸਾਡੀ ਬਾਣੀ ਨਾਲ ਪੂਜੀ ਜਾਵੇਗੀ, ਤੇਰੇ ਨਾਮ ਨੂੰ ਨਮਸਕਾਰਾਂ ਹੋਣਗੀਆਂ। ਜਗਤ ਸੁਧਾਰ ਲਈ ਪ੍ਰਸਪਰ ਗੋਸ਼ਟੀ ਹੁੰਦੀ ਰਹੀ, ਲੰਗਰ ਦਾ ਪ੍ਰਬੰਧ ਭਗਤ ਜੀ ਦੇ ਡੇਰੇ ਹੀ ਰਿਹਾ।[64]

'ਗੁਲਸ਼ਨ' ਜੀ ਨੇ ਉਕਤ ਸੂਚਨਾ ਦੀ ਪ੍ਰਮਾਣਿਕਤਾ ਲਈ ਕਿਸੇ ਸ੍ਰੋਤ ਦਾ ਹਵਾਲਾ ਨਹੀਂ ਦਿੱਤਾ ਉਂਜ ਇਸ ਟੂਕ ਦੀ ਲਿਖਤ ਤੇ ਸ਼ਬਦਾਵਲੀ ਤੋਂ ਪ੍ਰਗਟ ਹੁੰਦਾ ਹੈ ਕਿ ਇਹ ਟੂਕ ਕਿਸੇ ਪੁਰਾਤਨ ਸ੍ਰੋਤ ਤੋਂ ਲਈ ਗਈ ਹੈ ਜੋ ਸਾਡੀ ਪਕੜ ਵਿਚ ਨਹੀਂ ਆ ਸਕੀ।

'ਜਨਮ ਸਾਖੀ ਭਗਤ ਰਵਿਦਾਸ' ਦੇ ਕਰਤਾ ਗਿ. ਬਰਕਤ ਸਿੰਘ ਅਨੰਦ ਅਤੇ ਸ੍ਰੀ

---

63. ਸੋਢੀ ਮਿਹਰਬਾਨ, ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ, ਅਰਥਾਤ ਪੋਥੀ ਸਚਖੰਡ, ਸੰਚੀ ਪਹਿਲੀ ਪੰਨਾ 190.
64. ਪੰਜਾਬੀ ਦੁਨੀਆਂ, ਜੁਲਾਈ–ਅਗਸਤ 1971, ਪੰਨਾ 24.

ਹਰੀਸ਼ ਚੰਦਰ ਗੁਰੂ ਨਾਨਕ ਸਾਹਿਬ ਤੇ ਭਗਤ ਰਵਿਦਾਸ ਜੀ ਦੀ ਮੁਲਾਕਾਤ 1545 ਬਿ. 1488 ਈ. ਵਿਚ ਮੰਨਦੇ ਹਨ।[65] ਪਰ ਇਹ ਮਿਤੀ ਠੀਕ ਨਹੀਂ ਜਾਪਦੀ ਕਿਉਂਕਿ ਗੁਰੂ ਨਾਨਕ ਦੇਵ ਜੀ ਦੀਆਂ ਉਦਾਸੀਆਂ ਦਾ ਸਮੁਚਾ ਸਮਾਂ 1497 ਤੋਂ 1522 ਈਸਵੀ ਤਕ ਮੰਨਿਆ ਜਾਂਦਾ ਹੈ ਜਦੋਂ ਕਿ ਜਨਮ-ਸਾਖੀ ਦੇ ਕਰਤਾ ਦੇ ਹਿਸਾਬ ਨਾਲ ਇਹ ਮਿਤੀ 1488 ਈ. ਹੀ ਬਣਦੀ ਹੈ।

ਸੋਢੀ ਮਿਹਰਬਾਨ ਤਾਂ ਇਹ ਵੀ ਕਹਿੰਦਾ ਹੈ ਕਿ ਭਗਤ ਰਵਿਦਾਸ ਜੀ ਦੀ ਬਾਣੀ ਗੁਰੂ ਨਾਨਕ ਸਾਹਿਬ ਦੇ ਸਮੇਂ ਪੰਜਾਬ ਵਿਚ ਕਾਫ਼ੀ ਲੋਕ-ਪ੍ਰਿਯ ਹੋ ਚੁੱਕੀ ਸੀ ਜਿਸਨੂੰ ਮਰਦਾਨਾ ਗਾਂਵਦਾ ਸੀ :

"ਮਰਦਾਨਾ-ਤਲਵੰਡੀ ਰਾਇ ਭੋਐਂ ਕੀ ਰਹਿੰਦਾ, ਰਬਾਬ ਵਜਾਇਦਾ, ਨਾਮਾ, ਕਬੀਰ, ਤ੍ਰਿਲੋਚਨ, ਰਵਿਦਾਸ, ਧੰਨੇ, ਬੇਣੀ ਕੇ ਪਦੇ ਗਾਵਤਾ।। ਗੁਰੂ ਨਾਨਕ ਕੇ ਆਗੇ ਪਦੇ ਗਾਵਤਾ।"[66]

ਭਾਈ ਕਾਨ੍ਹ ਸਿੰਘ ਨਾਭਾ ਦਸਦੇ ਹਨ ਕਿ "ਕਾਸ਼ੀ ਅੰਦਰ ਲਕਸਾ ਮਹਲ ਵਿਚ ਗੁਰੂ ਕਾ ਬਾਗ਼ ਗੁਰੂ ਦਵਾਰਾ ਹੈ, ਇਥੇ ਸ੍ਰੀ ਗੁਰੂ ਨਾਨਕ ਦੇਵ ਜੀ ਬਰਾਜੇ ਹਨ ਅਤੇ ਗੋਪਾਲ ਪੰਡਤ ਨੂੰ ਉਪਦੇਸ਼ ਦਿੱਤਾ।"[67] ਪਰ ਰਵਿਦਾਸ ਜੀ ਨਾਲ ਮੁਲਾਕਾਤ ਬਾਰੇ ਕੋਈ ਸੂਚਨਾ ਨਹੀਂ ਦਿਤੀ।

ਬਹੁਤ ਸਾਰੇ ਆਧੁਨਿਕ ਸਾਹਿੱਤਕਾਰਾਂ ਤੇ ਖੋਜੀਆਂ ਦੀਆਂ ਰਚਨਾਵਾਂ ਵਿਚ ਗੁਰੂ ਨਾਨਕ ਸਾਹਿਬ ਦੀ ਬਨਾਰਸ ਫੇਰੀ ਦਾ ਜ਼ਿਕਰ ਤਾਂ ਮਿਲਦਾ ਹੈ ਪਰ ਗੁਰੂ ਸਾਹਿਬ ਦੀ ਭਗਤ ਰਵਿਦਾਸ ਜੀ ਨਾਲ ਹੁੰਦੀ ਭੇਂਟ ਦੀ ਪੁਸ਼ਟੀ ਨਹੀਂ ਹੁੰਦੀ। ਸ਼ਾਇਦ ਪ੍ਰਮਾਣਿਕਤਾ ਦੀ ਅਣਹੋਂਦ, ਇਨ੍ਹਾਂ ਸਾਹਿੱਤਕਾਰਾਂ ਦੇ ਰਸਤੇ ਵਿਚ ਰੁਕਾਵਟ ਬਣੀ ਰਹੀ ਹੈ।

ਉਪਰੋਕਤ ਸਾਰੀ ਵਿਚਾਰ ਤੋਂ ਸਿੱਟਾ ਇਹ ਨਿਕਲਦਾ ਹੈ ਕਿ ਭਾਵੇਂ ਗੁਰੂ ਨਾਨਕ ਸਾਹਿਬ ਤੇ ਭਗਤ ਰਵਿਦਾਸ ਜੀ ਦੀ ਮੁਲਾਕਾਤ ਦੇ ਹੱਕ ਵਿਚ ਸਾਡੇ ਪਾਸ ਠੋਸ ਪ੍ਰਮਾਣ ਨਹੀਂ

---

65. ਜਨਮ ਸਾਖੀ ਭਗਤ ਰਵਿਦਾਸ, ਪੰ.33
66. ਪੋਥੀ ਸਚ ਖੰਡ, ਪੰਨਾ 73.
67. ਮਹਾਨ ਕੋਸ਼, ਪੰਨਾ 235.

ਹਨ ਪਰ ਕਿਸੇ ਸਾਹਿਤਕਾਰ ਨੇ ਇਸ ਮੁਲਾਕਾਤ ਨੂੰ ਅਜੇ ਤਕ ਰੱਦ ਨਹੀਂ ਕੀਤਾ। ਭਗਤ ਰਵਿਦਾਸ ਜੀ ਤੇ ਗੁਰੂ ਨਾਨਕ ਦੇਵ ਜੀ ਦੇ ਜੀਵਨ-ਕਾਲ,[68] ਗੁਰੂ ਨਾਨਕ ਸਾਹਿਬ ਦੀ ਬਨਾਰਸ ਫੇਰੀ, ਉਸ ਕਾਲ ਅੰਦਰ ਭਗਤ ਰਵਿਦਾਸ ਜੀ ਦਾ ਜੀਵਤ ਹੋਣਾ, ਫੇਰ ਭਗਤ ਜੀ ਦੀ ਬਾਣੀ ਗੁਰੂ ਜੀ ਵੱਲੋਂ ਪ੍ਰਵਾਨ ਕੀਤੀ ਜਾਣੀ ਆਦਿ ਇਸ ਮੁਲਾਕਾਤ ਲਈ ਵਧੇਰੇ ਸੰਭਾਵਨਾਵਾਂ ਦਾ ਕਾਰਨ ਬਣਦੇ ਹਨ।

### ਭਗਤ ਰਵਿਦਾਸ-ਮੀਰਾਂ ਤੇ ਰਾਣੀ ਝਾਲਾ ਬਾਈ

ਮੀਰਾਂ ਨੂੰ ਪਰੰਪਰਾਗਤ, ਭਗਤ ਰਵਿਦਾਸ ਜੀ ਦੀ ਚੇਲੀ ਮੰਨਿਆ ਜਾਂਦਾ ਹੈ। ਪਰ ਵਿਦਵਾਨਾਂ ਵਿਚ ਇਸ ਮਸਲੇ ਉਤੇ ਕਾਫੀ ਵਾਦ-ਵਿਵਾਦ ਹੈ। ਮੀਰਾਂ ਦੇ ਕੁਝ ਪਦ, ਜਿਨ੍ਹਾਂ ਵਿਚ ਉਸ ਨੇ ਭਗਤ ਰਵਿਦਾਸ ਜੀ ਨੂੰ ਆਪਣਾ ਗੁਰੂ ਪ੍ਰਗਟ ਕੀਤਾ ਹੈ, ਨੂੰ ਅਧਾਰ ਬਣਾ ਕੇ ਵਿਦਵਾਨ ਲੋਕਾਂ ਦਾ ਇਕ ਹਿੱਸਾ ਇਸ ਨੂੰ ਭਗਤ ਰਵਿਦਾਸ ਜੀ ਦੀ ਚੇਲੀ ਸਾਬਤ ਕਰਦਾ ਹੈ। ਪਰ ਕਾਲ-ਦ੍ਰਿਸ਼ਟੀ ਅਤੇ ਮੀਰਾਂ ਦੀ ਸਰਗੁਣ ਭਗਤੀ ਨੂੰ ਮੁੱਖ ਰੱਖਦਿਆਂ ਵਿਦਵਾਨਾਂ ਦਾ ਦੂਜਾ ਹਿੱਸਾ ਉਸ ਨੂੰ ਭਗਤ ਰਵਿਦਾਸ ਦੀ ਚੇਲੀ ਮੰਨਣ ਲਈ ਤਿਆਰ ਨਹੀਂ।

ਮੀਰਾਂ ਬਾਈ, ਮੇਰਤਾ[69] ਦੇ ਰਾਣਾ ਰਤਨ ਸਿੰਘ ਰਠੌਲ ਦੀ ਬੇਟੀ ਅਤੇ ਜੋਧਪੁਰ ਦੇ ਬਾਨੀ, ਰਾਓ ਜੋਧਾ ਜੀ ਦੀ ਪੋਤ੍ਰੀ ਸੀ। ਇਸ ਦਾ ਜਨਮ-ਕਾਲ ਵਿਦਵਾਨਾਂ ਨੇ 1560 ਤੋਂ 1603 ਸੰਮਤ ਮੰਨਿਆ ਹੈ।[70] ਇਸ ਦੀ ਸ਼ਾਦੀ ਰਾਣਾ ਸੰਗਰਾਮ ਸਿੰਘ ਦੇ ਵੱਡੇ ਲੜਕੇ ਕੰਵਰ ਬੋਧਰਾਜ ਨਾਲ ਸੰਮਤ 1573 ਵਿਚ ਹੋ ਗਈ, ਪਰ ਬਦਕਿਸਮਤੀ ਨੂੰ ਇਹ ਸੁਹਾਗ ਦਾ ਸੁਖ ਵਧੇਰੇ ਸਮਾਂ ਨਾ ਮਾਣ ਸਕੀ। ਮੀਰਾਂ ਦੇ ਪਤੀ ਦੀ, ਸ਼ਾਦੀ ਤੋਂ 3-4 ਸਾਲ ਉਪਰੰਤ ਮੌਤ ਹੋ ਗਈ, ਜਿਸ ਕਾਰਨ ਇਹ ਇਸ ਸਦਮੇ ਨੂੰ ਬਰਦਾਸ਼ਤ ਨ ਕਰਦੀ ਬੈਰਾਗਣ ਬਣ ਗਈ। ਮੀਰਾਂ ਬਚਪਨ ਤੋਂ ਹੀ ਕ੍ਰਿਸ਼ਨ ਭਗਤ ਸੀ। ਮਨ ਹੀ ਮਨ ਅੰਦਰ ਉਹ ਕ੍ਰਿਸ਼ਨ ਨੂੰ ਆਪਣਾ ਮਾਲਕ (ਪਤੀ) ਮੰਨਦੀ ਸੀ ਅਤੇ ਅੰਤ ਸਮੇਂ ਤਕ ਉਹ 'ਗਿਰਧਰ ਗੋਪਾਲ' ਜਪਦੀ ਰਹੀ।

---

68. Sources on the life and Teachings of Guru Nanak, *The Panjab Past and Present*, Punjabi University, Patiala, 1969, p.355.
69. ਮੇਰਤਾ ਰਾਜਪੂਤਾਨੇ ਵਿਚ ਬੀਕਾਨੇਰ ਅਤੇ ਜੋਧਪੁਰ ਦੇ ਮਧ ਵਿਚ ਹੈ, ਇਸ ਦਾ ਸਟੇਸ਼ਨ ਮੇਰਤਾ ਰੋਡ ਜੋਧਪੁਰ ਰੇਲਵੇ ਲਾਈਨ ਉਪਰ 64 ਮੀਲ ਦੂਰ ਹੈ। ਮ. ਕੋਸ਼., ਪੰਨਾ 730.
70. ਸੰਤ ਰੈਦਾਸ, ਪੰਨਾ 12.

ਠੋਸ ਪ੍ਰਮਾਣਾਂ ਦੀ ਘਾਟ ਕਾਰਨ ਵਿਦਵਾਨਾਂ ਨੇ ਨਿਸ਼ਚਿਆਤਮਕ ਢੰਗ ਨਾਲ ਆਪਣੇ ਮਤਿ ਨੂੰ ਨਹੀਂ ਪ੍ਰਗਟਾਇਆ। ਪੁਰਾਤਨ ਗ੍ਰੰਥ ਅਨੰਤ ਦਾਸ ਦੀ 'ਰੈਦਾਸ ਪਰਿਚਈ' ਅਤੇ ਨਾਭਾ ਦਾਸ ਦੀ 'ਭਗਤ ਮਾਲ' ਅੰਦਰ ਭਗਤ ਰਵਿਦਾਸ ਜੀ ਨੂੰ ਮੀਰਾਂਬਾਈ ਦਾ ਗੁਰੂ ਹੋਣ ਬਾਰੇ ਕੋਈ ਸੂਚਨਾ ਨਹੀਂ ਮਿਲਦੀ ਅਤੇ ਨਾ ਹੀ ਪ੍ਰਿਯਾਦਾਸ (ਟੀਕਾਕਾਰ) ਨੇ ਇਸ ਦਾ ਜ਼ਿਕਰ ਕੀਤਾ ਹੈ। ਕਈਆਂ ਵਿਦਵਾਨਾ ਨੇ ਖਾਨਾ ਪੂਰੀ ਕਰਨ ਲਈ "ਪਰੰਪਰਾ ਤੋਂ ਮੀਰਾਂ ਬਾਈ ਨੂੰ ਗੁਰੂ ਰਵਿਦਾਸ ਜੀ ਦੀ ਚੇਲੀ ਮੰਨਿਆ ਜਾਂਦਾ ਹੈ"[71] ਆਖ ਕੇ ਗਲੋਂ ਗਲਾਵਾਂ ਲਾਹ ਦਿੱਤਾ ਹੈ। ਇਸੇ ਤਰ੍ਹਾਂ ਡਾ. ਬੇਣੀ ਪ੍ਰਸ਼ਾਦ ਸ਼ਰਮਾ ਭਗਤ ਰਵਿਦਾਸ ਜੀ ਦੀ ਚਿਤੌੜ ਫੇਰੀ ਨੂੰ ਮੁਖ ਰਖਦਿਆਂ, ਇਹ ਆਖ ਕੇ "ਇਸੀ ਸਮੇਂ ਮੀਰਾਂ ਭੀ ਰਵਿਦਾਸ ਜੀ ਕੀ ਸ਼ਿਸ਼ਾ ਬਨੀ"[72] ਗੱਲ ਮੁਕਾ ਦਿੰਦੇ ਹਨ। ਡਾ. ਗਣਪਤ ਚੰਦਰ ਗੁਪਤ ਲਿਖਦੇ ਹਨ : "ਇਤਿਹਾਸਕ ਦ੍ਰਿਸ਼ਟੀ ਸੇ ਭੀ ਰੈਦਾਸ ਤਥਾ ਮੀਰਾਂ ਕੇ ਕਾਲ ਮੇਂ ਇਤਨਾ ਅਧਿਕ ਅੰਤਰ ਨਹੀਂ ਕਿ ਜਿਸ ਮੇਂ ਇਨ ਦੋਨੋ ਕਾ ਮਿਲਣ ਅਸੰਭਵ ਹੋ ਜਾਏ।"[73] ਡਾ. ਹਜਾਰੀ ਪ੍ਰਸ਼ਾਦ ਦਿਵੇਦੀ ਅਨੁਸਾਰ : "ਪ੍ਰਸਿਧ ਹੈ ਕਿ ਅੰਤ ਮੇਂ ਮੀਰਾਂ ਬਾਈ ਨੇ ਰੈਦਾਸ ਸੇ ਦੀਕਸ਼ਾ ਗ੍ਰਹਿਣ ਕੀ। ਪ੍ਰੰਤੂ ਹਾਲ ਹੀ ਕੀ ਖੋਜ ਮੇਂ ਇਸ ਮਤ ਪਰ ਸੰਦੇਹ ਪ੍ਰਗਟ ਕੀਆ ਗਿਆ ਹੈ।[74] ਡਾ. ਜੋਗਿੰਦਰ ਸਿੰਹੁ ਦਾ ਮਤਿ ਇਸ ਪ੍ਰਕਾਰ ਹੈ :- "ਮੀਰਾਂ ਨੇ ਰੈਦਾਸ ਕਾ ਗੁਰੂ ਭਾਵ ਸੇ ਅਪਨੇ ਪਦੋਂ ਮੇਂ ਅਨੇਕ ਸਥਲੋਂ ਪਰ ਸਮਰਣ ਕੀਆ ਹੈ ਔਰ ਅਬ ਵੇ ਪਦ ਅਧਿਕਾਰਕ ਰੂਪ ਸੇ ਮੀਰਾਂ ਕੇ ਮਾਨੇ ਜਾ ਚੁਕੇ ਹੈ। ਇਨ ਪਦੋਂ ਕੇ ਪ੍ਰਕਾਸ਼ ਮੇਂ ਰੈਦਾਸ ਕਾ ਗੁਰੂ ਹੋਨੇ ਕੀ ਸੰਭਾਵਨਾ ਉਤਪੰਨ ਹੋਤੀ ਹੈ। ....ਔਰ ਹਮਕੋ ਰੈਦਾਸ ਕੋ ਮੀਰਾਂ ਕਾ ਗੁਰੂ ਮਾਨਨੇ ਕੇ ਹੀ ਪਕਸ਼ ਮੇਂ ਅਧਿਕ ਸ਼ਸ਼ਕਤ ਪ੍ਰਮਾਣ ਮਿਲਤੇ ਹੈਂ।"[75]

ਭਾਈ ਕਾਨ੍ਹ ਸਿੰਘ ਨਾਭਾ ਮੀਰਾਂ ਬਾਈ ਦਾ ਜਨਮ ਸੰਮਤ 1548 ਵਿਚ ਹੋਇਆ ਮੰਨਦੇ ਹਨ, ਅਤੇ ਸ਼ਾਦੀ ਦੀ ਤਾਰੀਖ ਸੰਮਤ 1573 ਦਸਦੇ ਹਨ। ਆਪ ਲਿਖਦੇ ਹਨ ਕਿ ਮੀਰਾਂ ਬਾਈ ਦਾ ਗ੍ਰਿਹਸਤ ਜੀਵਨ ਸੁਖ ਪੂਰਵਕ ਨਹੀਂ ਬੀਤਿਆ, ਕਿਉਂਕਿ ਰਾਨਾ ਦੁਰਗਾ-ਭਗਤ ਸੀ ਅਤੇ ਇਹ ਕ੍ਰਿਸ਼ਨ-ਉਪਾਸ਼ਿਕਾ ਸੀ।[76]

71. ਪ੍ਰਿਥੀ ਸਿੰਹ ਅਜ਼ਾਦ, ਰਵਿਦਾਸ ਦਰਸ਼ਨ, ਪੰਨਾ 35.
72. ਸੰਤ ਗੁਰੂ ਰਵਿਦਾਸ, 41.
73. ਹਿੰਦੀ ਸਾਹਿਤਯ ਕਾ ਵੈਗਿਆਨਿਕ ਇਤਿਹਾਸ, ਪੰਨਾ 208.
74. ਹਿੰਦੀ ਸਾਹਿਤ ਕੀ ਭੂਮਿਕਾ, ਪੰਨਾ 58.
75. ਸੰਤ ਰੈਦਾਸ, ਪੰਨਾ 10-11.
76. ਮਹਾਨ ਕੋਸ਼, ਪੰਨਾ 730.

ਮੀਰਾਂਬਾਈ ਦਾ ਇਕ ਸਲੋਕ ਭਾਈ ਬੰਨੂੰ ਦੀ ਬੀੜ ਅੰਦਰ ਮਾਰੂ ਰਾਗ ਦਾ ਦਿੱਤਾ ਮਿਲਦਾ ਹੈ।[77] ਇਸ ਬ੍ਰਿਹਾ ਭਰਪੂਰ ਪਦੇ ਵਿਚ ਵੀ ਮੀਰਾਂ ਕ੍ਰਿਸ਼ਨ-ਭਗਤ ਹੀ ਪ੍ਰਗਟ ਹੁੰਦੀ ਹੈ।

ਯੂਰਪੀਨ ਸਾਹਿੱਤ ਖੋਜੀਆਂ ਮੈਕਾਲਿਫ, ਮੈਕਲੋਡ, ਐਚ.ਐਚ. ਵਿਲਸਨ ਆਦਿ ਨੇ ਮੀਰਾਂ ਅਤੇ ਰਵਿਦਾਸ ਜੀ ਦੇ ਗੁਰੂ ਚੇਲੀ ਹੋਣ ਬਾਰੇ ਕੋਈ ਸੂਚਨਾ ਨਹੀਂ ਦਿੱਤੀ।

ਸ੍ਰੀ ਪਰਸੂਰਾਮ ਚਤੁਰਵੇਦੀ "ਮੀਰਾਂਬਾਈ ਔਰ ਨਾਮਦੇਵ ਤਥਾ ਰੈਦਾਸ" ਦੇ ਨਾਮ ਹੇਠ ਲਿਖੇ ਖੋਜ-ਪੱਤ੍ਰ ਵਿਚ ਲਿਖਦੇ ਹਨ ਕਿ "ਰੈਦਾਸ ਜੀ ਕਦਾਚਿਤ ਵਿਕਰਮ ਕੀ ਪੰਦਰਵੀਂ ਸ਼ਤਾਬਦੀ ਕੇ ਮਧਯ ਮੇਂ ਉਤਪੰਨ ਹੂਏ ਥੇ ਔਰ ਮੀਰਾਂਬਾਈ ਕਾ ਜਨਮ ਵਿਕਰਮ ਕੀ ਸੋਲਵੀਂ ਸ਼ਤਾਬਦੀ ਕੇ ਮਧਯ ਮੇਂ ਹੂਆ ਥਾ, ਕਿੰਤੂ ਮੀਰਾਂ ਕੇ ਸਮਯ ਰਾਜਸਥਾਨ ਕੀ ਔਰ ਅਧਿਕਤਰ ਰੈਦਾਸੀ ਸੰਤੋਂ ਦਵਾਰਾ ਹੀ ਸੰਤ ਮਤ ਕਾ ਪ੍ਰਚਾਰ ਹੋਤੇ ਰਹਨੇ ਕੇ ਕਾਰਣ ਉਨੋਂ ਨੇ ਰੈਦਾਸ ਜੀ ਕੋ ਅਪਨੇ ਪੂਰੱਖ ਗੁਰੂ ਕੀ ਭਾਂਤਿ ਸਮਝ ਰਖਾ ਥਾ।[78]

ਉਪਰੋਕਤ ਅਨੁਸਾਰ ਭਗਤ ਰਵਿਦਾਸ ਅਤੇ ਮੀਰਾਂ ਦੇ ਜਨਮ-ਕਾਲ ਵਿਚ ਪੂਰਾ ਇਕ ਸ਼ਤਾਬਦੀ ਦਾ ਅੰਤਰ ਹੈ। ਚਤੁਰਵੇਦੀ ਜੀ ਇਹ ਗੱਲ ਵੀ ਮੰਨਦੇ ਹਨ ਕਿ ਮੀਰਾਂ ਦੇ ਸਮੇਂ ਰਾਜਿਸਥਾਨ ਵਿਚ ਰੈਦਾਸੀ ਸੰਤਾਂ ਵੱਲੋਂ ਸੰਤ ਮਤ ਦਾ ਵਧੇਰੇ ਪ੍ਰਚਾਰ ਕੀਤਾ ਜਾਂਦਾ ਸੀ। ਪਰ ਕੀ ਮੀਰਾਂ, ਰਵਿਦਾਸੀ ਸੰਤਾਂ ਵੱਲੋਂ ਕੀਤੇ ਜਾਂਦੇ ਪ੍ਰਚਾਰ ਤੋਂ ਪ੍ਰਭਾਵਿਤ ਸੀ? ਇਸ ਦਾ ਕੋਈ ਪ੍ਰਮਾਣ ਉਨ੍ਹਾਂ ਨੇ ਨਹੀਂ ਦਿੱਤਾ।

ਸ੍ਰੀ ਭਗਵਾਨ ਦਾਸ ਤਿਵਾੜੀ ਨੇ ਆਪਣੀ ਪੁਸਤਕ-ਵਿਚ ਮੀਰਾਂ ਦੇ ਨਾਮ ਹੇਠ

---

77. "ਮਨ ਹਮਾਰਾ ਬਾਧਿਓ ਰੀ ਮਾਈ, ਕਵਨ ਨੈਨ ਅਪਨੇ ਗੁਨ,
ਤੀਖਣ ਤੀਰ ਬੇਧ ਸਰੀਰ ਦੂਰ ਗਯੋ ਮਾਈ,
ਲਾਗਿਓ ਤਬ ਜਾਨਿਓ ਨਾਹੀ ਅਬ ਨ ਸਹਿਓ ਜਾਈ ਰੀ ਮਾਈ
ਤੰਤ ਮੰਤ ਅਉਖਦ ਕਰਉ ਤਉ ਪੀਰ ਨ ਜਾਈ.
ਹੈ ਕੋਊ ਉਪਕਾਰ ਕਰਤ ਕਵਨ ਦਰਦ ਰੀ ਮਾਈ
ਨਿਕਟਿ ਹਉ ਤੁਮ ਦੂਰ ਨਹੀ, ਬੇਰਾ ਮਿਲਹੁ ਆਈ
ਮੀਰਾਂ ਗਿਰਧਰ ਸੁਆਮੀ ਦਇਆਲ ਤਨ ਕੀ ਤਪਤਿ ਬੁਜਾਈ ਰੀ ਮਾਈ
ਕਵਲ ਨੈਨ ਅਪਨੇ ਗੁਨ ਬਾਧਿਉ ਰੀ ਮਾਈ।"
78. ਮੀਰਾਂ ਬਾਈ ਕੀ ਪਦਾਵਲੀ, ਪੰਨਾ 73.

ਵੱਖ-ਵੱਖ ਸੰਪ੍ਰਦਾਵਾਂ ਵੱਲੋਂ ਰਚੇ ਗਏ ਪਦਾਂ ਬਾਰੇ ਆਪਣੇ ਵਿਚਾਰ ਇਸ ਪ੍ਰਕਾਰ ਪ੍ਰਗਟ ਕੀਤੇ:-

मीरां की लोकप्रियता के अनुरूप ही समय-समय पर पंजाब, बिहार, बंगाला उड़ीसा, मध्यप्रदेश, गुजरात, राजस्थान, आदि प्रदेशों में अनेक भक्तों और गायकों ने मीरां के नाम पर सैंकड़ों पदों की रचना की है। मीरां इन सभी भाषाओं को जानती थी और उन्होंने ही इन अनेक प्रादेशिक और आंचलिक भाषाओं में पद-रचना की होगी, इसका कोई प्रमाण नहीं मिलता। सभी पद जो आज हमें आधुनिक प्रादेशिक भाषाओं से मिल रहे हैं, मीरां के मूल पदों के भाषागत या भावगत रुपान्तर हैं, और अधिकांश पद तो निसंदेह मीरां के नाम पर रचे गये परवर्ती पद हैं। मीरां के मूल पदों की तुलना में ये प्रादेशिक और आंचलिक भाषाओं में प्राप्त सभी पद प्रक्षिप्त हैं, अतः ऐसे सभी पद और पद-संग्रह अप्रामाणिक माने जाने चाहिएं।[79]

ਏਸੇ ਪੁਸਤਕ ਵਿਚ ਅਗੇ ਚਲ ਕੇ ਉਹ ਹੋਰ ਲਿਖਦੇ ਹਨ ਕਿ :

मीरां की मूल पदावली से यह यह बात स्पष्ट रूप से विदित होती है कि मीरां वैष्णव भक्त थीं, श्री कृष्ण उनके आराध्य देव थे और वे उनकी ही माधुर्यभाव से भक्ति करती थीं, किन्तु कालान्तर में मीरां जैसी लोकप्रिय कवयित्री और भक्त आत्मा को अपने-अपने संप्रदाय में खींच लाने के लिए रैदास, चैतन्य, संत और नाथ संप्रदाय वाले अनेक भक्तों और अनुयायिओं ने अपनी-अपनी शब्दावली मीरां के नाम प्रचलित पदों में जोड़ दी या मीरां के नाम से पदों की रचना कर अपने-अपने संप्रदाय के अंतर्गत मीरां के दीक्षित होने की घोषणा कर दी और मीरां-साहित्य के परवर्ती विद्वानों ने इन्हीं को प्रामाणिक मानकर मीरां को संप्रदायिक बंधनों में जकड़ने के अनेक भगीरथ प्रयत्न किये।[80]

ਸ੍ਰੀ ਤਿਵਾੜੀ ਇਸ ਸਾਰੀ ਵਿਚਾਰ ਦਾ ਸਿੱਟਾ ਇਸ ਪ੍ਰਕਾਰ ਕੱਢਦੇ ਹਨ :

"ਵਾਸਤਵ ਮੇਂ ਮੀਰਾਂ ਨੇ ਰੈਦਾਸੀ-ਸੰਪ੍ਰਦਾਯ ਸੇ ਪ੍ਰਭਾਵਤ ਹੋ ਅਥਵਾ ਰੈਦਾਸ ਕੋ ਗੁਰੂ ਮਾਨ ਉਨ ਕੇ ਸੰਬੰਧ ਮੇਂ ਕੁੱਛ ਪਦ ਰਚੇ ਥੇ ਯਹ ਨਿਤਾਂਤ ਭ੍ਰਾਮਕ ਔਰ ਅਸ਼ੁਧ ਧਾਰਣਾ

79. ਮੀਰਾਂ ਕੀ ਪ੍ਰਮਾਣਿਕ ਪਦਾਵਲੀ, ਸਾਹਿਤਯ ਭਵਨ ਲਿਮਟਿਡ, ਅਲਾਹਾਬਾਦ, 1974, ਪੰਨਾ 25.
80. ਉਹੀ
81. ਉਹੀ, ਪੰਨਾ 104.

ਉਪਰੋਕਤ ਸਾਰੀ ਵਿਚਾਰ ਤੋਂ ਅਸੀਂ ਇਸ ਸਿੱਟੇ ਤੇ ਪੁਜੇ ਹਾਂ ਕਿ ਨਿਰਸੰਦੇਮੀਰਾਂ ਬਚਪਨ ਤੋਂ ਹੀ ਕ੍ਰਿਸ਼ਨ ਭਗਤ ਹੋਣ ਕਾਰਨ ਸਰਗੁਣ ਭਗਤੀ ਵੱਲ ਝੁਕਾਅ ਰਖਦੀ ਸੀ। ਉਸਦੀ ਬਚਪਨ ਵਿਚ ਬਣੀ ਵਿਚਾਰਧਾਰਾ ਵਿਚ ਕੋਈ ਮੋੜ ਨਹੀਂ ਸੀ ਆਇਆ, ਇਥੋਂ ਤਕ ਕਿ ਉਹ ਆਪਣੇ ਪਤੀ ਜੋ ਦੁਰਗਾ ਭਗਤ ਸੀ ਨਾਲ ਵੀ ਸਮਝੌਤਾ ਨਹੀਂ ਸੀ ਕਰ ਸਕੀ। ਜਿਸ ਕਰਕੇ ਉਸ ਦਾ ਗ੍ਰਹਿਸਤ ਜੀਵਨ ਨਰਕ ਬਣਿਆ ਰਿਹਾ। ਇਸ ਲਈ ਜੋ ਔਰਤ ਆਪਣੇ ਪਤੀ ਦੀ ਖੁਸ਼ੀ ਹਾਸਲ ਕਰਨ ਹਿਤ ਕ੍ਰਿਸ਼ਨ-ਭਗਤ ਤੋਂ ਦੁਰਗਾ-ਭਗਤ ਨਾ ਬਣ ਸਕੀ ਉਹ ਨਿਰੋਲ ਨਿਰਗੁਣ ਵਾਦੀ ਵਿਚਾਰਧਾਰਾ ਦੇ ਮਾਲਕ ਭਗਤ ਰਵਿਦਾਸ ਜੀ ਨੂੰ ਆਪਣਾ ਗੁਰੂ ਕਿਸ ਤਰ੍ਹਾਂ ਧਾਰ ਸਕਦੀ ਹੈ। ਉਸ ਦੀ ਅਤੇ ਭਗਤ ਰਵਿਦਾਸ ਜੀ ਦੀ ਭਗਤੀ ਭਾਵਨਾ ਅਤੇ ਸਾਧਨਾ ਪਧਤੀ ਦਾ ਕੋਈ ਮੇਲ ਨਹੀਂ। ਏਸੇ ਕਰਕੇ ਸ੍ਰੀ ਤਾਰਕ ਨਾਥ ਅਗ੍ਰਵਾਲ[82] ਅਤੇ ਸ੍ਰੀ ਮਹਾਂਵੀਰ ਗਹਲੌਤ[83] ਮੀਰਾਂ ਨੂੰ ਭਗਤ ਰਵਿਦਾਸ ਜੀ ਦੀ ਸਿਸ਼ ਨਹੀਂ ਮੰਨਦੇ। ਦੂਸਰਾ ਰਵਿਦਾਸ ਜੀ ਦਾ ਅਕਾਲ ਚਲਾਣਾ ਸੰਮਤ 1575 ਮੰਨਿਆ ਜਾਂਦਾ ਹੈ ਅਤੇ ਮੀਰਾਂ ਬਾਈ ਦੀ ਸ਼ਾਦੀ 1573 ਵਿਚ ਹੋਈ ਸੀ। ਮੀਰਾਂ ਦਾ ਸੰਬੰਧ ਰਵਿਦਾਸ ਜੀ ਨਾਲ ਜੋੜਨ ਵਾਲੇ ਵਿਦਵਾਨ ਇਹ ਲਿਖਦੇ ਹਨ ਕਿ ਮੀਰਾਂ ਆਪਣੇ ਪਤੀ ਰਾਜਾ ਬੋਧਰਾਜ ਨਾਲ ਬਨਾਰਸ ਵਿਚ ਭਗਤ ਰਵਿਦਾਸ ਜੀ ਨੂੰ ਮਿਲੀ ਤੇ ਉਥੇ ਹੀ ਆਪ ਨੂੰ ਗੁਰੂ ਧਾਰਨ ਕੀਤਾ। ਪਰ ਇਤਿਹਾਸਕ ਦ੍ਰਿਸ਼ਟੀ ਤੋਂ ਐਸਾ ਸਮਝਣਾ ਵੱਡੀ ਭੁਲ ਹੈ ਕਿਉਂਕਿ ਮੀਰਾਂ ਤੇ ਰਾਜਾ ਬੋਧਰਾਜ ਦੀ ਤਾਂ ਇਕ ਦਿਨ ਵੀ ਨਹੀਂ ਬਣੀ। ਉਹ ਇਕੱਠੇ ਬਨਾਰਸ ਵਿਚ ਕਿਸ ਤਰ੍ਹਾਂ ਜਾ ਸਕਦੇ ਹਨ। ਜੈ ਪੁਰ ਦੇ ਅੰਬੇਰ ਪੈਲੇਸ ਅੰਦਰ ਮਹਾਰਾਜਾ ਮਾਨ ਸਿੰਘ ਵਲੋਂ 450 ਸਾਲ ਪਹਿਲਾਂ ਬਣਵਾਏ ਗਏ "ਮੀਰਾਂ ਮੰਦਰ" ਦੇ ਨੀਂਹ ਪੱਥਰ ਉਪਰ ਉਕਰੇ ਇਹ ਅੱਖਰ "ਭਗਤ ਸਿਰੋਮਣੀ ਮੀਰਾਂ ਬਾਈ ਕੇ ਆਰਾਧਯ ਦੇਵ ਸ੍ਰੀ ਗਿਰਧਰ ਗੋਪਾਲ ਕੀ ਸਾਕਸ਼ਤ ਪ੍ਰਤਿਸ਼ਠਾ ਹੈ ਜਿਨਕੀ ਮੀਰਾਂ ਬਾਈ ਜੀ ਪ੍ਰਤਿ ਦਿਨ ਅਰਚਨਾ ਵੰਦਨਾ ਕਰਤੀ ਥੀ"। ਇਸ ਮੂਰਤੀ ਦੀ ਹੋਂਦ ਵੀ ਮੀਰਾਂ ਬਾਈ ਨੂੰ ਕ੍ਰਿਸ਼ਨ-ਭਗਤ ਸਾਬਤ ਕਰਦੀ ਹੈ। ਪਰ ਪਰੰਪਰਾਗਤ ਲੋਕ ਧਾਰਨਾ ਅਨੁਸਾਰ ਮੀਰਾਂ, ਗੁਰੂ ਰਵਿਦਾਸ ਜੀ ਦੀ ਚੇਲੀ ਸੀ ਅਤੇ ਇਸ ਧਾਰਨਾ ਨੂੰ ਹੀ ਮਾਨਤਾ ਪ੍ਰਾਪਤ ਹੈ।

## ਰਾਣੀ ਝਾਲੀ

ਸੰਮਿਲਿਤ ਸ੍ਰੋਤਾਂ ਵਿਚੋਂ ਅਨੰਤ ਦਾਸ ਦੀ "ਰੈਦਾਸ ਪਰਿਚਈ", ਨਾਭਾ ਦਾਸ ਦੀ

---

82. ਗੁਰੂ ਰੈਦਾਸ, ਪੰਨਾ 56-57.
83. ਮੀਰਾਂ ਜੀਵਨੀ ਔਰ ਕਾਵਯ, ਪੰਨਾ 49 (ਭੂਮਿਕਾ)।

ਭਗਤ ਮਾਲ, ਪ੍ਰਿਯਦਾਸ ਦਾ ਟੀਕਾ, ਆਦਿਕ ਗ੍ਰੰਥਾਂ, ਐਚ.ਐਚ. ਵਿਲਸਨ, ਫਰਕੂਹਰ ਸਾਹਿਬ, ਡਾ. ਰਾਮ ਕੁਮਾਰ ਵਰਮਾ ਅਤੇ ਡਾ. ਦਿਵੇਦੀ ਆਦਿ ਬਹੁਤ ਸਾਰੇ ਵਿਦਵਾਨਾਂ ਨੇ ਚਿਤੌੜ ਦੀ ਰਾਣੀ ਝਾਲਾ ਬਾਈ ਨੂੰ ਭਗਤ ਰਵਿਦਾਸ ਜੀ ਦੀ ਚੇਲੀ ਦਸਿਆ ਹੈ। ਰਾਣੀ ਝਾਲਾਬਾਈ ਦਾ ਸਮਾਂ ਕੁੱਝ ਵਿਦਵਾਨਾਂ ਅਨੁਸਾਰ ਸੰਮਤ 1539-1584 ਅਤੇ ਕੁੱਝ ਇਕ ਵੱਲੋਂ 1490-1525 ਸੰਮਤ ਟਾਂਕਿਆ ਗਿਆ ਹੈ।[84] ਇਹ ਮਹਾਰਾਣਾ ਸੰਗਰਾਮ ਸਿੰਘ ਦੀ ਵਹੁਟੀ ਅਤੇ ਮੀਰਾਂ ਦੀ ਸੱਸ ਸੀ।

ਕਾਲ ਦ੍ਰਿਸ਼ਟੀ ਅਤੇ ਪ੍ਰਾਪਤ ਸ੍ਰੋਤਾਂ ਦੇ ਹਵਾਲਿਆਂ ਅੰਦਰ ਭਗਤ ਰਵਿਦਾਸ ਜੀ ਦਾ ਚਿਤੌੜ ਦੇ ਦਰਬਾਰ ਵਿਚ ਬ੍ਰਹਮ ਭੋਜ ਸਮੇਂ ਵਿਖਾਇਆ ਚਮਤਕਾਰ ਆਦਿ ਅਜੇਹੇ ਤੱਥ ਹਨ ਜਿਸ ਤੋਂ ਇਹ ਗੱਲ ਮੰਨੀ ਜਾ ਸਕਦੀ ਹੈ ਕਿ ਝਾਲਾਬਾਈ ਨੇ ਭਗਤ ਰਵਿਦਾਸ ਜੀ ਨੂੰ ਗੁਰੂ ਧਾਰਨ ਕੀਤਾ ਹੋਵੇ।

### ਅਕਾਲ ਚਲਾਣਾ

ਭਗਤ ਰਵਿਦਾਸ ਜੀ ਦੇ ਅਕਾਲ ਚਲਾਣੇ ਬਾਰੇ ਪ੍ਰੋ. ਰਾਮ ਕੁਮਾਰ ਵਰਮਾ,[85] ਡਾ. ਪਦਮ, ਗਿਆਨੀ ਬਰਕਤ ਸਿੰਘ ਅਨੰਦ ਆਦਿ ਬਹੁਤ ਸਾਰੇ ਵਿਦਵਾਨਾਂ ਨੇ 28 ਮਾਘ ਸੁਦੀ 15 ਦੀ ਪੂਰਨਮਾਸ਼ੀ ਸੰਮਤ 1575/1518 ਈ. ਮੰਨਿਆ ਹੈ, ਪਰ ਸ੍ਰੀ ਭਗਵਤ ਮਿਸ਼ਰ[66] ਸੰਮਤ 1597 ਅਤੇ ਸ੍ਰੀ ਪ੍ਰਿਥੀ ਸਿੰਘ ਅਜ਼ਾਦ[67] 1584 ਸੰਮਤ ਮੰਨਦੇ ਹਨ। ਭਗਤ ਜੀ ਦੇ ਸਮਕਾਲੀਆਂ ਅਤੇ ਸ੍ਵਾਮੀ ਕਾਨ੍ਹ ਪਿਲੇ ਨਾਲ ਮਿਲਾਨ ਕਰਦਿਆਂ ਇਨ੍ਹਾਂ ਪਰੰਪਰਾਗਤ ਤਾਰੀਖਾਂ ਬਾਰੇ ਇਸ ਪ੍ਰਕਾਰ ਸਿੱਟਾ ਨਿਕਲਦਾ ਹੈ : (ਅਗਲੇ ਪੰਨੇ ਤੇ ਦਿੱਤਾ ਚਾਰਟ ਵੇਖੋ)

ਇੰਜ 'ਅਜ਼ਾਦ' ਜੀ ਦੀ ਸੁਝਾਈ ਤਿਥ ਠੀਕ ਸਿੱਧ ਨਹੀਂ ਹੁੰਦੀ ਕਿਉਂਕਿ ਇਸ ਸਾਲ 1584 ਬਿ. ਮਾਘ ਦੀ 10 ਨੂੰ ਪੂਰਨਮਾਸ਼ੀ ਆਉਂਦੀ ਹੈ ਅਤੇ ਉਸ ਦਿਨ ਬੁੱਧਵਾਰ ਹੈ। ਭਗਤ ਰਵਿਦਾਸ ਜੀ ਸਮੇਂ ਮੁਗਲ ਸਮਰਾਟ ਸਿਕੰਦਰ ਲੋਧੀ ਦਾ ਰਾਜ ਸੀ, ਜਿਸ ਦਾ ਸਮਾਂ 1489-1517 ਈ. ਹੈ। ਭਗਤ ਜੀ ਦੇ ਸਮਕਾਲੀ ਭਗਤ ਕਬੀਰ ਦਾ ਸਮਾਂ 1455 ਤੋਂ 1495

---

84. ਉਤਰੀ ਭਾਰਤ ਕੀ ਸੰਤ ਪਰੰਪਰਾ, 242.
85. ਹਿੰਦੀ ਸਾਹਿਤ ਕਾ ਆਲੋਚਨਾਤਮਕ ਇਤਿਹਾਸ, ਪੰਨਾ 322.
86. ਸੰਤੋਂ ਕੇ ਧਾਰਮਿਕ ਵਿਸ਼ਵਾਸ, ਪੰਨਾ 183.
87. ਰਵਿਦਾਸ ਦਰਸ਼ਨ, ਪੰਨਾ 46.

ਬਿ: ਪ੍ਰਵਾਨ ਕੀਤਾ ਜਾਂਦਾ ਹੈ। 'ਸੁਖਮਨੀ ਸੰਹਸਰ ਨਾਮਾ' ਦੀ ਲਿਖਿਤ ਅਤੇ ਬਖ਼ਸ਼ੀ ਦਾਸ ਦੀ 'ਰੈਦਾਸ ਰਾਮਾਯਣ' ਤੋਂ ਸਿੱਧ ਹੁੰਦਾ ਹੈ ਭਗਤ ਜੀ ਸਿਕੰਦਰ ਲੋਧੀ ਦੇ ਸੰਪਰਕ ਅੰਦਰ ਆਏ। ਭਗਤ ਨਾਮਦੇਵ ਜੀ, ਕਬੀਰ ਜੀ, ਤਰਲੋਚਨ, ਸਧਨਾ ਤੇ ਸੈਨ ਜੀ ਭਗਤ ਰਵਿਦਾਸ ਜੀ ਤੋਂ ਪਹਿਲਾਂ ਅਕਾਲ ਚਲਾਣਾ ਕਰ ਚੁੱਕੇ ਸਨ। ਜਿਸ ਕਰਕੇ ਇਕ ਗੱਲ ਨਿਸ਼ਚੇ ਨਾਲ ਕਹੀ ਜਾ ਸਕਦੀ ਹੈ ਕਿ ਆਪ ਜੀ ਦਾ ਅਕਾਲ ਚਲਾਣਾ ਇਨ੍ਹਾਂ 'ਭਗਤਾਂ' ਦੇ ਸਰਗ ਸਿਧਾਰਨ ਤੋਂ ਬਾਅਦ ਅਤੇ ਸਿਕੰਦਰ ਲੋਧੀ ਦੇ ਰਾਜ-ਕਾਲ ਵਿਚ ਹੋਇਆ। ਇਸ ਤਰ੍ਹਾਂ ਆਪ ਜੀ ਦਾ ਅਕਾਲ ਚਲਾਣਾ ਸੰਮਤ 1575 ਤੋਂ 1590 ਵਿਚਕਾਰ ਹੀ ਨਿਰਧਾਰਤ ਕੀਤਾ ਜਾ ਸਕਦਾ ਹੈ।

| ਲੜੀ ਨੰ. | ਦੇਸੀ ਮਹੀਨਾ | ਸੰਮਤ ਬਿਕ੍ਰਮੀ | ਅੰਗਰੇਜ਼ੀ ਮਹੀਨਾ | ਈ. | ਦਿਨ | | ਪੰਨਾ ਕਨੂੰ ਪਿਲੇਐ ਨੰ: 5398 |
|---|---|---|---|---|---|---|---|
| 1. | 1 ਮਾਘ | 1555 | 27 ਜਨਵਰੀ | 1499 | ਐਤਵਾਰ | ਪੂਰਨਮਾਸ਼ੀ | ਪੰ. 200 |
| 2. | 27 ਮਾਘ | 1556 | 23 ਫਰਵਰੀ | 1500 | " | " | ਪੰ. 202 |
| 3. | 27 ਮਾਘ | 1558 | 22 ਫਰਵਰੀ | 1502 | " | ਪੂਰਨਮਾਸ਼ੀ | ਪੰ. 206 |
| 4. | 14 ਮਾਘ | 1562 | 8 ਫਰਵਰੀ | 1506 | " | ਪੂਰਨਮਾਸ਼ੀ | ਪੰ. 214 |
| 5. | 28 ਮਾਘ | 1562 | 22 ਫਰਵਰੀ | 1506 | " | ਅਮਾਵਸ | ਪੰ. 214 |
| 6. | 16 ਮਾਘ | 1568 | 1 ਫਰਵਰੀ | 1512 | " | ਪੂਰਨਮਾਸ਼ੀ | ਪੰ. 226 |
| 7. | 28 ਮਾਘ | 1573 | 22 ਫਰਵਰੀ | 1517 | " | ਪੂਰਨਮਾਸ਼ੀ | ਪੰ. 236 |
| 8. | 19 ਮਾਘ | 1575 | 15 ਜਨਵਰੀ | 1519 | ਸ਼ਨਿਚਰਵਾਰ | ਪੂਰਨਮਾਸ਼ੀ | ਪੰ. 240 |
| 9. | 28 ਮਾਘ | 1575 | 24 ਜਨਵਰੀ | 1519 | ਸੋਮਵਾਰ | " | ਪੰ " |
| 10. | 28 ਮਾਘ | 1576 | 23 ਫਰਵਰੀ | 1520 | ਵੀਰਵਾਰ | " | ਪੰ. 242 |
| 11. | 28 ਮਾਘ | 1584 | 23 ਫਰਵਰੀ | 1528 | ਐਤਵਾਰ | ਨਹੀਂ | ਪੰ. 258 |
| | | ਸੁਦੀ 5, ਸ਼ੁਕਲਪਕਸ਼ | | | | | |
| 12. | 15 ਮਾਘ | 1589 | 9 ਫਰਵਰੀ | 1533 | " | ਪੂਰਨਮਾਸ਼ੀ | ਪੰ. 268 |
| 13. | 28 ਮਾਘ | 1595 | 24 ਫਰਵਰੀ | 1539 | " | " | ਪੰ. 280 |
| 14. | 27 ਮਾਘ | 1596 | 22 ਫਰਵਰੀ | 1540 | " | ਪੂਰਨਮਾਸ਼ੀ | ਪੰ 282 |
| 15. | 4 ਚੇਤ | 1597 | 29 ਫਰਵਰੀ | " | " | | |

## ਭਾਵਨਾ-ਮੂਲਕ ਘਟਨਾਵਾਂ

ਭਗਤ ਰਵਿਦਾਸ ਜੀ ਦੇ ਜੀਵਨ ਨਾਲ ਸੰਬੰਧਿਤ ਵੱਖ ਵੱਖ ਸਾਖੀਆਂ ਜੋ ਸੰਮਿਲਿਤ ਸ੍ਰੋਤਾਂ ਅਤੇ ਸੰਪ੍ਰਦਾਈ ਲਿਖਤਾਂ ਤੋਂ ਮਿਲਦੀਆਂ ਹਨ, ਤੱਥ ਮੂਲਕ ਨਾ ਹੋ ਕੇ ਭਾਵਨਾ ਮੂਲਕ ਪ੍ਰਤੀਤ ਹੁੰਦੀਆਂ ਹਨ। ਇਹ ਹੈਗਿਓਗ੍ਰੈਫਿਕ ਰੁਚੀ ਦੀਆਂ ਕਥਾਵਾਂ ਹਨ ਜੋ ਸਮੇਂ ਦੇ ਬੀਤਣ ਨਾਲ ਉਨ੍ਹਾਂ ਦੇ ਨਾਲ ਚਲ ਗਈਆਂ ਅਤੇ ਜਿਨ੍ਹਾਂ ਦਾ ਪ੍ਰਯੋਜਨ ਇਨ੍ਹਾਂ ਦੇ ਵਿਅਕਤਿਵ ਦੀ ਮਹਾਨਤਾ, ਆਤਮਿਕ ਉਚੱਤਾ ਅਤੇ ਇਨ੍ਹਾਂ ਦੇ ਰੂਹਾਨੀ ਸੰਦੇਸ਼ ਨੂੰ ਅੰਕਿਤ ਕਰਨਾ ਸੀ। ਇਨ੍ਹਾਂ ਸਾਖੀਆਂ ਦੀ ਇਤਿਹਾਸਕਤਾ ਨਾਲੋਂ ਸਿੱਧਾਂਤਕ ਮਹੱਤਾ ਵਧੇਰੇ ਮੰਨਣੀ ਪੈਂਦੀ ਹੈ। ਤਾਂ ਵੀ ਭਗਤ ਰਵਿਦਾਸ ਜੀ ਦੀ ਜੀਵਨੀ ਦੀ ਜੋ ਭਾਵਨਾ-ਮੂਲਕ ਅਰਥਾਤ ਹੈਗਿਓਗ੍ਰੈਫਿਕ ਉਸਾਰੀ ਹੋਈ ਹੈ ਉਸ ਦੀ ਰੂਪ-ਰੇਖਾ ਇਸ ਪ੍ਰਕਾਰ ਉਚਿਤ ਹੈ :

## ਪੂਰਬਲਾ ਜਨਮ

ਭਾਵਨਾ-ਮੂਲਕ ਕਥਾਵਾਂ ਅਨੁਸਾਰ ਭਗਤ ਰਵਿਦਾਸ ਜੀ ਪੂਰਬਲੇ ਜਨਮ ਵਿਚ ਬ੍ਰਾਹਮਣ, ਖੱਤਰੀ ਜਾਂ ਬ੍ਰਹਮਚਾਰੀ ਦੀ ਜੂਨ ਵਿਚ ਵਿਦਮਾਨ ਸਨ। ਉਸ ਸਮੇਂ ਮਾਸ ਆਦਿ ਖਾਣ ਜਾਂ ਫਿਰ ਰਾਮਾਨੰਦ ਨੂੰ ਮਲੇਛ ਦੀ ਭਿਖਿਆ ਖਿਲਾਣ ਦੀ ਅਵਗਿਆ ਕਰਨ ਕਰਕੇ ਸ੍ਰੀ ਰਾਮਾਨੰਦ ਦੇ ਸਰਾਪ ਨਾਲ ਦੂਸਰਾ ਜਨਮ ਚਮਾਰ ਦੇ ਘਰ ਹੋਇਆ। ਪਿਛਲੇ ਜਨਮ ਦੀ ਉਚ ਜਾਤਿ ਹੋਣ ਦੇ ਸੰਸਕਾਰਾਂ ਕਾਰਨ ਭਗਤ ਰਵਿਦਾਸ ਨੇ ਚਮਾਰ ਮਾਤਾ ਦਾ ਦੁੱਧ ਨਾ ਪੀਤਾ। ਇਹ ਦੋਵੇਂ ਕਥਾਵਾਂ ਬ੍ਰਾਹਮਣਵਾਦ ਦੀ ਦੇਣ ਲਗਦੀਆਂ ਹਨ, ਕਿਉਂ ਜੋ ਮਾਣ-ਮੱਤੇ ਬ੍ਰਾਹਮਣ ਇਹ ਕਿਸੇ ਤਰ੍ਹਾਂ ਵੀ ਸਹਾਰ ਨਹੀਂ ਸਨ ਸਕਦੇ ਕਿ ਇਕ ਅਛੋਤੀ ਨੀਵੀਂ ਜਾਤਿ ਦਾ, ਬ੍ਰਾਹਮਣਾਂ ਜਿੰਨੀ ਹੀ ਮਾਣ ਪ੍ਰਤਿਸ਼ਠਾ ਵਾਲਾ ਬਣ ਜਾਏ। ਇਸੇ ਲਈ ਜਿੰਨੇ ਵੀ ਅਦ੍ਵਿਜ ਭਗਤ, ਭਾਵ ਭਗਤ ਕਬੀਰ, ਭਗਤ ਨਾਮਦੇਵ, ਭਗਤ ਰਵਿਦਾਸ ਆਦਿ ਹੋਏ ਹਨ, ਉਨ੍ਹਾਂ ਸਭ ਬਾਰੇ ਪਿਛਲੇ ਜਨਮ ਵਿਚ ਬ੍ਰਾਹਮਣ ਜਾਤਿ ਦੇ ਹੋਣ ਦਾ ਮੰਦਭਾਵਨਾ ਅਧੀਨ ਕਲਪਿਤ ਵਿਚਾਰ ਜੋੜ ਲਿਆ ਗਿਆ ਹੈ।

ਭਗਤ ਰਵਿਦਾਸ ਨੇ ਜਦੋਂ ਮਾਤਾ ਦਾ ਦੁੱਧ ਨ ਪੀਤਾ ਤਾਂ ਭਗਵਾਨ ਨੂੰ ਆਪਣੇ ਭਗਤ ਦਾ ਫਿਕਰ ਹੋਇਆ। ਇਸ ਤੇ ਸ੍ਰੀ ਰਾਮਾਨੰਦ ਨੂੰ ਅਕਾਸ਼ਵਾਣੀ ਹੋਈ ਕਿ ਮੇਰਾ (ਤੇਰਾ) ਭਗਤ ਮਰਦਾ ਪਿਆ ਹੈ। ਉਸ ਨੂੰ ਸਿਖਿਆ ਦਿਓ। ਸ੍ਰੀ ਰਾਮਾਨੰਦ ਨੇ ਆ ਕੇ ਬੱਚੇ ਦੇ ਸਿਰ ਤੇ ਹੱਥ ਫੇਰਿਆ ਜਾਂ ਕੰਨ ਵਿਚ ਮੰਤਰ ਦਿੱਤਾ ਜਾਂ ਫਿਰ ਚਰਨਾਮਿਤ ਦਿੱਤਾ ਤਾਂ ਬਾਲਕ ਨੇ ਮਾਤਾ ਦਾ ਦੁੱਧ ਪੀਣਾ ਸ਼ੁਰੂ ਕੀਤਾ।

ਭਗਤ ਰਵਿਦਾਸ ਛੋਟੀ ਉਮਰ ਵਿਚ ਹੀ ਪ੍ਰਭੂ ਭਗਤੀ ਵਿਚ ਲੀਨ ਹੋ, ਸੱਤ ਸਾਲ ਦੀ ਆਯੂ ਵਿਚ ਹੀ ਨਵਧਾ ਭਗਤੀ ਅੰਦਰ ਦ੍ਰਿੜ੍ਹ ਹੋ ਗਏ।

ਭਗਤੀ ਵਿਚ ਜੁਟੇ ਰਹਿਣ, ਘਰੇਲੂ ਕੰਮਾਂ ਤੋਂ ਅਵੇਸਲੇ ਹੋਣ ਕਾਰਨ ਅਤੇ ਵਪਾਰਕ ਅਸਫ਼ਲਤਾ ਕਾਰਨ, ਮਾਪਿਆਂ ਨੇ ਭਗਤ ਰਵਿਦਾਸ ਨੂੰ ਘਰੋਂ ਬਾਹਰ ਕੱਢ ਦਿੱਤਾ, ਜੋ ਵੱਖਰੀ ਝੌਪੜੀ ਬਣਾ ਕੇ ਰਹਿਣ ਲਗ ਪਏ। ਇੱਥੇ ਉਹ ਜੁੱਤੀਆਂ ਗੰਢਦੇ, ਸੰਤਾਂ ਦੀ ਸੇਵਾ ਕਰਦੇ, ਭਗਤੀ ਵਿਚ ਮਗਨ ਤੇ ਸਦਾ ਨਿਮਰਤਾ ਦੇ ਪੁਜਾਰੀ ਬਣੇ ਰਹਿੰਦੇ ਸਨ।

ਭਗਤ ਰਵਿਦਾਸ ਜੀ ਦਾ ਭਗਤੀ-ਭਾਵ ਤੇ ਸੰਤ-ਸੇਵਾ ਦੇਖ ਕੇ ਹਰਿ ਜੀ, ਭਗਤ ਦਾ ਰੂਪ ਧਾਰ ਕੇ ਭਗਤ ਰਵਿਦਾਸ ਜੀ ਦੀ ਕੁਟੀਆ ਵਿਚ ਆਏ ਅਤੇ ਆਪ ਜੀ ਨੂੰ ਪਾਰਸ ਲੈਣ ਲਈ ਕਿਹਾ। ਪਰ ਭਗਤ ਰਵਿਦਾਸ ਜੀ ਨੇ ਇਹ ਕਹਿ ਕੇ ਨਾਂਹ ਕਰ ਦਿੱਤੀ ਕਿ ਮੇਰੀ ਸੰਪਤਿ ਤਾਂ ਮੇਰਾ ਹਰਿ ਜੀ ਹੈ। ਇਸ ਤੇ ਹਰਿ ਜੀ ਪਾਰਸ ਉਸ ਦੇ ਘਰ ਰੱਖ ਕੇ ਚਲੇ ਗਏ। 13 ਮਹੀਨਿਆਂ ਬਾਅਦ ਹਰਿ ਜੀ ਵਾਪਸ ਆਏ ਤਾਂ ਪਾਰਸ ਉਥੇ ਹੀ ਅਛੋਹ ਪਿਆ ਸੀ। ਹਰਿ ਜੀ ਇਹ ਪਾਰਸ ਵਾਪਸ ਲੈ ਕੇ ਚਲੇ ਗਏ। ਪਰ ਅੱਗੋਂ ਤੋਂ ਸੰਪਟ ਨੀਚੇ ਹਰ ਰੋਜ਼ ਪੰਜ ਮੋਹਰਾਂ, ਦੈਵੀ ਸ਼ਕਤੀ ਨਾਲ ਆਉਣ ਲਗ ਪਈਆਂ ਅਤੇ ਹਰਿ ਜੀ ਵਲੋਂ ਭਗਤ ਰਵਿਦਾਸ ਜੀ ਨੂੰ ਸੁਪਨੇ ਵਿਚ ਉਹ ਮੋਹਰਾਂ ਸਵੀਕਾਰ ਕਰਨ ਲਈ ਕਿਹਾ ਗਿਆ। ਭਗਤ ਰਵਿਦਾਸ ਜੀ ਨੇ ਉਨ੍ਹਾਂ ਮੋਹਰਾਂ ਨਾਲ ਸੁੰਦਰ ਮੰਦਰ ਬਣਵਾਇਆ ਤੇ ਸੰਤਾਂ ਦੀ ਸੇਵਾ ਵਿਚ ਲੱਗੇ ਰਹੇ।

ਉਪਰਲੀਆਂ ਸਾਰੀਆਂ ਕਥਾਵਾਂ ਦਾ ਪਰਯੋਜਨ, ਭਗਤਾਂ/ਸੰਤਾਂ ਦੀ ਮਹਾਨਤਾ ਤੇ ਮਾਇਆ-ਤਿਆਗੀ ਹੋਣ ਨੂੰ ਸਿੱਧ ਕਰਨਾ ਤੇ ਲੋਕਾਂ ਨੂੰ ਉਨ੍ਹਾਂ ਵੱਲ ਰੁਚਿਤ ਹੋਣ ਲਈ ਪ੍ਰੇਰਨਾ ਕਿਹਾ ਜਾ ਸਕਦਾ ਹੈ। ਸੰਕੇਤ ਇਹ ਹੈ ਕਿ ਹਰਿ-ਸਿਮਰਨ ਨਾਲ ਹਲਤ ਪਲਤ ਸਉਰ ਜਾਂਦੇ ਹਨ ਅਤੇ ਮੁਕਤੀ ਪ੍ਰਾਪਤ ਹੁੰਦੀ ਹੈ।

ਭਗਤ ਰਵਿਦਾਸ ਜੀ ਦੀ ਵਧਦੀ ਹੋਈ ਪ੍ਰਸਿੱਧੀ ਤੇ ਮਾਨਤਾ ਨੂੰ ਦੇਖ ਕੇ ਈਰਖਾ ਕਰਨ ਵਾਲੇ ਬ੍ਰਾਹਮਣਾਂ ਨੇ ਰਾਜੇ ਪਾਸ ਸ਼ਿਕਾਇਤ ਕੀਤੀ ਕਿ ਭਗਤ ਰਵਿਦਾਸ, ਨੀਚ ਜਾਤਿ ਦਾ ਹੁੰਦਾ ਹੋਇਆ ਸਾਲਗਰਾਮ ਪੂਜਦਾ ਹੈ। ਰਾਜੇ ਨੇ ਭਗਤ ਰਵਿਦਾਸ ਜੀ ਨੂੰ ਬੁਲਾਇਆ ਤੇ ਕਿਹਾ ਕਿ ਆਪਣੀ ਭਗਤੀ ਦੀ ਪ੍ਰੀਖਿਆ ਲਈ ਸਾਲਗਰਾਮ ਨੂੰ ਮੰਦਰ 'ਚੋਂ ਇੱਥੇ ਸੱਦੋ, ਭਗਤ ਰਵਿਦਾਸ ਜੀ ਦੀ ਬੇਨਤੀ ਤੇ ਸਾਲਗਰਾਮ ਆਪ ਜੀ ਦੀ ਗੋਦ ਵਿਚ ਆ ਬੈਠੇ।

ਭਗਤ ਰਵਿਦਾਸ ਜੀ ਦੀ ਪ੍ਰਸਿੱਧੀ ਸੁਣ ਕੇ ਰਾਣੀ ਝਾਲੀ, ਚਿਤੌੜ ਤੋਂ ਭਗਤ ਰਵਿਦਾਸ ਜੀ ਦੇ ਦਰਸ਼ਨ ਨੂੰ ਆਈ ਤੇ ਦਰਸ਼ਨ ਕਰਕੇ ਆਪ ਜੀ ਦੀ ਸ਼ਿਸ਼ ਬਣੀ। ਇਸ ਘਟਨਾ ਤੇ ਬ੍ਰਾਹਮਣ ਬਹੁਤ ਨਰਾਜ਼ ਹੋਏ। ਫੇਰ ਰਾਜੇ ਦੇ ਕਹਿਣ ਤੇ ਨਿਆਉਂ ਸਾਲਗਰਾਮ ਨੂੰ ਸੌਂਪਿਆ ਗਿਆ। ਸਾਰੇ ਬ੍ਰਾਹਮਣਾਂ ਦੇ ਸਾਲਗਰਾਮ, ਨਦੀ ਵਿਚ ਸੁਟਾਏ ਗਏ ਜੋ ਡੁੱਬ ਗਏ

ਪਰ ਜਦੋਂ ਭਗਤ ਰਵਿਦਾਸ ਜੀ ਦਾ ਸਾਲਗਰਾਮ ਨਦੀ ਵਿਚ ਸੁੱਟਿਆ ਗਿਆ ਤਾਂ ਉਹ ਮੁਰਗਾਈ ਵਾਂਗ ਤਰ ਕੇ ਭਗਤ ਰਵਿਦਾਸ ਜੀ ਕੋਲ ਵਾਪਸ ਆ ਗਿਆ।

ਇਕ ਦੂਸਰੇ ਜੀਵਨੀਕਾਰ, ਭਾਈ ਦਰਬਾਰੀ ਅਨੁਸਾਰ ਭਗਤ ਰਵਿਦਾਸ ਜੀ ਨੂੰ ਪਾਹਨ (ਸਾਲਗਰਾਮ) ਦੀ ਪੂਜਾ ਕਰਦੇ ਦੇਖ ਕੇ ਬ੍ਰਾਹਮਣਾਂ ਨੇ ਰਾਜੇ ਕੋਲ ਸ਼ਿਕਾਇਤ ਕੀਤੀ ਕਿ ਇਹ ਨੀਚ ਜਾਤਿ ਦਾ ਹੋ ਕੇ ਸਾਲਗਰਾਮ ਪੂਜਦਾ ਹੈ, ਜਿਸਦਾ ਇਸ ਨੂੰ ਕੋਈ ਅਧਿਕਾਰ ਨਹੀਂ। ਰਾਜੇ ਦੇ ਦਰਬਾਰ ਵਿਚ ਭਗਤ ਰਵਿਦਾਸ ਜੀ ਨੇ ਸਾਲਗਰਾਮ ਰੱਖ ਦਿੱਤਾ ਤੇ ਬ੍ਰਾਹਮਣਾਂ ਨੂੰ ਚੁੱਕ ਲੈਣ ਲਈ ਕਿਹਾ। ਜਦੋਂ ਬ੍ਰਾਹਮਣ ਪਾਹਨ ਲੈਣ ਲਈ ਅੱਗੇ ਵਧੇ ਤਾਂ ਪਾਹਨ ਦੀ ਥਾਂ ਉਹ ਉਨ੍ਹਾਂ ਨੂੰ ਸੀਂਹ ਰੂਪ ਦਿਖਾਈ ਦਿੱਤਾ। ਬ੍ਰਾਹਮਣ ਡਰ ਦੇ ਮਾਰੇ ਨੱਸੇ। ਅੰਤ ਭਗਤ ਰਵਿਦਾਸ ਜੀ ਦੇ ਬੇਨਤੀ ਕਰਨ ਤੇ ਪਾਹਨ(ਠਾਕੁਰ) ਨੇ ਬਾਲਕ ਦਾ ਰੂਪ ਹੋ ਕੇ ਦਰਸ਼ਨ ਦਿੱਤੇ ਜਿਸ ਤੇ ਸਾਰੇ ਬ੍ਰਾਹਮਣ ਹੈਰਾਨ ਹੋ ਗਏ।

ਇਨ੍ਹਾਂ ਉਪਰੋਕਤ ਕਥਾਵਾਂ/ਸਾਖੀਆਂ ਦਾ ਭਾਵ ਇਹ ਹੈ ਕਿ ਸੰਤ/ਭਗਤ ਤੇ ਭਗਵਾਨ ਵਿਚ ਭੇਦ ਨਹੀਂ। ਭਗਵਾਨ ਹਰ ਸਮੇਂ ਆਪਣੇ ਭਗਤਾਂ ਦਾ ਸਹਾਈ ਹੁੰਦਾ ਹੈ ਅਤੇ ਉਨ੍ਹਾਂ ਦੀ ਪੈਜ ਰਖਦਾ ਹੈ। ਨਾਲ ਹੀ ਇਹ ਕਥਾ ਮਿਥੀਕਲ ਵਿਧੀ ਨਾਲ ਭਗਤ ਰਵਿਦਾਸ ਜੀ ਦੀ ਬ੍ਰਾਹਮਣਾਂ ਉਪਰ ਚੜ੍ਹਤਲ ਨੂੰ ਦ੍ਰਿੜ੍ਹ ਕਰਾਉਂਦੀ ਪ੍ਰਤੀਤ ਹੁੰਦੀ ਹੈ।

ਕਬੀਰ-ਰਵਿਦਾਸ ਗੋਸਟਿ ਤੋਂ ਪ੍ਰਗਟ ਹੁੰਦਾ ਹੈ ਕਿ ਭਗਤ ਰਵਿਦਾਸ ਜੀ ਪਹਿਲਾਂ ਸਰਗੁਣ ਭਗਤ ਸਨ। ਜਦੋਂ ਉਹ ਕਬੀਰ ਜੀ ਦੇ ਸੰਪਰਕ ਵਿਚ ਆਏ ਤਾਂ ਉਨ੍ਹਾਂ ਦਾ ਉਪਦੇਸ਼ ਪਾ ਕੇ ਸਰਗੁਣ ਧਾਰਾ ਦੀ ਭਗਤੀ ਛੱਡ ਦਿੱਤੀ ਤੇ ਨਿਰਗੁਣ ਧਾਰਾ ਦੇ ਉਪਾਸ਼ਕ ਹੋ ਗਏ।

ਭਾਈ ਦਰਬਾਰੀ ਦੇ ਗ੍ਰੰਥ ਵਿਚ ਭਗਤ ਰਵਿਦਾਸ ਜੀ ਦੇ ਸਰਗੁਣਵਾਦੀ ਹੋਣ ਦੀ ਇਕ ਹੋਰ ਕਥਾ ਪਾਹਨ ਬਾਰੇ ਬ੍ਰਾਹਮਣ ਤੇ ਭਗਤ ਰਵਿਦਾਸ ਵਿਚਕਾਰ ਹੋਏ ਸੰਵਾਦ ਦੇ ਰੂਪ ਵਿਚ ਚਲਦੀ ਹੈ। ਭਗਤ ਰਵਿਦਾਸ ਕੋਲੋਂ ਇਕ ਬ੍ਰਾਹਮਣ ਪਾਹਨ (ਠਾਕੁਰ) ਖਰੀਦ ਲੈਂਦਾ ਹੈ ਪਰ ਹਰਿ ਜੀ ਉਸ ਬ੍ਰਾਹਮਣ ਨੂੰ ਸੁਪਨੇ ਵਿਚ ਭਗਤ-ਰਵਿਦਾਸ ਦਾ ਪਾਹਨ ਵਾਪਸ ਕਰਨ ਲਈ ਕਹਿੰਦੇ ਹਨ। ਉਸ ਦੇ ਨ ਮੰਨਣ ਤੇ ਉਸ ਦਾ ਸਭ ਕੁੱਝ ਖੋਹ ਲੈਂਦੇ ਹਨ। ਹਾਰ ਕੇ ਉਹ ਬ੍ਰਾਹਮਣ ਪਾਹਨ ਭਗਤ ਰਵਿਦਾਸ ਦੇ ਵਿਹੜੇ ਵਿਚ ਰੱਖ ਆਉਂਦਾ ਹੈ। ਭਗਤ ਰਵਿਦਾਸ ਵੀ ਹੁਣ ਬ੍ਰਾਹਮਣ ਵਾਂਗ ਹੀ ਪੂਜਾ ਕਰਨ ਲਗ ਜਾਂਦੇ ਹਨ। ਜਦੋਂ ਹਰਿ ਜੀ ਭਗਤ ਰਵਿਦਾਸ ਨੂੰ ਪਾਹਨ ਬ੍ਰਾਹਮਣ ਨੂੰ ਦੇਣ ਲਈ ਕਹਿੰਦੇ ਹਨ ਤਾਂ ਉਹ ਨਹੀਂ ਮੰਨਦੇ। ਇਸ ਤੇ ਬ੍ਰਾਹਮਣ ਦੀ ਪ੍ਰੀਤਿ ਵੇਖ ਕੇ ਹਰਿ ਜੀ ਬ੍ਰਾਹਮਣ ਦਾ ਸਭ ਕੁੱਝ ਵਾਪਸ ਦੇ ਦੇਂਦੇ ਹਨ ਅਤੇ ਭਗਤ ਰਵਿਦਾਸ ਪਾਹਨ ਪੂਜਾ ਵਿਚ ਮਗਨ ਰਹਿੰਦੇ ਹਨ।

ਭਗਤ ਰਵਿਦਾਸ ਜੀ ਰਾਣੀ ਝਾਲੀ ਦੇ ਸੱਦੇ 'ਤੇ ਚਿਤੌੜ ਪਹੁੰਚੇ। ਰਾਣੀ ਨੇ ਉਨ੍ਹਾਂ ਲਈ ਭੋਜਨ ਤਿਆਰ ਕੀਤਾ। ਪਰ ਬ੍ਰਾਹਮਣਾਂ ਨੇ ਇਸ ਗੱਲੋਂ ਝਗੜਾ ਪਾਇਆ ਕਿ ਬ੍ਰਾਹਮਣਾਂ ਨੂੰ ਛੱਡ ਕੇ ਇਸ ਚਮਾਰ ਨੂੰ ਪਹਿਲਾਂ ਰਸੋਈ ਜੇਵਣ ਦੀ ਆਗਿਆ ਨਹੀਂ ਦਿੱਤੀ ਜਾ ਸਕਦੀ। ਭਗਤ ਰਵਿਦਾਸ ਜੀ ਦੇ ਕਹਿਣ ਤੇ ਰਾਣੀ ਨੇ ਬ੍ਰਾਹਮਣਾਂ ਨੂੰ ਪਹਿਲਾਂ ਰਸੋਈ ਦੇਣੀ ਮੰਨ ਲਈ। ਪਰ ਜਦੋਂ ਬ੍ਰਾਹਮਣ ਖਾਣ ਬੈਠੇ ਤਾਂ ਉਨ੍ਹਾਂ ਵਿੱਚੋਂ ਹਰੇਕ ਨੇ ਭਗਤ ਰਵਿਦਾਸ ਨੂੰ ਆਪਣੇ ਨਾਲ ਭੋਜਨ ਕਰਦਾ ਦੇਖਿਆ। ਬ੍ਰਾਹਮਣ ਬਹੁਤ ਸ਼ਰਮਿੰਦੇ ਹੋਏ ਤੇ ਭਗਤ ਰਵਿਦਾਸ ਦੀ ਚਰਨੀਂ ਆਣ ਲੱਗੇ। ਬ੍ਰਾਹਮਣਾਂ ਨੇ ਭਗਤ ਰਵਿਦਾਸ ਨੂੰ ਜਦੋਂ ਉਸ ਦੇ ਨੀਚ ਜਨਮ ਬਾਰੇ ਪੁਛਿਆ ਤਾਂ ਭਗਤ ਰਵਿਦਾਸ ਨੇ ਆਪਣੇ ਪੂਰਬਲੇ ਜਨਮ ਦੀ ਕਥਾ ਸੁਣਾਈ ਤੇ ਨਾਲ ਹੀ ਤੁਚਾ ਚੀਰ ਕੇ ਆਪਣੀ ਕੰਠੀ ਵਿਚ ਪਇਆ ਜਨੇਊ ਵੀ ਦਿਖਾਇਆ।

ਗੰਗਾ ਦੀ ਯਾਤਰਾ 'ਤੇ ਜਾ ਰਹੇ ਇਕ ਯਾਤਰੀ ਨੇ ਭਗਤ ਰਵਿਦਾਸ ਤੋਂ ਜੁੱਤੀ ਗੰਢਾਈ ਤੇ ਇਕ ਦਮੜੀ ਦਿੱਤੀ। ਪਰ ਭਗਤ ਰਵਿਦਾਸ ਨੇ ਉਹੋ ਦਮੜੀ ਗੰਗਾ ਦੀ ਭੇਟਾ ਹਿੱਤ ਭੇਜ ਦਿੱਤੀ। ਗੰਗਾ ਨੇ ਹੱਥ ਕੱਢ ਕੇ ਭਗਤ ਰਵਿਦਾਸ ਦੀ ਭੇਟਾ ਸਵੀਕਾਰ ਕੀਤੀ ਤੇ ਪ੍ਰਸ਼ਾਦ ਰੂਪ ਵਿਚ ਬ੍ਰਾਹਮਣ ਦੇ ਹੱਥ ਇਕ ਕੰਙਣ ਭੇਜਿਆ। ਪਰ ਬ੍ਰਾਹਮਣ ਨੇ ਉਹ ਕੰਙਣ ਭਗਤ ਰਵਿਦਾਸ ਨੂੰ ਦੇਣ ਦੀ ਥਾਂ ਆਪ ਹੀ ਰੱਖ ਲਇਆ। ਆਪਣੀ ਗ਼ਰੀਬੀ ਹਟਾਉਣ ਲਈ ਇਕ ਦਿਨ ਉਹ ਕੰਙਣ ਵੇਚਣ ਚਲਾ ਗਿਆ ਪਰ ਪਕੜਿਆ ਗਿਆ। ਰਾਜੇ ਨੂੰ ਜਦੋਂ ਉਸ ਨੇ ਸਾਰੀ ਗੱਲ ਸੁਣਾਈ ਤਾਂ ਰਾਜਾ ਹੈਰਾਨ ਹੋ ਗਿਆ ਤੇ ਭਗਤ ਰਵਿਦਾਸ ਨੂੰ ਪ੍ਰੀਖਿਆ ਲਈ ਬੁਲਾਇਆ। ਭਗਤ ਰਵਿਦਾਸ ਨੇ ਕੁਠਾਲੀ ਵਿਚ ਗੰਗਾ ਜਲ ਢਕ ਕੇ ਅਰਦਾਸ ਕੀਤੀ ਅਤੇ ਦੂਜਾ ਉਹੋ ਜਿਹਾ ਕੰਙਣ ਕੱਢ ਦਿਖਾਇਆ। ਇਸ ਤੇ ਰਾਜਾ ਤੇ ਬ੍ਰਾਹਮਣ ਦੋਵੇਂ ਭਗਤ ਰਵਿਦਾਸ ਜੀ ਦੀ ਚਰਨੀਂ ਲੱਗੇ।

ਇਕ ਹੋਰ ਸਾਖੀਕਾਰ ਭਾਈ ਦਰਬਾਰੀ ਅਨੁਸਾਰ, ਜਦੋਂ ਗੰਗਾ ਵਲੋਂ ਭਗਤ ਰਵਿਦਾਸ ਦਾ ਕਸੀਰਾ, ਹੱਥ ਕੱਢ ਕੇ ਸਵੀਕਾਰ ਕਰਨ ਦੀ ਗੱਲ ਰਾਜੇ ਕੋਲ ਪਹੁੰਚੀ ਤਾਂ ਉਹ ਭਗਤ ਰਵਿਦਾਸ 'ਤੇ ਮੋਹਿਤ ਹੋ ਗਿਆ। ਉਸ ਨੇ ਭਗਤ ਰਵਿਦਾਸ ਜੀ ਤੋਂ ਇਸ ਦਾ ਕਾਰਨ ਪੁਛਿਆ ਤਾਂ ਭਗਤ ਰਵਿਦਾਸ ਜੀ ਨੇ ਰਾਜੇ ਨੂੰ ਆਪਣੇ ਘਰ ਬੁਲਾਇਆ। ਜਦੋਂ ਰਾਜਾ ਉਨ੍ਹਾਂ ਦੇ ਘਰ ਆਇਆ ਤਾਂ ਭਗਤ ਰਵਿਦਾਸ ਨੇ ਚਮੜਾ ਚੁਕ ਕੇ ਉਸ ਥੱਲੇ ਗੰਗਾ ਵਗਦੀ ਦਿਖਾਈ। ਜਿਸ ਤੇ ਰਾਜਾ ਬਹੁਤ ਹੈਰਾਨ ਹੋਇਆ।

ਇਸ ਕਥਾ ਦਾ ਪ੍ਰਯੋਜਨ ਇਹ ਦੱਸਣਾ ਹੈ ਕਿ ਪਹੁੰਚੇ ਹੋਏ ਭਗਤਾਂ ਤੋਂ ਕੋਈ ਵੀ ਚੀਜ਼ ਦੂਰ ਨਹੀਂ ਹੋਇਆ ਕਰਦੀ।

ਇਕ ਹੋਰ ਰਵਾਇਤ ਅਨੁਸਾਰ ਗੰਗਾ ਨੂੰ ਭੇਟਾ ਦੇ ਕੇ ਤੀਰਥ ਯਾਤਰਾ ਤੋਂ ਵਾਪਿਸ ਆ ਰਹੇ ਬ੍ਰਾਹਮਣ ਦਾ ਮੇਲ ਭਗਤ ਰਵਿਦਾਸ ਨਾਲ ਜਦੋਂ ਹੋਇਆ ਤਾਂ ਉਸ ਨੇ ਗੰਗਾ ਦਾ ਹੱਥ ਕੱਢ ਕੇ ਕਸੀਰਾ ਵਸੂਲ ਕਰਨ ਬਾਰੇ ਪੁਛਿਆ। ਉਤਰ ਵਿਚ ਭਗਤ ਰਵਿਦਾਸ ਨੇ, ਬ੍ਰਾਹਮਣ ਨੂੰ ਆਪਣੀ ਇਸਤ੍ਰੀ ਵੱਲ ਇਹ ਸੁਨੇਹਾ ਦੇ ਕੇ ਭੇਜਿਆ ਕਿ ਘਰ ਵਿਚ ਜੋ ਘਿਉ ਦੇ ਘੜੇ ਪਏ ਹਨ, ਉਹ ਡੋਲ੍ਹ ਦੇਵੇ। ਉਸ ਦੀ ਘਰ ਵਾਲੀ ਨੇ ਸੁਨੇਹਾ ਮਿਲਦਿਆਂ ਹੀ ਉਹ ਘੜੇ ਡੋਲ੍ਹ ਦਿੱਤੇ। ਬ੍ਰਾਹਮਣ ਦੇਖ ਕੇ ਹੈਰਾਨ ਹੋਇਆ ਤੇ ਅਜਿਹਾ ਤਜਰਬਾ ਆਪਣੇ ਘਰ ਕਰਨ ਬਾਰੇ ਸੋਚਿਆ। ਜਦੋਂ ਉਸ ਨੇ ਆਪਣੀ ਘਰ ਵਾਲੀ ਨੂੰ ਘਿਉ ਡੋਲ੍ਹਣ ਲਈ ਕਹਿਆ ਤਾਂ ਉਹ ਅੱਗੋਂ ਗਾਲ੍ਹਾਂ ਕੱਢਣ ਲੱਗੀ। ਇਸ ਤੇ ਬ੍ਰਾਹਮਣ ਨੂੰ ਆਪਣੀ ਹੀਨਤਾ ਤੇ ਭਗਤ ਰਵਿਦਾਸ ਦੀ ਮਹਾਨਤਾ ਬਾਰੇ ਗਿਆਨ ਹੋ ਗਿਆ।

ਭਗਤ ਰਵਿਦਾਸ ਦੀ ਪ੍ਰੇਮਾ ਭਗਤੀ ਤੋਂ ਖੁਸ਼ ਹੋ ਕੇ ਠਾਕੁਰ ਜੀ ਆਪ, ਉਸ ਨੂੰ ਮਿਲਣ ਆਏ ਤੇ ਭਗਤ ਰਵਿਦਾਸ ਜੀ ਨੂੰ ਦਰਸ਼ਨ ਦਿੱਤੇ। ਉਨ੍ਹਾਂ ਨੇ ਭਗਤ ਰਵਿਦਾਸ ਨੂੰ ਕੁੱਝ ਮੰਗਣ ਲਈ ਕਹਿਆ। ਪਰ ਭਗਤ ਰਵਿਦਾਸ ਨੇ ਇਨ੍ਹਾਂ ਨਾਸ਼ਵਾਨ ਦੁਨਿਆਵੀ ਵਸਤਾਂ ਤੇ ਪਦਾਰਥਾਂ ਦੀ ਥਾਂ, ਹਰਿ ਜੀ ਦੇ ਦਰਸ਼ਨ ਹੀ ਮੰਗੇ।

ਦੱਖਣ ਤੋਂ ਇਕ ਰਾਜਾ ਭਗਤ ਰਵਿਦਾਸ ਜੀ ਦੇ ਦਰਸ਼ਨ ਨੂੰ ਆਇਆ। ਭਗਤ ਰਵਿਦਾਸ ਜੀ ਨੇ ਕੁਠਾਲੀ ਵਿੱਚੋਂ ਕੁੱਝ ਪਾਣੀ ਚਰਨਾਮਿਤ ਰੂਪ ਵਿਚ ਰਾਜੇ ਨੂੰ ਦਿੱਤਾ। ਪ੍ਰੰਤੂ ਰਾਜੇ ਨੇ ਪੀਣ ਦੀ ਥਾਂ ਉਹ ਜਲ ਆਪਣੇ ਕਪੜਿਆਂ ਤੇ ਸੁੱਟ ਲਿਆ। ਘਰ ਜਾ ਕੇ ਉਸ ਨੇ ਆਪਣੇ ਬਸਤ੍ਰ ਧੋਬੀ ਨੂੰ ਦਿੱਤੇ। ਧੋਬਣ ਨੇ ਕਪੜੇ ਧੋਂਦਿਆਂ ਚੰਮ ਦੇ ਲਗੇ ਦਾਗ ਚੂਸ ਲਏ ਜਿਸ ਕਾਰਨ ਉਸ ਨੂੰ ਬ੍ਰਹਮ-ਗਿਆਨ ਦੀ ਪ੍ਰਾਪਤੀ ਹੋਈ। ਇਹ ਦੇਖ ਕੇ ਰਾਜਾ ਬਹੁਤ ਦੁਖੀ ਹੋਇਆ ਤੇ ਮੁੜ ਭਗਤ ਰਵਿਦਾਸ ਕੋਲ ਚਰਨਾਮਿਤ ਲੈਣ ਲਈ ਆਇਆ। ਪਰ ਵਕਤ ਲੰਘ ਗਿਆ ਕਹਿ ਕੇ ਭਗਤ ਰਵਿਦਾਸ ਜੀ ਨੇ ਚਰਨਾਮਿਤ ਦੇਣ ਤੋਂ ਨਾਂਹ ਕਰ ਦਿੱਤੀ।

ਇਹ ਉਪਰਲੀ ਕਥਾ ਹੈਗਿਓਗ੍ਰੇਫਿਕ ਸਾਹਿੱਤ ਦੀ ਉਸ ਰੁਚੀ ਨੂੰ ਪੇਸ਼ ਕਰਦੀ ਹੈ ਜਿਸ ਦਾ ਭਾਵ ਸੰਤਾਂ, ਮਹਾਤਮਾਵਾਂ ਤੇ ਭਗਤਾਂ ਦੇ ਸੰਪਰਕ ਵਿਚ ਆਉਣਾ ਅਤੇ ਉਨ੍ਹਾਂ ਦੀ ਮਿਹਰ ਦੀ ਨਜ਼ਰ ਨਾਲ ਪ੍ਰਾਪਤ ਹੁੰਦੀ ਉਚਤਾ ਨੂੰ ਦਰਸਾਉਣਾ ਹੈ।

ਦੇਵਨੇਤ ਨਾਲ ਭਗਤ ਰਵਿਦਾਸ ਜੀ ਦਾ ਪੁੱਤਰ ਮਰਨ ਕਿਨਾਰੇ ਹੋ ਗਿਆ, ਭਗਤ ਰਵਿਦਾਸ ਜੀ ਦੀ ਘਰ ਵਾਲੀ ਬਹੁਤ ਚਿੰਤਾਤੁਰ ਹੋਈ ਤੇ ਭਗਤ ਰਵਿਦਾਸ ਜੀ ਨੂੰ ਉਸ ਦੇ ਬਚਾਉ ਲਈ ਬੇਨਤੀ ਕੀਤੀ। ਭਗਤ ਰਵਿਦਾਸ ਜੀ ਨੇ ਠਾਕੁਰ ਅੱਗੇ ਬੇਨਤੀ ਕੀਤੀ ਤਾਂ ਉਨ੍ਹਾਂ ਦਾ ਪੁੱਤਰ ਅਰੋਗ ਹੋ ਗਿਆ।

ਠਾਕੁਰ ਜੀ ਨੇ ਭਗਤ ਰਵਿਦਾਸ ਜੀ ਦਾ ਪਰਤਾਵਾ ਲੈਣਾ ਚਾਹਿਆ। ਅੱਗੇ ਜਦੋਂ ਭਗਤ ਰਵਿਦਾਸ ਜੀ ਠਾਕੁਰ ਪੂਜਾ ਲਈ ਜਾਂਦੇ ਸਨ ਤਾਂ ਉਨ੍ਹਾਂ ਨੂੰ ਠਾਕੁਰ ਦੀ ਮੂਰਤੀ ਹਸਦੀ ਦਿੱਸਦੀ ਸੀ। ਪਰ ਇਕ ਦਿਨ ਜਦ ਉਹ ਗਏ ਤਾਂ ਠਾਕੁਰ ਨੇ ਮੂੰਹ ਮੋੜ ਲਿਆ। ਭਗਤ ਰਵਿਦਾਸ ਜੀ ਬਹੁਤ ਦੁਖੀ ਹੋਏ ਤੇ ਅਰਜੋਈਆਂ ਕਰਨ ਲੱਗੇ। ਪਿਆਰ ਭਾਵਨਾ ਵਿਚ ਵਿਆਕੁਲ ਹੋਏ ਭਗਤ ਉਤੇ ਪ੍ਰਭੂ ਦਿਆਲ ਹੋਏ ਤੇ ਉਨ੍ਹਾਂ ਨੂੰ ਬੇਗਮ ਪੁਰੇ ਦੀ ਯਾਤਰਾ ਕਰਵਾਈ।

ਸਿੱਧਾਂਤਕ ਰੂਪ ਵਿਚ ਇਹ ਸਾਖੀ ਭਗਤ ਰਵਿਦਾਸ ਜੀ ਦੇ ਆਤਮਿਕ ਵਿਕਾਸ ਦੀ ਕਹਾਣੀ ਅੰਕਿਤ ਕਰਦੀ ਪ੍ਰਤੀਤ ਹੁੰਦੀ ਹੈ। ਬੇਗਮਪੁਰਾ ਸਹਿਰ ਕੋ ਨਾਉ ਵਿਚ ਬੜੇ ਅਦਭੁਤ ਢੰਗ ਨਾਲ ਖਿਚਿਆ ਹੈ।

ਭਗਤ ਰਵਿਦਾਸ ਜੀ ਦੇ ਚਲਾਣੇ ਦੀ ਸਾਖੀ, ਕੇਂਵਲ ਦੋ ਸ੍ਰੋਤਾਂ ਤੋਂ ਮਿਲੀ ਹੈ ਅਤੇ ਉਹ ਸ੍ਰੋਤ ਮਿਹਰਬਾਨੀ ਸੰਪ੍ਰਦਾਇ ਵਾਲੇ ਹਨ। ਪ੍ਰਚਲਿਤ ਰਵਾਇਤ ਅਨੁਸਾਰ ਅੰਤਿਮ ਸਮੇਂ ਦਾ ਸੁਨੇਹਾ ਉਨ੍ਹਾਂ ਨੂੰ ਠਾਕੁਰ ਜੀ ਨੇ ਭਗਤ ਨਾਮਦੇਵ, ਭਗਤ ਕਬੀਰ, ਭਗਤ ਤ੍ਰਿਲੋਚਨ ਆਦਿ ਭਗਤਾਂ ਹੱਥ ਭੇਜਿਆ। ਜਦੋਂ ਉਹ ਭਗਤ, ਠਾਕੁਰ ਜੀ ਦੇ ਮੰਦਰ ਵਿਚ ਆਏ ਤਾਂ ਉਨ੍ਹਾਂ ਨੂੰ ਉਥੋਂ ਦੀ ਹਰ ਚੀਜ਼ ਹਰਿ ਠਾਕੁਰ ਦੇ ਧਾਮ ਵਾਲੀ ਦਿਖਾਈ ਦਿੱਤੀ। ਫੇਰ ਉਨ੍ਹਾਂ ਨੇ ਭਗਤ ਰਵਿਦਾਸ ਜੀ ਨੂੰ ਦੱਸਿਆ ਕਿ ਠਾਕੁਰ ਜੀ ਭਗਤ ਰਵਿਦਾਸ ਜੀ ਨੂੰ ਲੈਣ ਅੱਜ ਤੋਂ ਇਕੀਵੇਂ ਦਿਨ ਆਉਣਗੇ। ਪਰ ਭਗਤ ਰਵਿਦਾਸ ਜੀ ਨੇ ਭਗਤਾਂ ਨੂੰ ਬੇਨਤੀ ਕੀਤੀ ਕਿ ਉਹ ਵੀ ਅੰਤਿਮ ਸਮੇਂ ਉਸ ਨੂੰ ਮਿਲਣ ਆਉਣ। ਅੰਤ ਇਕੀਵੇਂ ਦਿਨ ਠਾਕੁਰ ਜੀ ਆਪ ਆਏ ਅਤੇ ਬਿਬਾਨ ਵਿਚ ਬਿਠਾ ਕੇ ਭਗਤ ਰਵਿਦਾਸ ਜੀ ਨੂੰ ਸਣੇ ਦੇਹ ਸਚਖੰਡ ਲੇ ਗਏ।

ਇਸ ਪਿਛਲੀ ਸਾਖੀ ਵਿਚ ਅਸੀਂ ਸ੍ਰੀ ਗੁਰੂ ਨਾਨਕ ਦੇਵ ਅਤੇ ਭਗਤ ਕਬੀਰ ਆਦਿ ਗੁਰੂਆਂ ਅਤੇ ਭਗਤਾਂ ਨਾਲ ਜੁੜੀਆਂ ਸਾਖੀਆਂ ਦੀ ਗੂੰਜ ਦੇਖ ਸਕਦੇ ਹਾਂ। ਇਨ੍ਹਾਂ ਸਾਖੀਆਂ ਵਿਚ ਇਹ ਵਿਚਾਰ ਦ੍ਰਿੜ੍ਹ ਕਰਾਇਆ ਗਿਆ ਹੈ ਕਿ ਪਹੁੰਚੇ ਹੋਏ ਭਗਤ ਆਵਾਗਵਣ ਦੀ ਕੈਦ ਤੋਂ ਬਾਹਰ ਹੁੰਦੇ ਹਨ। ਉਨ੍ਹਾਂ ਨੂੰ ਅੰਤ ਸਮੇਂ ਦਾ ਦੁੱਖ ਨਹੀਂ ਸਤਾਉਂਦਾ। ਸਗੋਂ ਉਹ ਤਾਂ ਇਸ ਨਾਸ਼ਮਾਨ ਸਰੀਰ ਨੂੰ ਵੀ ਇਸ ਸੰਸਾਰ ਵਿਚ ਨਾਸ ਹੋਣ ਲਈ ਛੱਡ ਕੇ ਨਹੀਂ ਜਾਂਦੇ।

ਪ੍ਰਾਪਤ ਸ੍ਰੋਤ, ਜੋ ਇਸ ਪੁਸਤਕ ਵਿਚ ਸੰਪਾਦਿਤ ਕੀਤੇ ਗਏ ਹਨ, ਦੇ ਇਸ ਸਮੁੱਚੇ ਅਧਿਐਨ ਤੋਂ ਭਗਤ ਜੀ ਦੀ ਜੀਵਨੀ ਦੀ ਜੋ ਗੱਲ ਉਘੜ ਕੇ ਸਾਹਮਣੇ ਆਉਂਦੀ ਹੈ ਉਹ ਇਨ੍ਹਾਂ ਬਾਰੇ ਇਤਿਹਾਸਕ ਤੱਥਾਂ ਦੀ ਘਾਟ ਤੇ ਮਿਥਿਹਾਸ ਦੀ ਬਹੁਲਤਾ ਹੈ। ਘਟਨਾਵਾਂ ਜੋ ਵੀ ਇਨ੍ਹਾਂ ਸ੍ਰੋਤਾਂ ਵਿਚ ਆਈਆਂ ਹਨ, ਉਹ ਸਭ ਦੀਆਂ ਸਭ ਭਾਵਨਾ-ਮੂਲਕ ਅਰਥਾਤ

ਹੀਗਿਓਗ੍ਰੈਫਿਕ ਪ੍ਰਕਿਰਤੀ ਦੀਆਂ ਹਨ, ਜੋ ਇਤਿਹਾਸਕਤਾ ਦੇ ਪੱਖ ਤੋਂ ਤਰਕ ਦੀ ਕਸਵੱਟੀ ਉਤੇ ਪੂਰੀਆਂ ਨਹੀਂ ਉਤਰਦੀਆਂ। ਸਾਡੇ ਬਜ਼ੁਰਗ ਆਪਣੇ ਆਪ ਨੂੰ ਜਣਾ ਕੇ ਖੁਸ਼ ਨਹੀਂ ਸਨ ਅਤੇ ਨਾ ਹੀ ਉਸ ਵੇਲੇ ਸ਼ੁਧ ਇਤਿਹਾਸ ਲਿਖਣ ਦਾ ਰਿਵਾਜ ਹੀ ਸੀ। ਇਸ ਕਾਰਨ ਵਾਸਤਵਿਕ ਜੀਵਨ ਦਾ ਵੇਰਵਾ ਦੇਣ ਵਾਲੀਆਂ ਇਤਿਹਾਸਕ ਘਟਨਾਵਾਂ ਉਪਲਬਧ ਨਹੀਂ ਹਨ, ਜਿਸ ਕਰ ਕੇ ਅੱਟਾ ਸੱਟਾ ਲਾਉਣ ਤੋਂ ਬਗੈਰ ਹੋਰ ਕੋਈ ਚਾਰਾ ਨਹੀਂ।

ਪਰ ਇਸ ਦਾ ਅਰਥ ਇਹ ਨਹੀਂ ਕਢਿਆ ਜਾਣਾ ਚਾਹੀਦਾ ਕਿ ਰਵਿਦਾਸ ਜੀ ਬਾਰੇ ਕੋਈ ਪ੍ਰਮਾਣਿਤ ਸ੍ਰੋਤ ਉਪਲਬਧ ਹੀ ਨਹੀਂ ਹੈ। ਸੰਕਲਨ ਤੇ ਸੰਪਾਦਿਤ ਕੀਤੇ ਗਏ ਇਹ ਸ੍ਰੋਤ, ਗੁਰੂ-ਰਵਿਦਾਸ ਜੀਵਨ ਤੇ ਦਰਸ਼ਨ ਨੂੰ ਉਭਾਰਨ ਹਿਤ ਸੁਚਜੀ ਸੇਧ ਪ੍ਰਦਾਨ ਕਰ ਸਕਦੇ ਹਨ। ਇਨ੍ਹਾਂ ਸਰੋਤਾਂ ਦਾ ਗੰਭੀਰ ਅਧਿਐਨ ਕਰਨ ਉਪਰੰਤ ਇਨ੍ਹਾਂ ਦਾ ਵਿਸ਼ਲੇਸ਼ਣ ਕਰ ਕੇ ਸਚ ਦੇ ਨੇੜੇ ਪੁਜਿਆ ਜਾ ਸਕਦਾ ਹੈ। ਇਨ੍ਹਾਂ ਸ੍ਰੋਤਾਂ ਦੀ ਰੋਸ਼ਨੀ ਵਿਚ ਬਹੁਤ ਸਾਰੇ ਤੱਥ ਨਿਵੇਟੈ ਦਾਇਕ ਅਤੇ ਵਿਵਾਦ-ਮੁਦਿਆਂ ਨੂੰ ਠੀਕ ਪ੍ਰਸੰਗ ਵਿਚ ਸਮਝਣ ਵਿਚ ਸਹਾਇਕ ਹੋ ਸਕਦੇ ਹਨ ਉਹ ਮੁਦੇ ਜਿਨ੍ਹਾਂ ਨਾਲ ਰਵਿਦਾਸੀ-ਸੰਪ੍ਰਦਾਇ ਦੇ ਸ਼ਰਧਾਲੂ-ਸੇਵਕਾਂ ਦੀਆਂ ਭਾਵਨਾਵਾਂ ਜੁੜੀਆਂ ਹੋਈਆਂ ਹਨ ਉਨ੍ਹਾਂ ਦਾ ਸਮਾਧਾਨ, ਸੰਤ ਮਹਾਂਪੁਰਸ਼ਾਂ, ਸੰਸਥਾਵਾਂ ਦੇ ਮੁਖੀਆਂ ਅਤੇ ਇਸ ਖੇਤਰ ਨਾਲ ਸੰਬੰਧਿਤ ਸੁਯੋਗ ਵਿਦਵਾਨਾਂ ਨੂੰ ਸਾਂਝੇ ਤੌਰ ਤੇ ਹਲ ਕਰਨਾ ਲੋੜੀਂਦਾ ਹੈ। ਕਿਉਂਕਿ ਗੁਰੂ ਰਵਿਦਾਸ ਜੀ ਨਿਰਸੰਦੇਹ ਇਤਿਹਾਸਕ ਪਾਵਨ ਪੁਰਸ਼ ਸਨ, ਇਤਿਹਾਸਕ ਪੁਰਸ਼ ਦੀ ਜੀਵਨੀ ਵੀ ਵਧ ਤੋਂ ਵਧ ਇਤਿਹਾਸਕ ਤੇ ਵਿਵਾਦ-ਮੁਕਤ ਹੋਣੀ ਚਾਹੀਦੀ ਹੈ।

# ਭਾਗ ਦੂਜਾ

# (ਗੁਰਮੁਖੀ ਸ੍ਰੋਤ)

## ਵਾਰਾਂ ਭਾਈ ਗੁਰਦਾਸ

ਭੱਲਾ ਵੰਸ਼ ਦੇ ਧੁਰੰਧਰ ਵਿਦਵਾਨ ਤੇ ਕਵੀ, ਭਾਈ ਗੁਰਦਾਸ, ਤੀਸਰੇ ਸਿੱਖ ਗੁਰੂ, ਸ੍ਰੀ ਗੁਰੂ ਅਮਰਦਾਸ ਜੀ ਦੇ ਭਤੀਜਿਆਂ ਵਿੱਚੋਂ ਸਨ। ਇਨ੍ਹਾਂ ਦਾ ਜਨਮ 1608 ਬਿ./1551 ਈ. ਦੇ ਲਗਪਗ ਹੋਇਆ ਤੇ ਮ੍ਰਿਤੂ ਸੰਮਤ 1686./1629 ਈ. ਨੂੰ ਹੋਈ।[1] ਭੱਲਾ ਵੰਸ਼ ਵਿਚੋਂ ਸ੍ਰੀ ਗੁਰੂ ਅਮਰਦਾਸ ਤੋਂ ਬਾਅਦ, ਸਿੱਖੀ ਦੇ ਘੇਰੇ ਵਿਚ ਭਾਈ ਗੁਰਦਾਸ ਹੀ ਸਭ ਤੋਂ ਪਹਿਲਾਂ ਆਏ। ਇਹ ਸੰਸਕ੍ਰਿਤ ਅਤੇ ਗੁਰਬਾਣੀ ਦੇ ਵੱਡੇ ਗਿਆਤਾ ਹੋਏ। ਵਾਰਾਂ ਤੋਂ ਬਿਨਾਂ ਇਨ੍ਹਾਂ ਦੇ ਬਹੁਤ ਸਾਰੇ ਕਬਿੱਤ ਤੇ ਸਵਈਯੇ ਬ੍ਰਜ ਭਾਸ਼ਾ ਵਿਚ ਮਿਲਦੇ ਹਨ, ਜੋ ਸਿੱਖੀ ਸਿਖਿਆ ਤੇ ਫਲਸਫੇ ਦਾ ਵੱਡਾ ਭੰਡਾਰ ਹਨ। ਇਨ੍ਹਾਂ ਦੇ ਉਦਮ ਨਾਲ ਸਿੱਖ ਧਰਮ, ਕਾਸ਼ੀ ਆਦਿ ਦੂਰ-ਦੂਰ ਸਥਾਨਾਂ ਤਕ ਫੈਲਿਆ। ਆਪ ਜੀ ਨੂੰ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੀ ਆਦਿ ਬੀੜ ਦੇ ਲਿਖਾਰੀ ਹੋਣ ਦਾ ਮਾਣ ਪ੍ਰਾਪਤ ਹੋਇਆ।

ਭਾਈ ਗੁਰਦਾਸ ਦੀਆਂ ਵਾਰਾਂ ਵਿਚ ਰਵਿਦਾਸ ਜੀ ਬਾਰੇ ਕੁੱਝ ਬੜੇ ਭਾਵ-ਪੂਰਤ ਸੰਕੇਤ ਆਏ ਹਨ ਜਿਨ੍ਹਾਂ ਤੋਂ ਭਾਈ ਗੁਰਦਾਸ ਜੀ ਦੇ ਵੇਲੇ ਭਗਤ ਰਵਿਦਾਸ ਜੀ ਬਾਰੇ ਚੱਲ ਚੁੱਕੀਆਂ ਦੰਦ ਕਥਾਵਾਂ ਆਦਿ ਦਾ ਬੋਧ ਹੁੰਦਾ ਹੈ। ਜਿਨ੍ਹਾਂ ਵਿਚ ਭਗਤ ਜੀ ਦਾ ਜੁਤੀਆਂ ਗੰਢਣਾ, ਗੰਗਾ ਦੀ ਭੇਟ ਕਸੀਰਾ ਦੇਣਾ ਤੇ ਗੰਗਾ ਨੇ ਬਾਂਹ ਕੱਢ ਕੇ ਲੈਣਾ ਆਦਿ ਦਾ ਜ਼ਿਕਰ ਹੈ। ਇਸ ਸ੍ਰੋਤ ਪੁਸਤਕ ਵਿਚ ਅਸੀਂ ਪ੍ਰੋ. ਪ੍ਰੀਤਮ ਸਿੰਘ ਜੀ ਸਾਬਕਾ ਮੁਖੀ, ਗੁਰੂ ਨਾਨਕ ਅਧਿਐਨ ਵਿਭਾਗ ਦੇ ਨਿੱਜੀ ਸੰਗ੍ਰਿਹਲੇ ਵਿਚ ਪਏ ਹੱਥ-ਲਿਖਿਤ ਗ੍ਰੰਥ ਨੰ. 130 ਵਿਚੋਂ ਪਾਠ ਲਿਆ ਹੈ ਜਿਸ ਦਾ ਰਚਨਾ-ਕਾਲ ਸੰਮਤ 1840 ਹੈ। ਇਸ ਪਾਠ ਦਾ ਮੇਲਾਨ ਡਾ. ਭਾਈ ਵੀਰ ਸਿੰਘ ਜੀ ਵੱਲੋਂ ਸੰਪਾਦਿਤ 'ਵਾਰਾਂ ਭਾਈ ਗੁਰਦਾਸ' ਨਾਲ ਕੀਤਾ ਗਿਆ ਹੈ।

---

1. ਡਾ. ਰਤਨ ਸਿੰਘ ਜੱਗੀ, ਭਾਈ ਗੁਰਦਾਸ: ਜੀਵਨ ਤੇ ਰਚਨਾ, ਪੰਨਾ-10 ਤੋਂ 25.

ਨੋਟ: ਡਾ. ਜੱਗੀ ਨੇ ਆਪਣੀ ਪਹਿਲੀ ਪੁਸਤਕ ਅੰਦਰ ਭਾਈ ਗੁਰਦਾਸ ਦਾ ਜੀਵਨ ਕਾਲ 1558-1637 ਈ. ਮੰਨਿਆ ਹੈ।

ਵੇਖੋ: ਡਾ. ਗੁਰਦਾਸ ਸ਼ਬਦ ਅਨੁਕ੍ਰਮਣਿਕਾ: ਪੰਜਾਬੀ ਯੂਨੀਵਰਸਿਟੀ ਪਟਿਆਲਾ, 1966 ਨਿਵੇਦਨ (ਖ).

**ਵਾਰਾਂ ਗਿਆਨ ਰਤਨਾਵਲੀ ਤੇ ਕਬਿਤ ਸਵਯੇ :**

ਭਗਤੁ ਭਗਤੁ ਜਗਿ ਵਜਿਆ ਚਹੁੰ ਚਕਾਂ ਦੇ[2] ਵਿਚ ਚਮਿਰੇਟਾ।
ਪਾਣ੍ਹਾ ਗੰਢੈ ਰਾਹ ਵਿਚਿ ਭਲਾ ਧਰਮ ਢੋਇ ਢੋਰ ਸਮੇਟਾ।
ਜਿਉ ਕਰਿ ਮੈਲੇ ਚੀਥੜੈ ਹੀਰਾ ਲਾਲ ਅਮੋਲ ਪਲੇਟਾ।
ਚਹੁ ਵਰਨਾ ਉਪਦੇਸ ਦਾ ਗਿਆਨ ਧਿਆਨੁ ਕਰਿ ਭਗਤਿ ਸਹੇਟਾ।।
ਨਾਵਣਿ ਆਇਆ ਸੰਗੁ ਮਿਲਿ ਬਨਾਰਸ ਕਰਿ ਗੰਗਾ ਥੇਟਾ।।
ਕਢਿ ਕਸੀਰਾ ਸਉਪਿਆ ਰਵਿਦਾਸੈ ਗੰਗਾ ਕੀ ਭੇਟਾ।।
ਲਗਾ ਪੁਰਬੁ ਅਭੀਚ ਦਾ ਡਿਠਾ ਚਲਿਤੁ ਅਚਰਜ ਅਮੇਟਾ।।
ਲਇਆ ਕਸੀਰਾ ਹਥਿ ਕਢਿ ਸੂਤੁ ਇਕੁ ਜਿਉ ਤਾਣਾ ਪੇਟਾ।।
ਭਗਤ ਜਨਾਂ ਹਰਿ ਮਾਂ ਪਿਉ ਬੇਟਾ।।

-ਵਾਰ 10, ਪਉੜੀ 17, ਪੱਤਰਾ 103, ਏ.ਬੀ.

ਕਲਜੁਗ[3] ਨਾਮਾ ਭਗਿਤ ਹੋਇ ਫੇਰਿ ਦੇਹੁਰਾ ਗਾਇ ਜਿਵਾਈ।
ਭਗਤੁ ਕਬੀਰੁ ਵਖਾਣੀਐ ਬੰਦੀ ਖਾਨੇ ਤੇ ਉਠਿ ਜਾਈ।
ਧੰਨਾ ਜਟੁ ਉਧਾਰਿਆ ਸਧਨਾ ਜਾਤਿ ਅਜਾਤਿ ਕਸਾਈ।
ਜਨੁ ਰਵਿਦਾਸੁ ਚਮਾਰੁ ਹੋਇ ਚਹੁ ਵਰਨਾਂ ਵਿਚਿ ਕਰਿ ਵਡਿਆਈ।
ਬੇਣ ਹੋਆ ਅਧਿਆਤਮੀ ਸੈਣੁ ਨੀਚ ਕੁਲ ਅੰਦਰਿ ਨਾਈ।
ਪੈਰੀ ਪੈ ਪਾਖਾਂ ਹੋਇ ਗੁਰ ਸਿਖਾਂ ਵਿਚਿ ਵਡੀ ਸਮਾਈ।।
ਅਲਖੁ ਲਖਾਇ ਨ ਅਲਖੁ ਲਖਾਈ।।

-ਵਾਰ 12, ਪੱਤਰਾ 128-29

ਭਗਤ ਕਬੀਰੁ ਵਖਾਣੀਐ ਜਨ ਰਵਿਦਾਸ ਬਿਦਰ ਗੁਰ ਭਾਏ।
ਜਾਤਿ ਅਜਾਤਿ ਸਨਾਤਿ ਵਿਚਿ ਗੁਰਮੁਖਿ ਚਰਣ ਕਵਲ ਚਿਤੁ ਲਾਏ।।

-ਵਾਰ, ਪਉੜੀ 15, ਪੱਤਰਾ 269

ਭਗਤੁ ਕਬੀਰ ਜੁਲਾਹੜਾ ਨਾਮਾ ਛੀਬਾ ਹਰਿ ਗੁਣ ਗਾਈ।
ਕੁਲਿ ਰਵਿਦਾਸ ਚਮਾਰੁ ਹੈ ਸੈਣੁ ਸਨਾਂਤੀ ਅੰਦਰਿ ਨਾਈ।

-ਵਾਰ 25, ਪਉੜੀ 5 ਪੱਤਰਾ 269

2. ਇਹ ਪਾਠ (ਅ) ਵਿਚ ਨਹੀਂ ਹੈ।
3. ਕਲਜੁਗਿ (ਅ).

# ਪੁਰਾਤਨ ਗੋਸ਼ਟਿ-ਸੰਗ੍ਰੈਹ

ਇਹ ਹੱਥ ਲਿਖਿਤ ਗ੍ਰੰਥ, ਗੋਸਟੀਆਂ ਦਾ ਇਕ ਪੁਰਾਣਾ ਤੇ ਵੱਡਾ ਸੰਗ੍ਰੈਹ ਹੈ, ਜੋ ਭਾਸ਼ਾ ਵਿਭਾਗ, ਪਟਿਆਲਾ ਦੇ ਹੱਥ-ਲਿਖਿਤ ਨੰ: 359 ਉਪਰ ਉਪਲਬਧ ਹੈ। ਇਹ ਗ੍ਰੰਥ ਸੋਢੀ ਮਿਹਰਬਾਨ ਦੀ ਸਤਾਰ੍ਹਵੀਂ ਸਦੀ ਦੀ ਰਚਨਾ ਮੰਨੀ ਜਾਂਦੀ ਹੈ।[1] ਇਸ ਦੀ ਲਿਖਿਤ ਸੁੰਦਰ ਹੈ ਪਰ ਅੱਖਰਾਂ ਦੀ ਬਣਾਵਟ ਅੱਜ ਦੇ ਅੱਖਰਾਂ ਨਾਲੋਂ ਭਿੰਨ ਹੈ। ਗ੍ਰੰਥ ਦੀ ਜਿਲਦ ਟੁੱਟੀ ਹੋਈ, ਪੱਤਰੇ ਭੁਰਭੁਰੇ, ਕੁੱਝ ਫਟੇ ਤੇ ਕੁੱਝ ਗੁੰਮ ਹਨ। ਸ਼ੁਰੂ ਵਿਚ ਇਸ ਗ੍ਰੰਥ ਅੰਦਰ ਸ੍ਰੀ ਗੋਰਖ ਨਾਥ, ਗੋਪੀ ਚੰਦ, ਜੋ ਵਰਭੰਡੇ ਸੋਈ ਪਿੰਡੇ, ਗੁਰੂ ਉਪਦੇਸ਼, ਕਥਾ ਆਦਿ ਨਿਰੰਜਨ ਕਰਤਾ ਪੁਰਖ ਕੀ, ਆਦਿ ਕਥਾ ਰਾਜੇ ਭਰਥਰੀ, ਕਿੱਸਾ ਸੁਲੇਮਾਨ ਪਿਕੰਬਰ, ਮਿਰਜਾਦਾ ਭਗਤਾਂ ਕੀ, ਗੋਸ਼ਟਿ ਸਧਨੇ ਗੁਸਾਈਂ ਕੇ ਜਨਮ ਕੀ ਆਦਿਕ ਰਚਨਾਵਾਂ ਉਪਰੰਤ ਭਗਤ ਨਾਮਦੇਵ, ਕਬੀਰ, ਧੰਨਾ, ਰਾਮਾਨੰਦ, ਤ੍ਰਿਲੋਚਨ, ਆਦਿ ਦੀਆਂ ਗੋਸਟਾਂ ਤੋਂ ਇਲਾਵਾ ਇਕ ਗੋਸਟਿ, "ਕਥਾ ਰਵਿਦਾਸ ਗੁਸਾਂਈ ਜੀ ਕੀ ਸਮਾਵਣੇ ਕੀ" ਪੱਤਰਾ ਨੰ: 355-58 ਤਕ ਮਿਲਦੀ ਹੈ ਜੋ ਮਿਥਿਹਾਸਿਕ ਰੰਗ ਵਿਚ ਰੰਗੀ ਹੋਈ ਬਹੁਤ ਦਿਲਚਸਪ ਗੋਸ਼ਟਿ ਹੈ। ਏਸੇ ਰੂਪ ਦੀ ਇਕ ਗੋਸ਼ਟਿ ਭਾਈ ਦਰਬਾਰੀ ਦੇ ਗ੍ਰੰਥ ਕਾਵਿ ਵਿਚ ਮਿਲਦੀ ਹੈ। ਵਾਰਤਕ ਦਾ ਇਹ ਰੂਪ ਹੋਰ ਕਿਸੇ ਗ੍ਰੰਥ ਵਿਚ ਪ੍ਰਾਪਤ ਨ ਹੋਣ ਕਾਰਨ ਅਸੀਂ ਇਸਨੂੰ ਜਿਉਂ ਦਾ ਤਿਉਂ ਇਸ ਪੁਸਤਕ ਵਿਚ ਦੇ ਰਹੇ ਹਾਂ।

### ਕਥਾ ਗੁਸਾਈ ਰਵਿਦਾਸ ਜੀ ਕੀ ਸਮਾਵਣੇ ਕੀ

355/ੳ ਤਬ ਪਾਰਬ੍ਰਹਮ ਕੀ ਆਗਿਆ ਹੂਈ ਜਿ ਰਵਿਦਾਸ ਭਗਤਿ ਬਹੁਤ ਸੰਪੂਰਨ ਭਗਤਿ ਕਰੀ ਹੈ॥ ਰਵਿਦਾਸ ਭਗਤਿ ਕਉ ਮੇਰੇ ਪਾਸ ਲੇ ਆਵਹੁ॥ ਤਬ ਆਗਿਆ ਹੋਈ ਨਾਮੇ ਕੰਬੀਰ ਤ੍ਰਿਲੋਚਨ ਧੰਨੇ ਕਉ ਜਿ ਅਬ ਤੁਮ ਜਾਹੁ ਜਾਇ ਕਰਿ ਰਵਿਦਾਸ ਕਾ ਦਰਸੁਨ ਬੀ ਕਰ ਆਵਹੁ ਅਰੁ ਰਵਿਦਾਸ ਕਉ ਕਹਿ ਆਵਹੁ ਜਿ ਅਜੁ ਥੀ ਇਕੀਸ ਦਿਨ ਕਉ ਤੁਮ ਕਉ ਆਗਿਆ ਸ੍ਰੀ ਠਾਕੁਰ ਜੀ ਕੀ ਹੈ। ਤੁਮੇ ਠਾਕੁਰ

---

1. ਸ਼ਾ ਸ਼ਿਰ ਸਿੰਘ ਅਸ਼ੋਕ, ਹੱਥ ਲਿਖਤ ਪੁਸਤਕਾਂ ਦੀ ਸੂਚੀ ਭਾਗ 2, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1963, ਪੰਨਾ 232.

ਜੀ ਅਪੁਨੇ ਧਾਮ ਬੁਲਾਏ ਹਉ ਰਵਿਦਾਸ ਜੀ ਇਕੀਸ ਦਿਨ ਕਉ ਹਮ ਲੇਣੇ ਆਵਹਿਗੇ ਆਗਿਆ ਹੈ॥ ਤਬ ਕਬੀਰ ਨਾਮਾ ਤ੍ਰਿਲੋਚਨੁ ਧੰਨਾ ਸੇਨ ਕਉ ਠਾਕੁਰ ਕਹਾ ਜਿ ਜਾਹੁ ਤੁਮ ਰਵਿਦਾਸ ਕਾ ਦਰਸੁਨੁ ਕਰਹੁ॥ ਤਬ ਆਗਿਆ ਸ੍ਰੀ ਠਾਕੁਰ ਮਹਾਰਾਜ ਕੀ ਸਾਥਿ ਨਾਮਾ ਕਬੀਰੁ ਤ੍ਰਿਲੋਚਨ ਧੰਨਾ ਸੇਨੁ ਸਧਨਾ ਜਿ ਕੋਈ ਵਡਾ ਭਗਤੁ ਥਾ ਸਭਿ ਮਿਲਿ ਕਰਿ ਆਗਿਆ ਸ੍ਰੀ ਗੋਵਿਦ ਕੀ ਸਾਥਿ ਰਵਿਦਾਸ ਗੁਸਾਈ ਪਹਿ ਆਏ ਰਵਿਦਾਸ ਗੁਸਾਈ ਕਉ ਅਗਮੁ ਹੋਇਆ ਜਿ ਮੇਰੇ ਪਹਿ ਭਗਤ ਆਵਤੇ ਹੈ॥ ਬਹੁਤੁ ਸੰਤੋਖਣੇ ਰਵਿਦਾਸੁ ਗੁਸਾਈ ਧਰਮਸਾਲਾ ਹਛੀ ਕਰਾਈ॥ ਜੁ ਕਿਛੁ ਬੈਕੁੰਠ ਕੇ ਬਿਖੇ ਬਿਛਾਵਣੇਹ ਥੇ ਠਾਕਰ ਕੇ ਛਾਵਣੇ ਥੇ ਠਾਕੁਰ ਜੀ ਕੇ ਮਹਲ ਕੇ ਜੁ ਕਿਛ ਸੁਗੰਧਤਾ ਥੀ ਠਾਕੁਰ ਕੇ ਮਹਲ ਕੀ ਸੁ ਸਭੁ ਗੁਸਾਈ ਰਵਿਦਾਸ ਉਹਾ ਜਾਇ ਧਰਮਸਾਲ ਬਿਖੇ ਰਾਖੀ। ਬਿਛਾਵਨੇ ਬਿਛਾਏ ਛਾਵਨੇ ਛਾਏ॥ ਸੁਗੰਧਤਾ ਤੇ ਕਰਿ ਸੀਸੇ ਝਝਰੀਆ ਕ੍ਰਿਮਾਵਲੀਆ ਅਰਗਜੇ ਸਾਥਿ ਭਰੀਆ। ਸਭਿ ਭਰਿ ਰਖੀਆ ਰਵਿਦਾਸ ਗੁਸਾਈ ਸਨਮੁਖ ਹੋਇ ਕਰਿ ਮਿਲਿਆ। ਭਗਤਾ ਕੋ ਲਗਾ ਚਰਨ ਬੰਦਨਾ ਕਰਨੇ। ਹਾ ਹਾ ਬਿਲੀਪਾਤ ਕਰਨੇ ਲਗਾ। ਬਲਿਹਾਰ ਜਾਈਐ। ਜੀ ਆਈਐ ਜੀ। ਹਉ ਬਲਿਹਾਰ ਜਾਉ ਤੁਮਾਰੇ ਦਰਸਨੁ ਕਉ ਹਮਾਰੇ ਧੰਨਿ ਭਾਗ ਹਮ ਨਿਹਾਲੁ ਹੂਏ ਜੀ। ਹਮਰੀ ਪਰਮਗਤਿ ਆਜੁ ਹੂਈ। ਲਗਾ ਰਵਿਦਾਸ ਗੁਸਾਈ ਹਾ ਹਾ ਬਿਲੀਪਾਤ ਕਰਨੇ॥ ਉਇ ਰਵਿਦਾਸ ਕਉ ਨਿਮ੍ਰਤਾ ਅਧੀਨਤਾ ਕਰਨੇ ਲਾਗੇ ਜੈਸਾ ਸਾਧੂਅਹੁ ਕਾ ਮਿਲਣਾ ਹੋਤਾ ਹੈ। ਤੈਸਾ ਕਰਿ ਕਰਿ ਮਿਲੇ॥ ਸਾਧਹੁ ਕਾ ਮਿਲਨਾ ਕੈਸਾ ਹੋਤਾ ਹੈ॥ ਸਾਧਹੁ ਕਾ ਮਿਲਨਾ ਐਸਾ ਹੋਤਾ ਹੈ ਜੁ

355/ਅ ਉਹੁ ਉਸ ਕਉ ਪਰਮੇਸੁਰੁ ਕਰਿ ਬਹੈ। ਜੈਸੇ ਸੇਵਕ ਠਾਕਰ ਜੀ ਕੀ ਸੇਵਾ ਨਿਮ੍ਰਤਾ ਅਧੀਨਤਾ ਕਰਤੇ ਹੈ ਤੈਸੇ ਉਹੁ ਉਸ ਕੀ ਸੇਵਾ ਕਰੈ[2] ਤੈਸੇ ਉਹ ਉਸ ਦੀ ਸੇਵਾ ਕਰੇ ਤਉ ਉਨਾ ਮਿਲਿਆ ਤੇ ਪਰਮੇਸੁਰੁ ਖੁਸੀ ਹੋਵੇਗਾ। ਅਰੁ ਜੇ ਕੋਈ ਕਿਛੁ ਇਤਨੀ ਜੀ ਲਿਆਵੈ ਜਿ ਭਲਾ ਸੇਵਕੁ ਹਾ ਠਾਕੁਰ ਕਾ ਮੈ ਉਪਰਿ ਬਹੁਤੁ ਕਿਰਪਾ ਹੈ ਠਾਕੁਰ ਕੀ ਮੇਰੇ ਪਾਸਿ ਲੋਕ ਬਹੁਤੁ ਨਿਮਤੇ ਹੈ ਕਿ ਭੰਡਾਰਾ ਬਹੁਤੁ ਚਲਤਾ ਹੈ ਕੇ ਸਬਦ ਫੁਰਤਾ ਹੈ ਕਿ ਗਿਆਨੁ ਬਖਿਆਨੁ ਜਾਨਤਾ ਹਉ ਸੁ ਕਿਛੁ ਮੈ ਕਰਿ ਜਨਾਵਤਾ ਹਉ ਤਾ ਓਹੁ ਕੈਸਾ ਜਲਿ ਜਾਤਾ ਹੈ॥ ਜੈਸਾ ਕਿਰਮਚੀ ਪਰ ਲਾਲੁ ਸੁਪੇਦ ਭਾਤਿ ਭਾਤਿ ਕਾ ਰੰਗ ਰੰਗ ਆਗਿ ਮਹਿ ਆਇਆ ਜਲਿ ਸੁਆਹ ਹੋਇ ਜਾਤਾ ਹੈ ਤੈਸੇ ਹੀ ਉਸ ਕਾ ਦੇਹੁ ਗੁਣੁ ਭਗਤਿ ਸਾਰੀ ਕੀਨੀ ਜਲਿ ਜਾਇ ਹੈ। ਸਾਧੂ ਜੁ ਮਿਲਤੇ ਹੈ ਸਾਧਕ

2. ਮੂਲ ਖਰੜੇ ਅੰਦਰ ਪਾਠ 2 ਵਾਰ ਹੈ।

ਉਸ ਅਹੰਕਰਣ ਛੋਡਿ ਕਰਿ ਮਿਲਤੇ ਹੈ। ਜੇ ਸਾਧ ਕਉ ਮਿਲੈ ਤਉ ਈਵੈ ਮਿਲੇ ਨਾਤਰ ਨਾ ਮਿਲੈ। ਜਿਸਿ ਸਾਧ ਮਹਿ ਨਿਮ੍ਰਤਾ ਬਹੁਤ ਹੈ ਅਰੁ ਗਰੀਬੀ ਕੇ ਘਰਿ ਰਹਤਾ ਹੈ। ਸਦਾ ਸੂਬਦਾ ਉਸ ਅਹੰਕਰਣ ਵਾਲੇ ਭੇਖਧਾਰੀ ਸਨਿਆਸੀ ਕਉ ਉਹੁ ਖਾਇ ਜਾਤਾ ਹੈ। ਸਾਧ ਕਉ ਸੋਈ ਮਿਲੈ ਜਿ ਮਰਿ ਕਰਿ ਮਿਲੈ। ਤਉ ਜੀਵਿਆ ਆਵੈ ਅਰੁ ਜੇ ਜੀਵਤਾ ਮਿਲੈ ਤਉ ਮਰਿ ਜੀਵੈ।। ਭਗਤੁ ਹੋਵਣਾ ਸਰੁਲ ਹੈ। ਸਾਧੂ ਹੋਵਣਾ ਕਠਨੁ ਹੈ। ਸਾਧ ਕਉ ਮਿਲਣਾ ਕਠੁਨ ਹੈ। ਅਕੈ
356/ੳ ਸਾਧ ਥੀ ਫਲ ਪਾਵੈ ਆਣੁ।। ਗਰੀਬੀ ਮਹਿ ਹੋਇ ਸੁ ਜਾਣੁ।। ਅਵਰ ਕਾ ਕਾਮੁ ਨਾਹੀ ਭਗਤਾ ਕਾ ਨ ਪੰਡਿਤਾ ਕਾ ਨ ਕਬੀਸਰ ਕਾ ਨਾ ਖੋਜੀ ਕਾ ਨ ਬਾਦੀ ਕਾ ਅਵਰੁ ਕੋਈ ਸਾਧ ਕੇ ਬਖਸ ਨਹੀ ਲੇਤਾ।। ਗਰੀਬੀ ਬਿਨਾ ਕਬੀਰ ਨਾਮੇ ਤ੍ਰਿਲੋਚਨ ਧਨੇ ਸੈਨ ਸਧਨੇ ਰਵਿਦਾਸ ਸਭਿ ਨਿਮਰਤਾ ਅਧੀਨਤਾ ਮਹਿ ਹੋਇ ਕਰਿ ਮਿਲੈ।। ਗੋਸਟ ਲਾਗੇ ਕਰਨੇ ਕਬੀਰ ਨਾਮੇ ਧੰਨੇ ਤ੍ਰਿਲੋਚਨ ਇਨਹੁ ਕੇ ਜੀ ਥੀ ਜਿ ਹਮਿ ਰਵਿਦਾਸ ਕਉ ਠਾਕੁਰ ਕੇ ਮਹਲ ਕੀਆ ਬਾਤਾ ਸੁਨਾਵਹਿਗੇ।। ਰਵਿਦਾਸ ਸੁਨੈਗਾ ਖੁਸੀ ਹੋਇਗਾ ਹਮ ਊਪਰਿ।। ਹੋਰ ਭੀ ਨਿਹਾਲੁ ਹੋਵਹਿਗੇ।। ਜਦਿ ਉਇ ਦੇਖਹਿ ਭਗਤ ਸਾਧ ਜਨ ਤਾ ਜਿ ਕਿਛੁ ਠਾਕੁਰ ਕੀ ਝਝਰੀ ਗਗਰੀ ਪਾਨੀ ਕੀ ਥੀ ਸੁ ਉਹੀ ਹੈ।। ਜੇ ਠਾਕੁਰ ਕੀ ਤ੍ਰਿਮਾਵਲੀ ਪਾਨੀ ਪੀਨੇ ਕੀ ਥੀ ਉਹੀ ਤ੍ਰਿਮਾਵਲੀ ਉਹੀ ਸਿਹਜਾ ਠਾਕੁਰ ਕੀ ਹੈ। ਉਹੀ ਪਉਐ ਠਾਕਰ ਕੇ।। ਉਹੀ ਧੋਤੀਆ ਹੈ।। ਜਿਤਨੀ ਠਾਕੁਰ ਕੀ ਆਰਭੱਟੀ ਬੈਕੁੰਠ ਕੇ ਬਿਖੇ ਦੇਖੀ ਥੀ ਓਹ ਭੀ ਰਵਿਦਾਸ ਪਹਿ ਹੈ। ਉਇ ਭਗਤ ਹੈਰਾਨ ਹੋਇ ਗਏ।। ਓਇ ਨ ਪੂਛਿ ਸਕਹਿ ਜੁ ਏ ਬਸਤੂ ਠਾਕੁਰ ਕੇ ਹੈ। ਏ ਬਸਤੂ ਠਾਕੁਰ ਕੇ ਮਹਲ ਕੇ ਬੈਕੁੰਠ ਬਿਖੇ ਹਮਿ ਛੋਡੇ ਥੇ। ਏਹ ਕੋਈ ਲੇ ਆਇਆ ਹੈ? ਕੇ ਰਵਿਦਾਸ ਆਣੇ ਹੈ ਕੇ ਰਵਿਦਾਸ ਕਉ ਠਾਕੁਰ ਪਚਾਏ ਹੈ। ਕਿ ਉਨਹੀ ਜੈਸੇ ਇਨਹੁ ਕਰਾਏ ਹੈ। ਕਿ ਈਹਾ ਹੀ ਠਾਕੁਰ ਰਹਤਾ ਹੈ ਕਿ ਹਮਿ ਭੂਲੇ ਹੈ। ਕਿ ਏ ਬਸਤੂ ਸ੍ਰੀ ਠਾਕਰ ਕੇ ਹੈ। ਧੋਤੀਆ ਅੰਗਉਛੇ ਤੇ ਲੈ
356/ਅ ਕਰਿ ਸਿ ਏਹੁ ਕਿਆ ਹੋਤਾ ਹੈ। ਜੇ ਰਬਿਦਾਸੁ ਕਹੈ ਜਿ ਇਸੁ ਸਿਹਜਾ ਉਪਰਿ ਬੈਠਹੁ ਜੀ ਤਉ ਏਹਿ ਕਹੈ ਨਾਂ ਜੀ ਨਾਂ ਜੀ ਏਹੁ ਤਉ ਸਿਹਜਾ ਠਾਕੁਰ ਜੀ ਕੀ ਹੈ। ਹਮਾਰੇ ਬੂਤੇ ਨਾਹੀ ਬੈਠਾ ਜਾਤਾ।। ਜੇ ਰਬਿਦਾਸੁ ਕਹੈ ਜਿ ਜੀ ਪੈਰ ਧੁਵਈ ਆਹਿ ਤਉ ਏਹ ਕਹਹਿ ਨਾਂ ਜੀ ਏਹ ਤਉ ਤਾਬਹੜਾ ਠਾਕੁਰ ਚਰਨ ਪਖਾਲਨ ਕਾ ਹੈ। ਜੇ ਬਸਤੂ ਉਨ ਕੰਉ ਉਧਰਿ ਰਾਖੀਐ।। ਸੋਈ ਕਹੈ ਜਿ ਏ ਬਸਤੂ ਏ ਪਰਾਏ ਜਿਤਨਾ ਕਿਛੁ ਸਭੁ ਠਾਕੁਰ ਕਾ ਹੈ। ਹਮਾਰੇ ਬੂਤੇ ਛੁਇਆ ਨਾਹੀ ਜਾਤਾ। ਜਬ ਤੇ

ਠਾਕਰ ਕੇ ਮਹਲ ਮਹਿ ਥੀ ਸਭ ਉਈ ਬਾਤਾ ਰਵਿਦਾਸ ਕੋ ਦੇਖੀਆ॥ ਭਗਤਹੁ ਕਹਾ ਜਿ ਹਮ ਕਿਆ ਰਵਿਦਾਸ ਸਿਉ ਬਾਤਾ ਕਰਹਿ ਠਾਕੁਰ ਈਹਾ ਹੀ ਬਸਤੇ ਹੈ। ਏਹ ਆਰਭਟੀ ਸਭ ਠਾਕਰ ਕੀ ਹੈ। ਭਗਤਾ ਕਹਾ ਜਿ ਧੰਨਿ ਗੋਬਿੰਦ, ਧੰਨ ਗੋਬਿੰਦ ਧੰਨ ਗੋਬਿੰਦ ਘਰੀ ਦੋਇ ਚਾਰਿ ਗੋਬਿੰਦ ਬਖਿਆਨੁ ਕੀਆ ਕਰਿ ਕਰਿ ਗੁਸਾਈ ਨਾਮੇ ਕਬੀਰ ਕਹਾ ਜਿ ਜੀ ਕਿਛੁ ਏਕ ਆਗਿਆ ਹੈ ਸ੍ਰੀ ਠਾਕੁਰ ਜੀ ਕੀ ਤੁਮ ਕਉ ਹਮ ਆਗਿਆ ਕਹਨੇ ਆਏ ਹੈ। ਤਬ ਰਵਿਦਾਸ ਕਹਾ ਜਿ ਜੀ ਭਲਾ ਹੋਵੇ ਕਹੀਐ। ਜਿ ਕਿਛੁ ਸ੍ਰੀ ਦੈਆਲ ਕੀ ਆਗਿਆ ਹੈ ਸੁ ਮੇਰੇ ਮਾਥੇ ਪਰਿ ਕਹੀਐ ਜੀ। ਤਬ ਭਗਤਹੁ ਕਹਿਆ ਜਿ ਜੀ ਤੁਮ ਕਉ ਆਗਿਆ ਹੈ॥ ਤੁਮ ਠਾਕੁਰ ਬੁਲਾਏ ਹੈ ਜਿ ਮੇਰੇ ਪਹਿ ਆਵਹੁ ਇਕੀਸ ਦਿਨ ਕੇ ਹੈ। ਬਹੁਰਿ ਇਕੀਸ ਦਿਨ ਕਉ ਤੁਮ ਆਏ ਚਾਹੀਤੇ ਹੋ। ਹਮ ਕਉ ਆਗਿਆ ਥੀ ਜਿ ਜਾਇ ਕਰਿ ਰਵਿਦਾਸ ਕਾ ਦਰਸਨੁ ਕਰਿ ਆਵਹੁ ਅਰੁ ਆਗਿਆ ਕੀ ਬਾਤ ਕਹਿ ਆਵਹੁ॥ ਰਵਿਦਾਸ ਇਕੀਸ ਦਿਨਾ ਵਿਚਿ ਆਵਣਾ ਤਬ ਰਵਿਦਾਸ ਗੁਸਾਈ ਕਹਾ ਜਿ ਏਹ ਆਗਿਆ ਮੇਰੇ ਮਾਥੇ ਉਪਰਿ ਭਲਾ ਹੋਵੈ ਪਰੁ ਜੀ ਏਕ ਦਖਨਾ ਮੇਰੇ ਤਾਈ ਦਾਨੁ ਤੁਮ ਦੇਹੁ। ਤਬ ਭਗਤਹੁ ਕਹਾ ਜਿਸਾ ਕਹਹੈ ਬਸਤੁ ਜੁ ਤੁਮ ਪਹਿ ਨਾਹੀ ਅਰੁ ਹਮ ਦੇਹਿ ਤਬ ਰਵਿਦਾਸ ਗੁਸਾਈ ਕਹਾ ਜਿ ਜੀ ਅੰਤਿ ਕੀ ਬੇਰ ਤੁਮ ਕਿਰਪਾ ਕਰਨੀ ਕਹੈ ਜੀ ਤੇਰੇ ਪਹਿ ਠਾਕੁਰ ਜੀ ਆਪਿ ਆਵਹਿਗੇ। ਤਬ

157/ੳ ਰਵਿਦਾਸ ਗੁਸਾਈ ਕਹਾ ਜਿ ਬਲਿਹਾਰੀ ਜਾ ਠਾਕੁਰ ਜੀ ਜੁ ਹੈ ਸੁ ਈਹਾ ਹੀ ਹੈ। ਸਾਧ ਧੂੜਿ ਜੁ ਹੈ ਸੁ ਈਹਾ ਹੀ ਹੈ। ਗਿਆਨ ਕਰਿ ਕਰਿ ਕਿ ਆਜੁ ਠਾਕੁਰ ਸਬਨਹੁ ਕੇ ਸਾਥਿ ਬਸਤਾ ਹੈ। ਅਰੁ ਸਾ ਵਿਧਾਨੁ ਕਰਿ ਕਰਿ ਕਿਆ ਜੁ ਜਿਸ ਕੀ ਪ੍ਰੀਤਿ ਠਾਕਰ ਸਿਉ ਲਗੀ ਹੈ ਤਿਸੁ ਸਾਥਿ ਸਾਵਧਾਨੁ ਬਸਤਾ ਹੈ। ਰਵਿਦਾਸ ਗੁਸਾਈ ਬਾਨੀ ਬੋਲਿ ਉਠਾ।

ਮੇਰੀ ਪ੍ਰੀਤ ਗੋਵਿੰਦ ਸਿਉ ਜਿਨਿ ਘਟੈ
ਮੈ ਤੋ ਮੋਲਿ ਮਹਗੀ ਲਈ ਜੀਆ ਸਾਟੈ॥ ਰਹਾਉ।
ਚਿਤਿ ਸਿਮਰਨੁ ਕਰਉ ਨੈਨ ਆਲੋਵਉ ਸ੍ਰਵਨ ਬਾਨੀ
ਰਿਦੇ ਪੂਰਿ ਰਾਖਉ॥
ਮਨੁ ਕਰਉ ਮਧੁਪੁਰੀ ਹਰਿ ਕੇ ਚਰਨ ਹਿਰਦੇ
ਧਰਉ ਰਾਮ ਨਾਮ ਰਸਨਾ ਜਪਉ॥ 1 ॥

ਤਬ ਕਬੀਰ ਨਾਮੇ ਸੈਨ ਸਧਨੇ ਤ੍ਰਿਲੋਚਨ ਧੰਨੇ ਕਹਾ ਜਿ ਰਵਿਦਾਸ ਗੁਸਾਈ ਜੀ

ਤੁਮ ਅਰੁ ਠਾਕੁਰ ਮਹਿ ਭੇਦੁ ਕਿਛੁ ਨਾਹੀ। ਹਮ ਕੇ ਕੀਟ ਨੀਚ ਕਹਾ ਚਲੀ ਹੈ। ਜਿ ਤੁਮ ਹੀ ਠਾਕੁਰ ਹੋ। ਤਬ ਰਵਿਦਾਸ ਗੁਸਾਈ ਕਹਾ ਜਿ ਗੁਸਾਈ ਜੀ ਹੈ ਤੈ ਤਉ ਇਵ ਹੀ ਜਿਉ ਤੁਮ ਕਹਹੁ ਤਿਵ ਹੀ।। ਪਲੁ ਜੀ ਬਿਨਾ ਸਾਧ ਥੀ ਭਗਤਿ ਨਾਹੀ ਹੋਇ ਆਵਤੀ।। ਸਾਧ ਸੰਗਤਿ ਬਿਨਾ ਭਉ ਨਾਹੀ ਉਪਜੈ ਭਉ ਬਿਨੁ ਭਗਤਿ ਨਹੀ ਹੋਇ ਤੇਰੀ।। ਕਹੈ ਰਵਿਦਾਸੁ ਇਕ ਬੇਨਤੀ ਹਰਿ ਸੋ ਪੈਜ ਰਾਖਹੁ ਰਾਜਾ ਰਾਮ ਮੇਰੀ।।

ਤਬ ਰਵਿਦਾਸ ਗੁਸਾਈ ਕਹਿਆ ਜਿ ਜੀ ਬਿਨਾ ਸਾਧ ਕੀ ਸੰਗਤਿ ਤੇ ਪ੍ਰੀਤਿ ਭਾਵਨੀ ਭਗਤਿ ਕੀ ਨਾਹੀ ਹੋਤੀ ਤੁਮਹੁ ਏ ਕਿਰਪਾ ਕਰਿ ਕਰਿ ਅਤਿ ਕੀ ਬੇਰ ਆਵਣਾ।। ਤਬ ਭਗਤਹੁ ਕਹਾ ਕਹੈ ਜੀ ਅਵਸਿ।। ਤਬ ਨਾਮਾ ਕੰਬੀਰੁ ਤ੍ਰਿਲੋਚਨੁ ਜਿ ਕੋਈ ਭਗਤੁ ਥਾ ਆਇਆ ਸਭਿ ਬਿਦਾ ਹੁਏ ਤਬ ਰਵਿਦਾਸ ਗੁਸਾਈ ਜਿ ਕੋਈ ਸੇਵਕੁ ਥਾ ਸਭ ਬੁਲਾਇਆ ਬੁਲਾਇ ਕਰਿ ਕਹਾ ਜਿ ਬਚਾ ਹਉ ਚਲਤਾ ਹਉ ਠਾਕੁਰ ਕੀ ਆਗਿਆ ਆਈ ਹੈ। ਹਉ ਠਾਕੁਰ ਪਹਿ ਜਾਤਾ ਹਉ
357/ਅ ਤੁਮ ਜਿ ਕੋਈ ਹਉ ਸੁ ਆਇ। ਰਾਮੁ ਜਸੁ ਕਰੀਅਹੁ।। ਅਜੁ ਥੀ ਇਕੀਸਵੇ ਦਿਨਿ ਹਮ ਸਮਾਇ ਜਾਹਗੇ। ਜਦਿ ਉਨੀਸ ਦਿਨ ਬੀਤੇ ਅਰੁ ਬੀਸ ਦਿਨ ਭਏ ਤਬ ਰਵਿਦਾਸ ਗੁਸਾਈ ਪਹਿ ਜਿ ਕੋਈ ਲੋਕੁ ਥਾ ਸੁ ਆਇਆ।। ਹਿੰਦੂ ਤੁਰਕੁ ਖਤ੍ਰੀ ਬ੍ਰਹਮਣ ਸੂਦੁ ਬੈਸੁ ਜਿ ਕੋਈ ਚਹੁ ਬਰਨਾ ਮਹਿ ਥਾ ਸਭ ਆਇ ਚਰਨੀ ਲਾਗਾ।। ਸਭਨਹੁ ਕਉ ਅਸੀਰਬਾਦੁ ਦੀਆ ਸਭਨਉ ਕਉ ਕਹਿਆ ਜਿ ਪਰਮੇਸੁਰੁ ਤੁਮਾਰਾ ਭਲਾ ਕਰੇਗਾ। ਜਿ ਕੋਈ ਥਾ ਸੁ ਸਭੁ ਕੋਈ ਲਾਗਾ ਸਿਮਰਨੁ ਕਰਨ ਜਿ ਕੋਈ ਜੋਗੀ ਸੰਨਿਆਸੀ, ਬ੍ਰਹਮਚਾਰੀ ਥਾ ਤਪਾ ਰਖੀਸਰੁ ਮਨੀਸ਼ਰੁ ਨਾਗਾ ਡਿਗੰਬਰੁ ਦੂਧਾਧਾਰੀ ਤਪਸੀ ਬੈਸਨਉ ਜਿ ਕੋਈ ਕੀਰਤਨੀਆ ਭਗਤੀਆ ਪੰਡਿਤੁ ਖਾਵਾਨੀ ਨੁਖਾਨੁ ਉਤਮ ਜਨਮ ਨੀਚ ਰਾਉ ਰੰਕ ਜਿ ਕੋਈ ਥਾ ਸਭ ਆਇ ਕਰਿ ਲਗਾ ਸਿਮਰਨੁ ਕਰਨ ਜਿ ਰਵਿਦਾਸ ਭਗਤੁ ਅਜੁ ਸਮਾਵਤੇ ਹੈ। ਜਦ ਇਕੀਸਵੇ ਦਿਨ ਪ੍ਰਾਤ ਸਮੇ ਹੋਆ।। ਸੂਰਜ ਥੀ ਆਗੇ ਏਕ ਘੜੀ ਤਿਤੁ ਸਮੇ ਸਿਮਰਨੁ ਕੀਰਤਨੁ ਕਰਤੇ ਇਸਨਾਨੁ ਕਰਿ ਕੈ ਤਿਲਕ ਦੇ ਕਰਿ ਬੈਸਨਉ ਬਸਤ੍ਰ ਉਢਿ ਕਰਿ ਕੁਸਾ ਬਿਛਾਇ ਕਰਿ ਊਪਰਿ ਊਭਰਿ ਬਸਤ੍ਰ ਖੀਰੋ ਗਤ ਬਿਛਾਇ ਕਰਿ ਖੀਰੋ ਦਕ ਕੀ ਚਾਦਰ ਉਢਿ ਕਰਿ ਲੋਗਨ ਕਉ ਪਗਹੁ ਬਾਹਿ ਕਰਿ ਸੇਵਕਹੁ ਕੰਉ ਕਿਰਪਾ ਕਰਿ ਕਰਿ ਲੋਗਨ ਸਿਉ ਰਾਮ ਰਾਮ ਕਰਿ ਕਰਿ ਧਿਆਨਿ ਸਮੇ ਬੈਠਾ ਗੁਸਾਈ ਰਵਿਦਾਸ। ਤਬ ਠਾਕਰ ਜੀ ਸੁਖਾਸਨ ਲੇ ਕਰਿ ਭਗਤ ਜਿਤਨੇ ਥੇ ਸਭਿ ਇਕਤ੍ਰ ਹੋਏ ਸਾਥ ਠਾਕੁਰ

ਜੀ ਕੇ ਅਨਾਹਦ ਸਬਦ ਵਜਾਤੇ ਹੋਇ ਸਾਥ ਸ੍ਰੀ ਠਾਕੁਰ ਜੀ ਰਵਿਦਾਸ ਕਉ ਲੇਣੇ ਆਏ। ਸਾਰੇ ਨਗਰੁ ਮਹਿ ਘਨਘੋਰ ਵਾਜੰਤ੍ਰਹੁ ਕੀ ਹੋਈ ਗਈ। ਜਾਣੀਐ ਕਿਛੁ ਨਾਹੀ ਜਿ ਕਉਨ ਰੂਪੁ ਠਾਕੁਰ ਕੇ ਬਨੇ ਹੈ। ਤਬ ਠਾਕੁਰ ਜੀ ਆਏ ਤਬ ਰਵਿਦਾਸ ਗੁਸਾਈ ਉਠਿ ਠਾਢੇ ਭਏ ਜਿ ਆਈਐ ਜੀ ਆਈਐ ਸ੍ਰੀ ਨਾਥ ਦੈਆਲ ਤ੍ਰਿਗੁਣਨਾਥ ਸਬਲਦੇਵ ਮਨ ਕਾਮਨਾ ਸਿਧਿ ਘਟਿ ਘਟਿ ਵਾਸੀ ਸੁਬ ਜੀਅਹੁ ਰਖਿਆ ਕਰਣ ਪ੍ਰਿਥਵੀ ਧਰਨ ਖੰਡ ਬ੍ਰਹਮੰਡ ਕੇ ਨਾਇ ਦੁਖ ਭੰਜਨ ਦੀਨ ਬੰਧਵ ਦੀਨ ਦੈਆਲ ਪਤਿਤ ਉਧਾਰੁ ਗਰਬ ਪਰਹਾਰੀ ਗਰੀਬ ਨਿਵਾਜ ਸ੍ਰੀ ਨਿਰੰਜਨ
358/ੳ ਨਿਰੰਕਾਰ।। ਬਲਿ ਬਲਿ ਜਾਉ ਰਮਈਐ ਕਰਕੇ ਚਰਨ ਕਮਲ ਅਨੂਪੁ ਬਲਿ ਬਲਿ ਜਾਉ ਰਮਈਐ ਕਾਰਨ।। ਰਹਾਉ।। ਹਮ ਸਰਿ ਦੀਨ ਦੈਆਲੁ ਨ ਤੁਮ ਸਰਿ ਅਬੁ ਪਤਿਆਰੁ ਕਿਆ ਕੀਜੈ।। ਬਚਨੀ ਤੋਰ ਮੋਰ ਮਨ ਮਨਿਆ ਜਨ ਕੰਉ ਪੂਰਨ ਦੀਜੈ।।੧ ।। ਇਤਨੇ ਜਨਮ ਬਿਛਰੇ ਮੇਰੇ ਸੁਆਮੀ ਏਹੁ ਜਨਮੁ ਤਿਹਾਰੇ ਲੇਖੇ।। ਕਹੈ ਰਵਿਦਾਸੁ ਆਸ ਲਾਗਿ ਜੀਵਉ ਚਿਰ ਭੈਆ ਦਰਸਨੁ ਦੇਖੈ। ੨ ।। ੨ ।। ਤਬ ਸਾਵਧਾਨ ਠਾਕੁਰ ਜੀ ਰਵਿਦਾਸ ਪਹਿ ਆਏ।। ਰਵਿਦਾਸ ਕਉ ਸੁਖਾਸਨ ਚਰਾਇ ਕਰਿ ਲੈ ਬੈਕੁੰਠ ਕਉ ਸਿਧਾਰੇ ਨਿਰਗੁਨ ਲੇ ਮਹਿ ਚੜੇ ਸ੍ਰੀ ਠਾਕੁਰ ਜੀ ਰਵਿਦਾਸ ਕਉ।। ਪੀਛੈ ਲੋਗਹੁ ਕਹਾ ਜਿ ਭਾਈ ਪ੍ਰਾਤ ਸਮੇ ਗੁਸਾਈ ਰਵਿਦਾਸ ਇਸਨਾਨੁ ਕਰਿ ਕਰਿ ਗੋਬਿਦ ਸਿਮਰਨੁ ਕਰਿ ਕਰਿ ਲੋਗਨ ਸਿਉ ਰਾਮ ਰਾਮ ਕਰੀ ਕਰਿ ਕੈ ਸਮਾਇ ਗਏ। ਹਾ – ਹਾ ਰਵਿਦਾਸ ਭਲਾ ਭਗਤੁ ਥਾ ਬਡਾ ਭਗਤੁ ਥਾ। ਕੋਈ ਕਹੈ ਬੈਸਨਉ ਥਾ ਕੋਈ ਪਰਮੇਸਰੁ ਕਾ ਰੂਪ ਥਾ। ਹਿੰਦੂ ਕਹਿਹ ਜਿ ਰਵਿਦਾਸ ਕੀ ਦੇਹੀ ਜਲਾਵਹਿ ਮੁਸਲਮਾਨ ਕਹਿਹ ਜਿ ਦਬਹਿ। ਨ ਕਿਸੀ ਦੇਖਾ ਨਾ ਜਾਤਾ ਨ ਕੋਈ ਆਵਤਾ।। ਮੁਸਲਮਾਨ ਦੇਖਹਿ ਤਾ ਕਿਛੁ ਨਾਹੀ ਜਉ ਹਿੰਦੂ ਦੇਖਹਿ ਤਉ ਕਿਛੁ ਨਾਹੀ ਕਿਆ ਦਬੀਐ ਅਰੁ ਕਿਆ ਜਲਾਈਐ। ਦੇਹੀ ਭੀ ਅਦ੍ਰਿਸਟ ਹੋਇ ਗਈ। ਮੁਸਲਮਾਨਹੁ ਅਲਾਹੁ ਅਲਾਹੁ ਕੀਆ ਹਿੰਦੂਅਹੁ ਰਾਮ ਰਾਮ ਕੀਆ।। ਸਭਿ ਉਠਿ ਘਰਹੁ ਆਏ। ਜਿਤਨਾ ਕੋਈ ਥਾ ਲੋਕੁ ਸਭਿ ਕਹਿ ਉਠੇ ਧੰਨਿ ਰਵਿਦਾਸੁ ਧੰਨ ਧੰਨੁ।। ੧ ।। ਬੋਲਹੁ ਰਾਮ ਬੋਲਹੁ ਰਾਮ ਰਾਮ।।

# ਗੋਸ਼ਟਾਂ ਸੋਢੀ ਮਿਹਰਬਾਨ

ਸੋਢੀ ਮਨੋਹਰਦਾਸ ਮਿਹਰਬਾਨ ਸਿੱਖਾਂ ਦੇ ਪੰਜਵੇਂ ਗੁਰੂ, ਸ੍ਰੀ ਗੁਰੂ ਅਰਜਨ ਦੇਵ ਜੀ ਦੇ ਭਤੀਜੇ ਅਤੇ ਗੁਰੂ ਰਾਮਦਾਸ ਜੀ ਦੇ ਵੱਡੇ ਸਪੁੱਤਰ ਪ੍ਰਿਥੀ ਚੰਦ ਦੇ ਸਾਹਿਬਜ਼ਾਦੇ ਸਨ। ਆਪ ਜੀ ਆਪਣੇ ਸਮੇਂ ਦੇ ਪ੍ਰਸਿੱਧ ਸੰਗੀਤਕਾਰ ਤੇ ਵਿਆਖਿਆਕਾਰ ਹੋਏ ਹਨ। ਪੰਜਾਬੀ ਵਾਰਤਿਕ ਸਾਹਿੱਤ ਨੂੰ ਆਪ ਜੀ ਦੀ ਨਿਗਰ ਦੇਣ ਹੈ। ਆਪ ਜੀ ਦੀ ਰਚਨਾ 'ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ' ਅੰਦਰ ਕੁੱਝ ਥਾਵਾਂ ਉਤੇ ਬਾਕੀ ਭਗਤਾਂ ਦੇ ਨਾਲ ਭਗਤ ਰਵਿਦਾਸ ਜੀ ਦਾ ਜ਼ਿਕਰ ਵੀ ਆਉਂਦਾ ਹੈ। ਆਪ ਦੀ ਇਸ ਰਚਨਾ ਤੋਂ ਭਾਵੇਂ ਭਗਤ ਜੀ ਦੇ ਜਨਮ ਸੰਮਤ ਆਦਿ ਬਾਰੇ ਕੋਈ ਸੰਕੇਤ ਜਾਂ ਕਿਸੇ ਘਟਨਾ ਦਾ ਬਿਓਰਾ ਤਾਂ ਨਹੀਂ ਮਿਲਦਾ ਪਰ ਇਹ ਗੱਲ ਸਪਸ਼ਟ ਹੁੰਦੀ ਹੈ ਕਿ ਭਗਤ ਰਵਿਦਾਸ ਜੀ ਦੀ ਸ਼ਖਸੀਅਤ ਅਤੇ ਉਨ੍ਹਾਂ ਦੀ ਬਾਣੀ ਆਪ ਦੇ ਸਮੇਂ ਵਿਚ ਕਾਫ਼ੀ ਪ੍ਰਚਲਿਤ ਹੋ ਚੁੱਕੀ ਸੀ ਜਿਸ ਨੇ ਆਪ ਜੀ ਨੂੰ ਵੀ ਪ੍ਰਭਾਵਿਤ ਕੀਤਾ। ਅਸੀਂ ਇਸ ਸ੍ਰੋਤ ਪੁਸਤਕ ਵਿਚ ਖਾਲਸਾ ਕਾਲਜ ਅੰਮ੍ਰਿਤਸਰ ਵੱਲੋਂ 1962 ਵਿਚ ਸੰਪਾਦਿਤ ਕਰਕੇ ਛਾਪੀ ਗਈ 'ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ' ਵਿਚੋਂ ਭਗਤ ਰਵਿਦਾਸ ਜੀ ਦੇ ਹਵਾਲਿਆਂ ਵਾਲਾ ਪਾਠ ਸ਼ਾਮਿਲ ਕੀਤਾ ਹੈ।

> ਤਬ ਗੁਰੂ ਬਾਬੇ ਨਾਨਕ ਜੀ ਸਾਥਿ ਅਗੈ ਹੀ ਬਾਲਪਣ ਮੈ ਭੀ ਸਾਥੇ ਖੇਲਤਾ ਮਰਦਾਨਾ ਡੂਮੁ ਕਲਾਲਾਂ ਕਾ ਤਲਵੰਡੀ ਰਾਏ ਭੋਐ ਕੀ ਰਹਦਾ, ਰਬਾਬੁ ਵਜਾਇਦਾ, ਨਾਮਾ ਕੰਬੀਰ ਤ੍ਰਿਲੋਚਨ ਰਵਿਦਾਸ ਧੰਨੇ ਬੇਣੀ ਕੇ ਪਦੇ ਗਾਵਤਾਂ ਗੁਰੂ ਨਾਨਕ ਕੈ ਆਗੈ ਪਦੇ ਗਾਵਤਾ॥ ਪੰਨਾ-73
>
> -ਤਬ ਸ੍ਰੀ ਨਾਮੇ ਕੰਬੀਰ ਰਵਿਦਾਸ ਕੇ ਪਦੇ ਬਾਬੇ ਜੀ
> ਕੀ ਬਾਣੀ ਸੈਨ, ਬੇਣੀ ਕੀ ਬਾਣੀ ਲਾਗੈ ਗਾਵਣੇ, ਪ੍ਰੇਮ ਕਰਿ ਕਰਿ। -ਪੰਨਾ 138
>
> ... ਤਬ ਅਜੋਧਿਆ ਬਿਖੇ ਗੁਰੂ ਬਾਬਾ ਨਾਨਕੁ ਬੈਠਾ ਭਗਤਿ ਕਰਤਾ ਹੈ। ਤਬ ਭਗਤਾਂ ਕਉ ਆਗਿਆ ਆਈ ਪਾਰਬ੍ਰਹਮ ਜੀ ਕੀ ਜਿ, ਨਾਨਕ ਜੁਹਦੀ ਮੇਰਾ ਬਡਾ ਭਗਤੁ ਹੈ, ਸੁ ਅਜੋਧਿਆ ਮਹਿ ਆਇਆ ਹੈ, ਤੁਮ ਜਾਹੁ ਜਾਇ ਕਰਿ ਨਾਨਕ ਭਗਤ ਕਾ

ਦਰਸਨੁ ਕਰਿ ਆਵਹੁ, ਜਿ ਤੁਮ ਮੇਰੇ ਨਾਮੁ ਕੀ ਮਹਿਮਾ ਅਧਿਕ ਪਛਾਨਹੁ ਅਰੁ ਉਸਤਤਿ ਕਰਹੁ। ਮੇਰੀ ਜੁ ਉਸਤਤਿ ਹੈ ਸੋ ਨਾਨਕ ਜਾਨਤਾ ਹੈ।

... ਤਬ ਬਾਬਾ ਨਾਨਕ ਜੁਹਦੀ ਅਜੋਧਿਆ ਮਹਿ ਬੈਠਾ ਪਰਲੀ ਦਖਣ ਕੀ ਤਰਫ, ਏਕ ਪੰਜ ਤੀਰਥੀ ਥੀ ਉਸ ਕੇ ਊਪਰ ਏਕ ਮਟੁ ਥਾ ਉਸੀ ਮਹਿ ਬੈਠਾ ਪਰਲੀ ਦਖਣ ਕੀ ਤਰਫ ਨਾਮ ਸਿਮਰਨੁ ਕਰਤਾ ਥਾ। ਤਬ ਸ੍ਰੀ ਪਾਰਬ੍ਰਹਮ ਕੀ ਆਗਿਆ ਸਾਥ ਸਭਿ ਮਿਲੇ, ਮਿਲਿ ਕਰ ਮਿਲਣੈ ਆਏ। ਨਾਮਾ, ਜੈ ਦੇਉ, ਕੰਬੀਰੁ ਤ੍ਰਿਲੋਚਨ, ਰਵਿਦਾਸ, ਸੈਨੁ, ਸਧਨਾ, ਧੰਨਾ, ਬੇਣੀ।

-ਪੰਨਾ 190

ਜਿ ਪਰਮੇਸੁਰ ਕਉ ਸਿਮਰਤੇ ਹੈ; ਜਿਨ ਕਾ ਮਨ ਮਿਲਿਆ, ਨਾਮੈ, ਜੈ ਦੇਵ, ਤ੍ਰਿਲੋਚਨ, ਕੰਬੀਰ, ਰਵਿਦਾਸ, ਸੈਨ, ਸਧਨੇ, ਧੰਨੇ, ਬੇਣੀ, ਏਨੀ ਪਰਮੇਸ਼ਰ ਜਿ ਪਾਇਆ ਉਹਿ ਪਰਮੇਸੁਰ ਸਉ ਮਿਲੇ। ਉਨ ਕਾ ਨਾਮੁ ਜਪੁ ਜਪੁ ਜਗਤੁ ਨਿਹਾਲੁ ਹੋਤਾ ਹੈ; ਈਹਾਂ ਸੁਖੁ ਪਾਵਤਾ ਹੈ, ਅਗੈ ਜੀਉ ਮੁਕਤ ਹੋਤਾ ਹੈ।

-ਪੰਨਾ 252

...... ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਏ ਸਾਹਿ ਜੀ। ਜਿਨੀ ਸਾਹਿਬ ਸੇਵਿਆ ਪੇਈਐ ਏਤੁ ਜਹਾਨਿ ਸੇਖ ਬਹਾਵਦੀ, ਸੇਖ ਫਰੀਦਿ, ਕੰਬੀਰ, ਰਵਿਦਾਸ, ਸਾਰਖੀ, ਖ਼ੁਆਜ ਮਣੋਦੀ ਜੇਹੀ ਜਿਨੀ ਏਤੁ ਜਹਾਨਿ ਮਿਹਨਤਿ ਕੀਤੀ ਸਿ ਜਾਇ ਸਾਹਿਬ ਨੂੰ ਓਹੁ ਜਹਾਨਿ ਮਿਲੇ, ਸੁਖਾਲੇ ਥੀਐ।।

-ਪੰਨਾ 436

# ਪਰਮਾਰਥ ਸੁਖਮਨੀ ਸਹੰਸ੍ਰਨਾਮਾ

ਇਹ ਗ੍ਰੰਥ ਮੂਲ ਰੂਪ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਭਤੀਜੇ ਤੇ ਪ੍ਰਿਥੀ ਚੰਦ ਦੇ ਸਾਹਿਬਜ਼ਾਦੇ ਸੋਢੀ ਮਿਹਰਬਾਨ ਜੀ ਦੀ ਰਚਨਾ ਹੈ, ਜਿਸ ਨੂੰ ਉਨ੍ਹਾਂ ਦੇ ਪੁਤਰ ਸੋਢੀ ਹਰਿ ਜੀ ਨੇ ਪਰਮਾਰਥ ਸਹਿਤ ਆਪਣੇ ਪਿਤਾ ਦੀ ਆਗਿਆ ਨਾਲ ਸੰਬਤ 1703, ਮਾਘ ਸੁਦੀ 7 ਨੂੰ ਲਿਖਣਾ ਆਰੰਭਿਆ।

ਇਹ ਬਹੁਤ ਵੱਡੇ ਆਕਾਰ ਦਾ 529 ਪੱਤਰਿਆ ਵਾਲਾ ਬਹੁਮੁੱਲਾ ਵਾਰਤਿਕ ਗ੍ਰੰਥ ਹੈ। ਵਧੇਰੇ ਕਰਕੇ ਇਸ ਵਿਚ ਹਿੰਦੂ ਅਵਤਾਰਾਂ ਦਾ ਗੁਣ ਗਾਇਨ ਤੇ ਉਨ੍ਹਾਂ ਦੀਆਂ ਵਿਸਤਾਰ ਪੂਰਵਕ ਕਥਾਵਾਂ ਦਾ ਵਰਣਨ ਹੈ ਜਿਸ ਤੋਂ ਮਿਹਰਬਾਨੀਆਂ ਦੀ ਹਿੰਦੂ-ਪੌਰਾਣਿਕ ਸਾਹਿੱਤ ਨਾਲ ਦਿਲਚਸਪੀ ਅਤੇ ਡੂੰਘੇ ਅਧਿਐਨ ਦਾ ਪਤਾ ਚਲਦਾ ਹੈ। ਗ੍ਰੰਥ ਦੀਆਂ ਕੁੱਲ 30 ਅਸ਼ਟਪਦੀਆਂ ਹਨ ਜਿਨ੍ਹਾਂ ਦੀ ਤਰਤੀਬ ਇਸ ਤਰ੍ਹਾਂ ਹੈ:-

1. ਨਿਰੰਜਨ ਨਿਰੰਕਾਰ 2. ਵੈਰਾਟ 3. ਤ੍ਰਿਗੁਣ ਅਵਤਾਰ 4. ਸੇਖ ਨਾਮ ਅਵਤਾਰ 5. ਹੰਸਾ ਅਵਤਾਰ 6. ਮਛ ਅਵਤਾਰ 7. ਨਾਰਦ 8. ਸਨਕਾਦਿ 9. ਕਛਪ 10. ਬੇਗਾਹਰ 11. ਨਰ ਸਿੰਘ 12. ਮੋਹਨੀ ਅਵਤਾਰ 13. ਧਨੰਤਰ 14. ਜਗ 15. ਕਪਲ ਮੁਨੀ 16. ਦਤਾ ਤ੍ਰੈ 17. ਨਰ ਨਰਾਇਣ 18. ਰਿਖਭ 19. ਹੈਗ੍ਰੀਵ 20. ਪ੍ਰਿਥ ਅਵਤਾਰ 21. ਬਾਵਨ 22. ਪਰਸੁ ਰਾਮ 23. ਆਦਿ ਰਮਾਯਣ 24. ਸ੍ਰੀ ਕ੍ਰਿਸ਼ਨ 25. ਨਾਮਕਾ ਮਹਾਤਮ 26. ਬਲਭਧਰ 27. ਬਾਉਧ ਅਵਤਾਰ 28. ਨਿਹਕਲੰਕੀ 29. ਭਗਤਾ ਕੀ 30. ਨਾਮ ਕੋ ਮਹਾਤਮ

29ਵੀਂ ਅਸ਼ਟਪਦੀ ਵਿਚ ਦਿੱਤੇ ਭਗਤਾਂ ਦੇ ਹਾਲ ਬੜੇ ਦਿਲਚਸਪ ਤੇ ਅਹਿਮੀਅਤ ਵਾਲੇ ਹਨ। 'ਰਵਿਦਾਸ ਭਗਤ' ਦੀ ਅਲਾਵਦੀ ਪਾਤਸ਼ਾਹ ਨਾਲ ਗੋਸ਼ਟਿ ਦਿੱਤੀ ਹੋਈ ਹੈ। ਇਹ ਗੋਸ਼ਟਿ ਇਕ ਹੋਰ ਗ੍ਰੰਥ, ਹੱਥ ਲਿ. ਨੰ: 678 ਵਿਚ ਵੀ ਪ੍ਰਾਪਤ ਹੁੰਦੀ ਹੈ। ਜਿਸ ਦਾ ਲਿਪੀ-ਕਾਲ 1740 ਬਿ. ਹੈ। ਇਹ ਆਪਣੀ ਕਿਸਮ ਦੀ ਸਾਖੀ ਹੈ ਜੋ ਹੋਰ ਕਿਸੇ ਸ੍ਰੋਤ ਵਿਚ ਨਹੀਂ ਮਿਲਦੀ।

'ਸੁਖਮਨੀ ਸਹੰਸ੍ਰ ਨਾਮਾ' ਦੀ ਸਭ ਤੋਂ ਪੁਰਾਣੀ ਪ੍ਰਤੀ ਪ੍ਰੋ. ਪ੍ਰੀਤਮ ਸਿੰਘ ਜੀ, ਸਾਬਕਾ ਮੁਖੀ, ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦੇ ਨਿੱਜੀ ਪੁਸਤਕਾਲੇ ਵਿਚ ਨੰ: 20 ਅਨੁਸਾਰ ਉਪਲਬਧ ਹੈ। ਇਸ ਗ੍ਰੰਥ ਦੇ 529 ਪੱਤਰੇ ਹਨ ਜਿਨ੍ਹਾਂ ਵਿੱਚੋਂ ਪਹਿਲੇ ਤਿੰਨ ਪੱਤਰੇ ਤਤਕਰੇ ਦੇ ਹਨ ਜਿਥੇ ਇਸ ਗ੍ਰੰਥ ਦਾ ਲਿਪੀ-ਕਾਲ 1727 ਸੰਬਤ ਇਸ ਤਰ੍ਹਾਂ ਲਿਖਿਆ ਹੋਇਆ ਹੈ:

ਸ੍ਰੀ ਸਤਿਗੁਰੂ ਪ੍ਰਸਾਦਿ॥

"ਤਤਕਰਾ ਪੋਥੀ ਕਾ॥ ਸੰਮਤ 1727 ਸੁਖਮਨੀ ਸਹੰਸ੍ਰ ਨਾਮਾ ਲਿਖਿਆ॥" ਗ੍ਰੰਥ ਦਾ ਆਰੰਭ ਇਸ ਤਰ੍ਹਾਂ ਹੈ:

> ੧ਓ ਸ੍ਰੀ ਸਤਿਗੁਰੂ ਪਰਿਸਾਦਿ॥ ਰਾਗ ਗਉੜੀ ਮਹਲਾ ੮॥ ਸੁਖਮਨੀ ਸਹੰਸਰਿ ਨਾਮਾ॥ ਸਲੋਕੁ॥ ਸੁਖਮਨੀ ਹੋਵਹਿ ਸਰਬਿ ਸੁਖ ਇਕ ਮਨਿ ਜਪੀਐ ਨਾਮੁ॥ ਜਨ ਨਾਨਕ ਪਾਵਹੁ ਸਚੁ ਖੰਡੁ ਪੂਰਨ ਹੋਵਹਿ ਕਾਮ॥੧॥ ਸੰਮਤੁ ੧੭੦੩॥ ਮੰਘਰੁ ਸੁਦੀ ਸਪਤਮ ਮਨੋ ਪੋਥੀ ਸੁਖਮਨੀ ਜਹੰਸਰਿ ਨਾਮਾ ਮਹਲੁ ੮ ਆਠਿਵਾਂ ਪਰਮਾਰਿਥਾ ਸਾਥਿ ਲਿਖਣੇ ਕਾ ਅਰੰਭ ਭੈਇਆ। ਸਿਰੀ ਸਤਿਗੁਰੂ ਮਿਹਰਬਾਨ ਜੀ ਕੀ ਆਗਿਆ ਸਾਥਿ ਹੋਇਆ॥ ਪੱਤਰਾ ੮॥

ਇਸ ਤਰ੍ਹਾਂ ਇਹ ਗ੍ਰੰਥ 1703 ਸੰਬਤ ਨੂੰ ਲਿਖਣਾ ਆਰੰਭ ਹੋਇਆ ਜੋ ਦੋ ਸਾਲ ਤੋਂ ਪਹਿਲਾਂ ਮੁਕੰਮਲ ਹੋਣਾ ਸੰਭਵ ਨਹੀਂ। ਸੋ ਇਹ ਨੁਸਖਾ ਅਸਲ ਗ੍ਰੰਥ ਦੇ ਕੇਵਲ 24 ਸਾਲ ਬਾਅਦ ਲਿਖਿਆ ਗਿਆ। ਅਸੀਂ ਏਸ ਗ੍ਰੰਥ ਨੂੰ ਜਿਸ ਦੇ ਪੱਤਰਾ ਨੰ: 487-89 ਤਕ ਭਗਤ ਰਵਿਦਾਸ ਗੋਸਿਟ ਹੈ ਮੂਲ-ਅਧਾਰ ਖਰੜਾ ਬਣਾਉਂਦਿਆਂ ਬਾਕੀ ਪ੍ਰਤੀਆਂ ਨਾਲ ਇਸ ਦੇ ਪਾਠ ਦਾ ਮੇਲਾਨ ਕੀਤਾ ਹੈ:

1. ਹੱਥ ਲਿਖਿਤ ਨੰ: 5195 ਇੱਹ ਗ੍ਰੰਥ ਸਿੱਖ ਰੈਫਰੈਂਸ ਲਾਇਬ੍ਰੇਰੀ ਅੰਮ੍ਰਿਤਸਰ ਵਿਚ ਪਿਆ ਹੈ। ਇਹ ਸੰਬਤ 1786 ਨੂੰ ਲਿਖਿਆ ਗਿਆ ਜਿਸ ਦੇ ਪੱਤਰਾ 463-66 ਤਕ ਰਵਿਦਾਸ ਜੀ ਦੀ ਅਲਾਵਦੀ ਪਾਤਸ਼ਾਹ ਨਾਲ ਗੋਸਿਟ ਹੈ॥ ਰਵਿਦਾਸ ਜੀ ਤੋਂ ਪਹਿਲਾਂ ਭਗਤ ਕਬੀਰ, ਤੇ ਬਾਅਦ ਧੰਨੇ ਕੀ ਗੋਸਿਟ॥ ਇਸ ਗ੍ਰੰਥ ਦੀ ਵਿਸ਼ੇਸ਼ਤਾ ਇਹ ਹੈ ਕਿ ਹਰ ਵਾਕ ਦੀ ਸੰਪੂਰਨਤਾ ਪਿਛੋਂ ਦੋ (॥) ਡੰਡੀਆਂ ਦੀ ਵਰਤੋਂ ਤਰਤੀਬ ਅਨੁਸਾਰ ਹੈ ਜਦੋਂ ਕਿ ਬਾਕੀ ਦੀਆਂ ਪ੍ਰਤੀਆਂ ਵਿਚ ਇਸ ਦੀ ਵਰਤੋਂ ਨਹੀਂ ਹੋਈ॥ ਪਾਠ ਮੇਲਾਨ ਲਈ ਇਸ ਨੂੰ 'ਅ' ਪ੍ਰਤੀ ਮੰਨਿਆ ਹੈ।

1. ਹੱਥ-ਲਿਖਤ ਨੰ: 678 ਇਹ ਗ੍ਰੰਥ ਸੈਂਟਰਲ ਪਬਲਿਕ ਲਾਇਬ੍ਰੇਰੀ ਪਟਿਆਲਾ ਵਿਚ ਪਿਆ ਹੈ। ਇਹ ਬਹੁਤ ਸਾਰੇ ਗ੍ਰੰਥਾਂ ਵਿੱਚੋਂ ਲਈਆਂ ਰਚਨਾਵਾਂ ਦਾ ਸੰਗ੍ਰਹਿ ਹੈ। ਇਸ ਵਿਚ ਬਹੁਤ ਸਾਰੀਆਂ ਰਚਨਾਵਾਂ 'ਸੁਖਮਨੀ ਸਹੰਸ੍ਰਨਾਮਾ' ਦੀ ਨਕਲ ਹਨ। ਭਗਤ ਰਵਿਦਾਸ ਦੀ ਗੋਸ਼ਟਿ ਤਾਂ ਹੂ ਬਹੂ ਉਹੋ ਹੈ ਜਿਸ ਕਰਕੇ ਇਸ ਗ੍ਰੰਥ ਵਿਚ ਮਿਲਦੇ ਪਾਠ ਨੂੰ ਅਸੀਂ ਮੇਲਾਨ ਲਈ ਹੀ ਵਰਤਿਆ ਹੈ। ਇਹ ਗ੍ਰੰਥ ਸੰਮਤ 1740 ਵਿਚ ਲਿਖਿਆ ਗਿਆ। ਇਸ ਬਾਰੇ ਸੂਚਨਾ ਆਰੰਭ ਵਿਚ ਤਤਕਰੇ ਤੋਂ ਪਹਿਲਾਂ ਹੀ ਦਿੱਤੀ ਹੋਈ ਹੈ "ਪੋਥੀ ਲਿਖੀ ਸੰਮਤ 1740 ਅਖਰੀਂ ਸਤ੍ਰਾਹ ਸੈ ਚਾਲੀਆ ਥਾ ਤਬ ਲਿਖੀ॥" ਗ੍ਰੰਥ ਵਿਚ ਕਈ ਥਾਵਾਂ 'ਤੇ ਬਿੰਦੀ ਵਾਲੇ ਕੰਨੇ ਦੀ ਵਰਤੋਂ ਹੋਈ ਹੈ ਜੋ ਇਸ ਦੀ ਪੁਰਾਤਨਤਾ ਦਾ ਪ੍ਰਮਾਣ ਹੈ। ਆਰੰਭ ਵਿਚ ਸ੍ਰੀ ਦਾਦੂ-ਬਾਣੀ ਤਿੰਨ ਪੱਤਰਿਆਂ ਉਪਰ ਹੀ ਹੈ, ਫੇਰ ਇਕ ਪੱਤਰਾ ਖਾਲੀ ਛਡਿਆ ਹੋਇਆ ਹੈ। ਫੇਰ ੧ਓ ਸਤਿਗੁਰੂ ਪ੍ਰਸਾਦਿ ਵਾਰ ਗੁਜਰੀ ਕੀ ਸਲੋਕਾਂ ਨਾਲ ਆਰੰਭ ਹੁੰਦੀ ਹੈ। ਗ੍ਰੰਥ ਦੇ ਕੁੱਲ 547 ਪੱਤਰੇ ਹਨ।

ਅੰਤ ਵਿਚ ਅਸੀਂ ਡਾ. ਰਤਨ ਸਿੰਘ ਜੱਗੀ ਜੀ ਪਾਸੋਂ ਡਾ. ਕਿਸ਼ਨ ਕੁਮਾਰੀ ਬਾਂਸਲ ਦੇ ਸੋਧ ਪ੍ਰਬੰਧ ਲਈ ਬਣਾਏ ਗਏ ਮੂਲ ਆਧਾਰ ਖਰੜੇ ਨੂੰ ਵੀ ਪਾਠ ਮੇਲਾਨ ਲਈ ਵਰਤੋਂ ਵਿਚ ਲਿਆ ਹੈ। ਇਹ ਨੁਸਖਾ ਸੰਮਤ 1796 ਬੈਸਾਖ ਵਦੀ ੧ ਇੱਕਸ ਦਾ ਹੈ, ਜਿਸ ਦੇ ਕੁੱਲ 496 ਪੱਤਰੇ ਹਨ। ਦੋਨੋਂ ਪਾਸੇ ਕਾਲੀ ਸਿਆਹੀ ਨਾਲ ਦੋ ਲਕੀਰਾਂ ਅਤੇ ਹਰ ਪੰਕਤੀ ਵਿਚ 15 ਲਾਈਨਾਂ ਨਾਲ ਗੋਸ਼ਟਿ ਦਿੱਤੀ ਹੋਈ ਹੈ। ਪਾਠ ਮੇਲਾਨ ਲਈ ਇਸ ਨੂੰ 'ਸ' ਪ੍ਰਤੀ ਮੰਨਿਆ ਗਿਆ ਹੈ॥ ਇਸ ਖਰੜੇ ਵਿਚ ਬਾਕੀ ਪ੍ਰਤੀਆਂ ਨਾਲੋਂ ਵਧੇਰੇ ਪਾਠ ਭੇਦ ਹਨ।

ਅਰ ਰਵਿਦਾਸ ਭਗਤ ਕੀ ਮਹਮਾ॥ ਜਬ ਸੈਸਾਰ ਮਹਿ ਬਹੁਤ ਪਸਰੀ ਤਬ

487/ਅ ਕਾਜੀਆ[1] ਸੁਲਤਾਨ ਅਲਾਵਦੀ ਪਹਿ[2], ਬਾਤ ਚਲਾਈ ਜਿ ਜੀ ਰਵਿਦਾਸ ਚੰਮਿਆਰੁ ਹੈ ਅਰੁ ਖਲਕ ਹਿੰਦੂ[3] ਮੁਸਲਮਾਨ ਇਸ ਪਾਸਿ ਬਹੁਤੁ ਰੁਜੂ ਹੋਤੇ ਹੈ ਅਰੁ ਆਪਿ ਕਉ ਪੀਰ ਕਹਾਵਤਾ ਹੈ[4] ਅਰੁ ਲੋਕਾ ਕਉ[5] ਮੁਰੀਦੁ ਕਰਤਾ ਹੈ। [ਪਰ ਜੀ][6] ਤੁਮ ਉਸ ਕਉ ਬੁਲਾਇ ਕਰ ਪੂਛਹੁ ਜਿ ਏਹੁ ਤੋ ਕਿਆ ਕੁਫਰੁ ਚਲਾਇਆ

1. ਕਾਜੀ
2. ਪਾਤਸਾਹ ਪਾਸਿ (ੳ)
3. ਹਿੰਦੂ (ਸ)
4. ਬਦਰਾਹਿ ਕਰਤਾ ਹੈ (ਸ)
5. ਕੋ (ੲ)
6. ਇਹ ਪਾਠ ਸ. ਪ੍ਰਤੀ ਤੋਂ ਲਿਆ ਹੈ।

ਹੈ। ਤਬ ਸੁਲਤਾਨ ਅਲਾਵਦੀ ਰਵਿਦਾਸ ਕਉ ਬੁਲਾਇਆ ਤਬ ਰਵਿਦਾਸ ਉਠਿ ਚਲਿਆ ਅਰੁ ਰਵਿਦਾਸ ਕੇ ਭਾਈ ਕੁਟੰਬ ਚਾਮੁ ਸਿਰਿ ਲੈ ਕਰਿ ਉਇ ਭੀ ਰਵਿਦਾਸ ਕੇ ਲੀਏ ਪਾਤਿਸਾਹ ਪਾਸ ਪੁਕਾਰਨੇ ਆਏ।। ਤਬ ਰਵਿਦਾਸ ਪਾਤਿਸ਼ਾਹ ਕੇ ਪਾਸਿ ਨਿਕਟਿ ਗੈਇਆ[7]।। ਤਬ ਪਾਤਿਸਾਹ ਰਵਿਦਾਸ ਕਉ ਆਦਰ ਦੇ ਕਰਿ ਨਿਕਟਿ ਬੈਠਾਇਆ ਅਰੁ ਕਾਚੇ ਚਮੜੇ ਕੀ ਪਾਤਿਸਾਹ ਕਉ ਬਦਬੂਵੀ[8] ਆਈ ਤਬ ਰਵਿਦਾਸ ਕੇ ਭਾਈ ਬੰਧ ਸਭਿ ਮਾਰ ਨਿਕਾਲੇ ਤਬ ਸੁਲਤਾਨ ਅਲਾਵਦੀ[9] ਕਹਿਆ ਜਿ ਰੇ ਤੂੰ ਲੋਕਾਂ ਕਉ ਮੁਰੀਦ ਕਰਤਾ ਹੈ ਕਿਛੁ ਕਰਾਮਾਤਿ ਦਿਖਲਾਉ[10] ਤਬ ਰਵਿਦਾਸ ਕਹਿਆ ਜਿ ਪਾਤਿਸਾਹ ਸਲਾਮਤਿ "ਮੈ [ਕਰਾਮਾਤਿ] ਤੌਂ ਦਿਖਲਾਇ ਨਿਬੜਿਆ ਹੋ"[11]।। ਤੂ ਸਮਝਿ[12] ਦੇਖੁ।। ਤਬ ਪਾਤਿਸਾਹ ਕਹਿਆ ਜਿ ਤੈ ਕਿਆ ਕਰਾਮਾਤਿ ਦਿਖਲਾਈ ਹੈ।। ਤਬ ਰਵਿਦਾਸ ਭਗਤੁ ਬਾਨੀ ਬੋਲਿਆ[13] ਰਾਗ ਮਲਾਰ ਮਹਿ।। ਨਾਗਰ[14] ਜਨਾ[15] ਐਸੀ ਮੇਰੀ ਜਾਤਿ ਬਿਖਿਆਦਿ[16] ਚਮਿਆਰੁ।। ਹਿਰਦੇ ਰਾਮ ਗੁਣ ਗੋਵਿਦ ਸਾਰਾਂ।। ਰਹਾਉ।। ਤਿਸੁ ਕਾ ਪ੍ਰਮਾਰਥੁ।। ਜਿ [ਏ][17] ਪਾਤਿਸਾਹ ਸਲਾਮਤਿ ਮੇਰੀ ਜਿ ਜਾਤਿ ਹੈ ਸਿ ਮਹਾ ਬਿਖਈ[18] ਚੰਮਿਆਰ ਹੈ।। ਜਿਨਾਂ ਤੇ ਮੈ ਉਪਜਿਆ ਹੋ ਸੋ ਤੋ ਤੈ ਸਭਿ ਮਾਰਿ ਨਿਕਾਲੇ।। ਬਦਬੂਈ ਕੇ ਲੀਏ ਅਰੁ ਜਬ ਮੇਰੇ ਹਿਰਦੇ ਕੇ ਵਿਖੇ ਰਾਮ ਕੇ ਗੁਣ ਬਸੇ ਹੈ ਤਬ ਤੇ ਆਦਰੁ ਦੇ ਕੈ ਨਿਕਟਿ

---

7. ਗੈਆ (ਇ, ਸ)
8. ਬਾਸੁ (ੳ)
9. ਪਾਤਸਾਹਿ ਰਵਿਦਾਸ ਕੋ (ੳ)
10. ਦਿਖਾਇ (ੳ)
11. ਇਸਤੇ ਅਵਰ ਕਰਾਮਾਤਿ ਕਿਆ ਹੈ ਜਿ ਮੇਰੇ ਭਾਈ ਮਾਰਿ ਨਿਕਾਲੇ ਅਰੁ ਨਿਕਾਲੇ ਅਰੁ ਮੇਰੇ ਤਾਈ ਆਦੁਰ ਦੇ ਕਰਿ ਨਿਕਟਿ ਬੈਠਾਇਆ।
12. ਮੁਝਕੋ (ਇ)
13. ਬੋਲਿ ਉਠਿਆ (ਅ.ਇ.ਸ)
14. ਨਾਰਸ (ਸ)
15. ਬਿਖਿਆਧਿ (ੳ), ਬਿਖਆਵਿ (ਇ)
16. ਹਿਰਦੈ ਰਾਮ ਨਾਮ (ੳ) ਹਿਰਦੇ ਰਾਗੁਣ ਗੋਵਿਦਸਾਰਿ (ਇ)
17. 'ਸ' ਪ੍ਰਤੀ ਵਿਚ ਇਹ ਪਾਠ 'ਜਿ' ਤੋਂ ਬਾਦ ਹਰ ਥਾਂ ਏਸੇ ਤਰ੍ਹਾਂ ਮਿਲਦਾ ਹੈ।
18. ਬਿਖਾਈ (ਸ)

ਬੈਨਾਇਆ ਹੈ ਨਾਤਰ ਮੈ ਅਛੋਪੁ ਚੰਮਿਆਰ ਤੇਰੇ ਕਹਾਂ ਆਵਣਾ ਪਾਵਊ॥

488/ੳ ਸੁਰੰਸਰੀ ਸਲਿਲ ਕਰਤ ਬਾਰੁਨੀ ਰੇ ਜੈਸੇ ਸੰਤ ਜਨਾ ਨਾਹੀ ਕਰਤ ਪਾਨੰ॥ [ਸੁਰ][19] ਅਪਵਿਤ੍ਰ ਨਿਤ ਅਵਰ ਜਲ ਰੇ ਸੁਰਸਰੀ ਮਿਲਤ ਨਾਹੀ ਹੋਇ ਆਨ॥੧॥ ਤਿਸੁ ਕਾ ਪ੍ਰਮਾਰਥੁ॥ ਤਬ ਰਵਿਦਾਸ ਭਗਤ ਕਹਿਆ ਜਿ ਪਾਤਿਸਾਹ ਜੀ ਗੰਗਾ ਕਾ ਜਲੁ ਲੇ ਕਰਿ ਮਦੁ ਕੀਜੀਐ ਤਉ ਉਸ ਕਉ ਸਭ ਕੋਈ ਅਪਵਿਤ੍ਰ ਕਹਤਾ ਹੈ ਅਰੁ ਜਿ ਕੂਏ ਕਾ ਜਲੁ ਲੇ ਕਰਿ ਮਦੁ ਕੀਜੀਐ ਅਰੁ ਗੰਗਾ ਕੇ ਵਿਖੇ ਲੇਕਰ ਪਰਵਾਹਿ ਦੀਜੀਐ ਤੋ ਓਹੁ ਭੀ ਗੰਗਾ ਹੋਇ ਨਿਬੜਿਆ ਹੈ ਤੈਸੇ ਹੀ ਮੈ ਮਦ ਕੀ ਨਿਆਈ ਕਪਾਵਨੁ ਜਾਤਿ ਥਾ [ਪਰ][20] ਜਬ ਪਰਮੇਸੁਰ ਕੀ ਸਰਨਿ ਆਇਆ ਤਬ [ਮੈ ਭੀ][21] ਪਵਿਤ੍ਰ ਭੈਆ॥ [ਪਾਉੜੀ] ਤੁਰਤੁਰਾ[22] ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਦੇ[23] ਕਰਤ ਬੀਚਾਰਿ॥ ਭਗਤਿ ਭਗਵੰਤ[24] ਲਿਖੀਐ ਤਿਹ ਊਪਰਿ ਪੂਜੀਐ ਕਰਿ ਨਮਸਕਾਰ॥੨॥ ਤਿਸੁ ਕਾ ਪ੍ਰਮਾਰਥੁ॥ ਤਬ ਰਵਿਦਾਸ ਕਹਿਆ ਜਿ ਪਾਤਿਸਾਹ ਜੀ ਕਾਗਦੁ ਜਿ ਹੈ ਸੁ ਸਿਣੀ ਕਾ ਹੋਤਾ ਹੈ ਸੋ ਸਣ[25] ਵੇਦਹ ਕੇ ਵਿਖੇ ਅਪਵਿਤ੍ਰ ਹੈ। ਅਰ ਜਬ ਪਰਮੇਸਰ ਕੀ ਭਗਤਿ ਕਾ ਵਿਚਾਰੁ ਉਸ ਕਾਗਦ ਊਪਰਿ ਲਿਖਿਆ ਤਬ ਉਸ ਕਾਗਦ ਕੀ ਪੂਜਾ ਹੋਤੀ ਹੈ॥ ਤੈਸੇ ਹੀ ਮੈ ਕਾਗਦ ਕੀ ਨਿਆਈ ਅਪਵਿਤ੍ਰ[26] ਜਾਤਿ ਥਾ ਪਰੁ ਰਾਮ ਕੇ ਨਾਮ ਕਰਿ ਕਰਿ ਮੈ ਭੀ ਪਵਿਤ੍ਰ ਭੈਆ ਹੋ। ਐਸੀ ਮੇਰੀ ਜਾਤਿ "ਕਟਿ ਬਾਢਿਲੋ"[27] ਰੇ ਢੋਰ ਢੋਵੰਤ ਨਿਤ ਬਨਾਰਸੀ ਆਸ ਪਾਸੰ॥ ਅਬ ਬ੍ਰਿਪ ਪਰਧਾਨ ਤਹਾ ਕਰਹ ਡਿੰਡਉਤ ਤੇਰੇ [ਨਾਮ][28] ਸਰਨਾਇ ਰਵਿਦਾਸ ਦਾਸ॥3॥ ਤਿਸੁ ਕਾ ਪ੍ਰਮਰਥੁ [ਤਬ ਰਵਿਦਾਸ ਕਹਿਆ ਜੋ][29] (ਪਾਤਿਸਾਹ) ਜੀ ਮੇਰੀ ਚੰਮਿਆਰੁ

---

19. ਮੂਲ ਵਿਚ ਪਾਠ 'ਸੁਰ' ਹੈ ਸੁਧਾਈ ਓ.ਅ.ਏ.ਸ. ਤੋਂ ਕੀਤੀ ਹੈ।
20. ਇਹ ਪਾਠ ਓ.ਅ.ਏ.ਸ. ਤੋਂ ਲਿਆ ਹੈ।
21. ਇਹ ਪਾਠ ਓ.ਅ.ਏ.ਸ. ਵਿਚ ਹੈ।
22. 'ਓ' ਪ੍ਰਤੀ ਵਿਚ ਪਾਠ 'ਪਉੜੀ' ਨਾਲ ਸ਼ੁਰੂ ਹੁੰਦਾ ਹੈ, ਤੁਰਤਰਾ (ਅ)
23. ਕਾਂਗਰਾ (ਸ)
24. ਭਗਉਤ੍ਰ (ਸ)
25. ਸਿਟੀ (ਓ.ਅ.ਏ.ਸ)
26. ਆਪਾਵਨ (ਓ.ਏ)
27. ਕੁਟ ਬਾਂਢਲਾ (ਸ)
28. ਇਹ ਪਾਠ ਓ.ਅ.ਏ.ਸ. ਪ੍ਰਤੀ ਅੰਦਰ ਹੈ।
29. ਇਹ ਪਾਠ ਕੇਵਲ 'ਸ' ਪ੍ਰਤੀ ਅੰਦਰ ਹੈ

ਜਾਤਿ ਚਾਮ ਕਉ ਕਟਣੇ[30] ਬਢਣੇ ਹਾਰੀ ਅਰੁ ਮੂਏ ਢੋਰ ਬੰਨਾਰਸੀ ਕੇ ਆਸ ਪਾਸ ਕੇ ਢੋਵਣੇ।[31]

ਅਰੁ ਅਬ ਰਾਮ ਨਾਮ ਕੇ ਪਰਸਾਦਿ ਬਡੇ ਬਡੇ ਜਿ ਪਾਤਿਸਾਹ ਪਰਧਾਨ ਜੋ ਬ੍ਰਹਮਣ ਹੈ ਅਰੁ ਖਤ੍ਰੀ ਹੈ ਓਇ ਭੀ ਡੰਡਉ

488/ਅ ਬੰਦਨਾ ਕਰਤੇ ਹੈਂ॥ ਤਬ ਪਾਤਿਸਾਹ ਇਤਨੇ ਹੀ ਕਹਿਨੇ ਸਾਥਿ "ਪਰਚਿ ਗੈਇਆ"[32] ਅਰੁ ਰਵਿਦਾਸ ਕਉ ਮਾਇਆ ਭੇਟ ਚੜਾਈ ਅਰੁ ਤਲੇ ਕੀ ਸਿਹਜਾ ਸੋਵੰਰਨ ਕੀ ਰਵਿਦਾਸ ਕੰਉ ਦੀਨੀ॥ ਅਰੁ ਰਵਿਦਾਸ ਮਾਇਆ ਦੇ ਕਰਿ ਪਾਤਿਸਾਹ ਵਿਦਾ ਕੀਆ। ਤਬ ਰਵਿਦਾਸ ਮਾਇਆ ਸਭੁ ਲੁਟਾਇ ਦੀਨੀ ਪਰਮੇਸਰ ਕੇ ਰਾਹਿ॥ ਅਰੁ ਉਹ ਜੜਾਵਾਂ ਕੀ ਸਿਹਜ ਗੰਗਾ ਬੀਚਿ ਬਹਾਇ ਦੀਨੀ॥ ਤਬ ਕਾਜੀਆ[33] ਬਹੁੜਿ ਪਾਤਿਸਾਹ[34] ਪਾਸਿ ਬਾਤ ਚਲਾਈ ਜਿ ਜੀ ਰਵਿਦਾਸ ਮਾਇਆ ਤੋ ਸਭੁ ਲੁਟਾਇ ਦੀਨੀ ਸੋ ਤਉ ਭਲਾ ਹੀ ਕੀਆ ਜਿ ਪਾਤਿਸਾਹ ਕਾ ਖੈਰੁ ਹੀ ਹੂਆ।[35] ਪਰੁ ਏਕੁ ਅਉਰੁ ਬਾਤ ਬੁਰੀ ਕੀਨੀ ਜਿ ਪਾਤਿਸਾਹ ਕੀ ਦੀਨੀ ਸਿਹਜਾ ਜੜਾਵਾਂ ਕੀ ਓਹੁ ਦਰੀਆਉ ਮਹਿ ਡਾਰਿ ਦੀਨੀ [ਹੈ][36] ਸੁ ਕਿਆ ਜਾਨਿ ਕਰਿ ਜਿ ਤਿਸੀ ਸਿਹਜਾ ਊਪਰਿ ਮਲੇਛੁ ਬੈਠੇ ਅਰੁ ਤਿਸੇ ਹੀ ਊਪਰਿ ਮੈ ਬੈਠੋ ਜਿ ਕਿਸੀ ਭੂਖੇ ਕੰਗਾਲ ਕਉ ਦੇਤਾ ਤੋ ਭਲੀ [ਹੋਤੀ][37] ਪਾਤਿਸਾਹ ਕਾ ਖੈਰੁ ਹੋਤਾ ਤਬ ਪਾਤਿਸਾਹ ਬਹੁੜ ਰਵਿਦਾਸੁ ਕੰਉ ਬੁਲਾਇਆ ਜਿ ਰਵਿਦਾਸ ਓਹੁ ਮੇਰੀ ਸਿਹਜਾ ਫੇਰਿ ਦੇਹਿ ਮੈਂ ਤੁਝ ਕੰਉ ਅਉਰੁ ਸਿਹਜਾ ਦੇਉਗਾ॥ ਤਬ ਰਵਿਦਾਸ ਕਹਿਆ ਜਿ ਪਾਤਿਸਾਹ ਜੀ ਤੂ ਸਹੀ ਉਹੀ ਸਿਹਜਾ ਲੇਹਿਗਾ ਕਹੇ ਹਾਂ ਰਵਿਦਾਸ ਮੈ [ਉਹੀ ਸਿਹਜਾ][38] ਲੇਉਗਾ॥ ਤਬ ਰਵਿਦਾਸ ਕਹਿਆ ਜਿ ਤੂੰ ਮੇਰੇ ਸੰਗਿ ਚਲੁ ਜਹਾਂ ਮੈ ਸਿਹਜਾ ਰਾਖੀ ਹੈ ਤਹਾ ਤੇ ਤੁਝ ਕਉ ਨਿਕਾਲ ਦੇਉਂਗਾ॥ ਤਬ ਸੁਲਤਾਨ

30. ਕਰਣੇ (ਸ)
31. ਢੋਵਣਹਾਰ (ਸ)
32. ਪਰਚਿਆ ਗਿਆ (ਏ.ਸ.)
33. ਕਾਜੀ
34. 'ਅ' ਪ੍ਰਤੀ ਵਿਚ ਦੋ ਵਾਰ ਪਾਤਿਸਾਹ ਪਾਠ ਆਉਂਦਾ ਹੈ।
35. ਹੋਇਆ (ਸ)
36. ਇਹ ਪਾਠ 'ਸ' ਪ੍ਰਤੀ ਅੰਦਰ ਹੈ।
37. ਇਹ ਪਾਠ 'ਸ' ਪ੍ਰਤੀ ਅੰਦਰ ਹੈ।
38. ਇਹ ਪਾਠ 'ਸ' ਪ੍ਰਤੀ ਅੰਦਰ ਹੈ।

ਅਲਾਵਦੀ ਰਵਿਦਾਸ ਕੇ ਸੰਗਿ ਗੰਗਾ ਊਪਰਿ ਆਇਆ[39]।। ਤਬ ਰਵਿਦਾਸ ਕਹਿਆ ਜਿ ਮਾਤਾ ਗੰਗਾ ਉਹ ਹਮਾਰੀ ਅਮਾਨਿ ਬਹੁੜਿ ਦੇਹਿ।। ਤਬ ਮਾਤਾ ਗੰਗਾ ਆਪਣੀ ਲਹਰਿ ਸਾਥਿ ਸਾਤਿ ਸਿਹਜਾ ਓਹਿ ਵੈਸੀਆ ਹੀ ਨਿਕਾਲੀਆ[40]।। ਤਬ ਰਵਿਦਾਸ ਕਹਿਆ ਜਿ ਪਾਤਿਸਾਹ ਤੁਮ ਅਪਨੀ ਸਿਹਜਾ ਪਾਛਾਣਿ ਲੇਹੁ।। ਤਬ ਪਾਤਿਸਾਹ ਕਹਿਆ ਜਿ ਰਵਿਦਾਸ ਮੇਰੀ ਤੋ ਸਿਹਜਾ ਏਕੁ ਥੀ ਏਹਿ ਸਾਤਿ[41] ਕਹਾ ਤੇ ਨਿਕਲੀਆ।। ਤਬ ਰਵਿਦਾਸ ਕਹਿਆ ਜਿ ਪਾਤਿਸਾਹ ਜੀ ਏਕ ਤੇ ਸਾਤ ਭਈ ਥੀ ਏਕ ਹੀ ਦਿਨ ਮਹਿ ਜੇ ਤੂ ਰਹਿਨ ਦੇਤਾ ਤੋ ਬਹੁਤੁ ਬਧਤੀ ਸੁ ਸਭ ਤੇਰੇ ਹੀ ਕਾਮ ਆਵਤੀ ਅਬ ਏਹ ਸਾਤ ਸਿਹਜਾ ਤੇਰੀ ਹੀ ਹੈ ਤੂ ਲੇਹਿ ਤਬ ਪਾਤਿਸਾਹ ਕਹਿਆ ਰਵਿਦਾਸ ਜੀ ਬਹੁੜਿ ਗੰਗਾ ਮਹਿ ਡਾਰਿ ਦੇਹਿ ਜਿ ਬਹੁਤਿ ਵਧਹਿ।। ਤਬ ਰਵਿਦਾਸ ਕਹਿਆ ਜਿ ਪਾਤਿਸਾਹ ਜੀ ਅਬ ਏਹੁ ਵਧਣੇ ਤੇ ਰਹੀਆ।। ਇਨ ਕਾ ਤੋ ਬੀਜੁ ਉਖਾੜਿ[42] ਦੇਖਿਆ।। ਤਬ ਪਾਤਿਸਾਹ ਪਰਚਿਆ[43] ਉਠਿ ਕਰਿ ਚਰਨੀ ਲਾਗਾ। ਬੋਲਹੁ ਭਾਈ ਵਾਹਿਗੁਰੂ।।੪।।

---

39. ਆਇ ਖੜੇ ਭਏ (ਅ.ਸ)
40. ਨਿਕਲ ਆਈਆਂ (ਅ.ੲ.ਸ.)
41. ਅਉਰ ਛਿਆ
42. ਉਖਾੜਿਆ (ਅ.ਸ)
43. ਪਰਚਿ (ੲ)

# ਪ੍ਰੇਮ-ਅੰਬੋਧ ਪੋਥੀ

'ਪ੍ਰੇਮ ਅੰਬੋਧ ਪੋਥੀ' ਦਾ ਦੂਜਾ ਨਾਂ 'ਪਰਚੀਆਂ ਪ੍ਰੇਮ ਭਗਤਾਂ ਕੀਆ' ਵੀ ਹੈ। ਇਸ ਵਿਚ 16 ਭਗਤਾਂ ਦੀਆਂ ਜੀਵਨੀਆਂ ਅੰਕਿਤ ਹਨ। ਜਿਨ੍ਹਾਂ ਵਿਚ ਭਗਤ ਕਬੀਰ, ਧੰਨਾ, ਤ੍ਰਿਲੋਚਨ, ਨਾਮਦੇਵ, ਜੈਦੇਵ, ਰਵਿਦਾਸ, ਮੀਰਾਂ, ਕਰਮਾਬਾਈ, ਪੀਪਾ, ਸੈਣ, ਸਧਨਾ, ਬਾਲਮੀਕ, ਸੁਖਦੇਵ, ਬੰਧਕ, ਧ੍ਰੂਹ ਅਤੇ ਪ੍ਰਹਲਾਦ ਸ਼ਾਮਿਲ ਹਨ। ਭਗਤ ਰਵਿਦਾਸ ਨਾਲ ਸੰਬੰਧਿਤ ਪਰਚੀ ਛੇਵੇਂ ਨੰਬਰ 'ਤੇ ਆਉਂਦੀ ਹੈ। ਇਹ ਪਰਚੀ ਕੇਵਲ ਗੁਰਮੁਖੀ ਅੱਖਰਾਂ ਵਿਚ ਉਪਲਬੱਧ ਹੈ। ਇਸ ਦਾ ਰਚਨਾ-ਕਾਲ ਇਸ ਵਿਚ ਦਰਜ ਦੋਹੇ ਦੇ ਆਧਾਰ 'ਤੇ 1750 ਬਿ./1693 ਈ. ਮੰਨਿਆ ਗਿਆ ਹੈ। 1750 ਬਿ. ਦਾ ਲਿਖਿਆ ਅਸਲੀ ਖਰੜਾ ਤਾਂ ਉਪਲਬਧ ਨਹੀਂ, ਪਰੰਤੂ 13 ਸਾਲ ਪਿਛੋਂ ਅਰਥਾਤ 1763 ਬਿ./1706 ਈ. ਵਿਚ ਨਕਲ ਕੀਤਾ ਇਕ ਖਰੜਾ ਸਾਨੂੰ ਮਿਲਿਆ ਹੈ। ਇਸ ਕਰਕੇ ਇਸ ਦਾ ਰਚਨਾ-ਕਾਲ 1750 ਬਿ./1693 ਈ. ਮੰਨਣ ਵਿਚ ਸਾਨੂੰ ਕੋਈ ਸੰਕੋਚ ਨਹੀਂ। ਇਸ ਸ੍ਰੋਤ ਵਿਚ ਭਗਤ ਜੀ ਦਾ ਨੀਚ ਘਰ ਜਨਮ, ਨਵਧਾ ਭਗਤੀ, ਜੁੱਤੀਆਂ ਗੰਢਣ, ਚਿਤੌੜ ਦੀ ਰਾਣੀ (ਮੀਰਾਂ) ਨੇ ਚੇਲੀ ਬਣਨਾ, ਰਾਜੇ ਨੇ ਪ੍ਰੀਖਿਆ ਲੈਣੀ, ਬ੍ਰਾਹਮਣ ਨੇ ਕੰਙਣ ਵੇਚਦੇ ਫੜੇ ਜਾਣਾ, ਕੁਠਾਲੀ ਵਿਚੋਂ ਹੋਰ ਕੰਙਣ ਕਢਣੇ, ਰਾਜੇ ਨੇ ਚਰਣੀਂ ਲਗਣਾ, ਹਰਿ ਜੀ ਨੇ ਦਰਸ਼ਨ ਦੇਣੇ ਆਦਿਕ ਪ੍ਰਸਿਧ ਘਟਨਾਵਾਂ ਹਨ। ਪਹਿਲੀਆਂ 7 ਘਟਨਾਵਾਂ ਅਨੰਤ ਦਾਸ ਨਾਲ ਮੇਲ ਖਾਂਦੀਆਂ ਹਨ ਜਦੋਂ ਕਿ ਬਾਕੀਆਂ ਦਾ ਸ੍ਰੋਤ ਅਗਿਆਤ ਹੈ। ਏਥੇ ਚਿਤੌੜ ਦੀ ਰਾਣੀ ਦਾ ਨਾਮ 'ਝਾਲੀ' ਦੀ ਥਾਂ ਮੀਰਾਂ ਦੱਸਿਆ ਗਿਆ ਹੈ। ਕਈ ਖਰੜਿਆਂ ਵਿਚ ਇਸ ਪੋਥੀ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਨਾਂ ਨਾਲ ਸੰਬੰਧਿਤ ਕਰਨ ਲਈ ਇਸ ਦੇ ਆਰੰਭ ਵਿਚ 'ਪਾਤਸ਼ਾਹੀ ਦਸਵੀਂ' ਲਿਖਿਆ ਹੋਇਆ ਹੈ ਪਰ ਕਰਤ੍ਰਿਤਵ ਬਾਰੇ ਇਹ ਸੂਚਨਾ ਠੀਕ ਨਹੀਂ ਜਾਪਦੀ। ਡਾ. ਗੁਰਚਰਨ ਸਿੰਘ 'ਸੇਕ' ਨੇ ਇਸ ਵਿਚ ਆਈਆਂ ਦੂਹਾਂ ਦੇ ਆਧਾਰ 'ਤੇ ਇਸ ਨੂੰ 'ਕੇਵਲਦਾਸ' ਨਾਂ ਦੇ ਕਿਸੇ ਕਵੀ ਦੀ ਰਚਨਾ ਮੰਨਿਆ ਹੈ।[1]

## ਮਿਲਦੀਆ ਪ੍ਰਤਿਲਿਪੀਆਂ

ਇਸ ਪੋਥੀ ਵਿੱਚੋਂ ਲਏ ਪਾਠ ਨੂੰ ਨਿਰਧਾਰਿਤ ਕਰਨ ਲਈ ਕੇਵਲ ਉਹੀ ਖਰੜੇ

1. ਵੇਖੋ ਗੁਰੂ ਨਾਨਕ ਯੂਨੀਵਰਸਿਟੀ ਦੀ ਭਾਸ਼ਾ ਫੈਕਲਟੀ ਦੀ ਪੀ-ਐਚ. ਡੀ. ਦੀ ਉਪਾਧੀ ਲਈ ਪ੍ਰਵਾਨਿਤ ਖੋਜ-ਪ੍ਰਬੰਧ, 'ਭਾਈ ਦਰਬਾਰੀ ਰਚਿਤ ਪਰਚੀਆਂ ਭਗਤਾ ਕੀਆਂ' 1979

ਵਰਤੇ ਹਨ ਜੋ ਪੁਰਾਤਨ ਅਤੇ ਮਿਤੀ ਬੱਧ ਦਿਸ ਆਏ ਹਨ। ਆਧਾਰ-ਮੂਲਕ ਖਰੜਾ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਲਾਇਬ੍ਰੇਰੀ, ਹੱਥ ਲਿਖਿਤ ਨੰ: 810, ਉਪਰ ਸੁਰਖਿਅਤ ਹੈ। ਇਹ ਖਰੜਾ ਕਾਫੀ ਚੰਗੀ ਹਾਲਤ ਵਿਚ ਹੈ। ਇਸ ਵਿਚ 16 ਭਗਤਾਂ ਦੀਆਂ ਪਰਚੀਆਂ ਦੇਣ ਤੋਂ ਬਾਅਦ ਸੰਬਤ 1763 ਲਿਖਿਆ ਹੋਇਆ ਹੈ।[2] ਇਸ ਦੇ ਮਗਰੋਂ ਬਾਣੀ ਭਾਈ ਗੁਰਦਾਸ ਭੱਲੇ ਦੀ ਹੈ। ਪਰੰਤੂ ਪੋਥੀ ਦੇ ਅੰਤ ਵਿਚ ਕੋਈ ਮਿਤੀ ਨਹੀਂ। ਸੰਭਵ ਹੈ ਕਿ ਪ੍ਰੇਮ ਅੰਬੋਧ ਪੋਥੀ ਜਿਸ ਤੋਂ ਇਹ ਉਤਾਰਾ ਕੀਤਾ ਗਇਆ ਹੈ, 1763 ਬਿ. ਦੀ ਲਿਖਿਤ ਹੋਵੇ, ਜੋ ਨਕਲ ਕਰਨ ਵਾਲੇ ਨੇ ਉਸੇ ਤਰ੍ਹਾਂ ਨਕਲ ਕਰ ਲਈ ਹੈ ਅਤੇ ਅੰਤ ਵਿਚ ਭਾਈ ਗੁਰਦਾਸ ਦੀ ਬਾਣੀ ਹੋਰ ਕਿਤੋਂ ਲੈ ਕੇ ਸ਼ਾਮਿਲ ਕੀਤੀ ਹੋਵੇ। ਪਰੰਤੂ ਉਸ ਨੇ ਪੋਥੀ ਦੇ ਨਕਲ ਕਰਨ ਦਾ ਸਾਲ ਨਹੀਂ ਦਿੱਤਾ। ਸੰਪਾਦਨ ਕਾਰਜ ਲਈ ਇਹ ਮੂਲ ਅਧਾਰ-ਖਰੜਾ ਹੈ।

ਦੂਜਾ ਖਰੜਾ ਜਿਸ ਨੂੰ ਅਸੀਂ 'ਅ' ਦਾ ਸੰਕੇਤ ਦਿੱਤਾ ਹੈ, ਡਾ. ਤ੍ਰਲੋਚਨ ਸਿੰਘ ਬੇਦੀ ਦੇ ਨਿੱਜੀ ਪੁਸਤਕਾਲੇ ਵਿਚ ਸੁਰਖਿਅਤ ਹੈ। ਇਹ 1739 ਈ. ਦੀ ਨਕਲ ਦੱਸੀ ਗਈ ਹੈ। ਇਸ ਨੂੰ ਦੇਖਣ ਦਾ ਸੁਭਾਗ ਤਾਂ ਪ੍ਰਾਪਤ ਨਹੀਂ ਹੋਇਆ ਪਰ ਇਸ ਨਾਲ ਸਾਡੇ ਨਿਰਧਾਰਿਤ ਪਾਠ ਦਾ ਮਿਲਾਨ ਬੇਦੀ ਸਾਹਿਬ ਨੇ ਕਰ ਭੇਜਿਆ ਹੈ ਜਿਸ ਲਈ ਅਸੀਂ ਉਨ੍ਹਾਂ ਦੇ ਰਿਣੀ ਹਾਂ।

ਤੀਸਰਾ ਖਰੜਾ ਜਿਸ ਦਾ ਸੰਕੇਤਕ ਚਿੰਨ੍ਹ 'ੲ' ਹੈ, ਸਿੱਖ ਹਿਸਟਰੀ ਰੀਸਰਚ ਡੀਪਾਰਟਮੈਂਟ; ਖਾਲਸਾ ਕਾਲਜ, ਅਮ੍ਰਿਤਸਰ ਦੀ ਹੱਥ ਲਿਖਤ ਨੰ: 1450 ਹੈ। ਇਹ ਸਾਰੀ ਪੋਥੀ ਸਿਉਂਕ ਨਾਲ ਖਾਧੀ ਹੋਈ ਹੈ। ਇਸ ਦੇ ਪੱਤਰੇ 289/ਅ ਉਪਰ ਇਸ ਪੋਥੀ ਦਾ ਨਕਲ ਕਰਨ ਦਾ ਸੰਬਤ ਇੰਝ ਦਰਜ ਹੈ:

ਚੌਪਈ।। ਸੰਮਤ ਸੇ ਅਠਾਰਾ ਬਾਇਸ।। ਸੁਕਲ ਪਖ ਭਾਦਰੋਂ ਮਾਸ।।
ਪੋਥੀ ਪੂਰਨ ਸਤਿਗੁਰ ਕਰੀ।। ਦਾਸ ਦੁਆਰੇ ਪੂਰੀ ਪਰੀ।।

1822 ਬਿ./1765 ਈ. ਦੀ ਨਕਲ ਹੋਣ ਕਰਕੇ ਇਹ ਪੋਥੀ ਵੀ ਪ੍ਰਮਾਣਿਕ ਹੈ ਤੇ ਸਾਡੇ ਇਸ ਸੰਚੈ ਵਿਚ ਪਾਠ-ਭੇਦ ਅੰਕਿਤ ਕਰਨ ਵਿਚ ਸਾਡੇ ਕੰਮ ਆਈ ਹੈ।

ਚੌਥੇ ਨੰਬਰ 'ਤੇ ਆਉਣ ਵਾਲਾ ਖਰੜਾ ਹ. ਲਿ. ਨੰ: 6948 ਹੈ ਜੋ ਸਿ.ਰੈ ਲਾ. ਅਮ੍ਰਿਤਸਰ ਵਿਚ ਸੁਰਖਿਅਤ ਹੈ। ਇਸ ਦਾ ਨਕਲ-ਕਾਲ "ਸੰਮਤ 1819 ਭਾਦਰੋਂ ਧਾਰਵੀਂ 11 ਥਿਤ ਚਤਰਥੀ" ਦਿੱਤਾ ਹੋਇਆ ਹੈ। ਇਸ ਤਰ੍ਹਾਂ ਇਹ ਖਰੜਾ 1762 ਈ. ਦੀ ਨਕਲ ਹੈ। ਇਸ ਦਾ ਸੰਕੇਤਕ ਚਿੰਨ੍ਹ /ਸ/ ਹੈ।

2. ਪੱਤਰਾ 206

ਪੰਜਵਾਂ ਖਰੜਾ ਜਿਸ ਦਾ ਸੰਕੇਤਕ ਚਿੰਨ੍ਹ /ਹ/ ਹੈ ਫਿਰ ਖਾਲਸਾ ਕਾਲਜ, ਅਮ੍ਰਿਤਸਰ ਦਾ ਹੀ ਹੈ (ਹ.ਲਿ. ਨੰ: 2317) ਇਹ 1829 ਬਿ./1772 ਈ. ਦੀ ਨਕਲ ਹੈ।

ਇਸ ਪੁਸਤਕਾਲੇ ਅਰਥਾਤ ਖਾਲਸਾ ਕਾਲਜ, ਅਮ੍ਰਿਤਸਰ ਵਿਚ ਹੀ ਇਕ ਹੋਰ ਖਰੜਾ ਹ.ਲਿ. ਨੰ: 1737 ਮਿਲਦਾ ਹੈ। ਇਹ 1842 ਬਿ./1785 ਈ. ਦੀ ਨਕਲ ਹੈ। ਸਾਡੇ ਸੰਪਾਦਨ ਕਾਰਜ ਵਿਚ ਇਸ ਦਾ ਸੰਕੇਤਕ ਚਿੰਨ੍ਹ /ਕ/ ਹੈ।

ਇਕ ਹੋਰ ਖਰੜਾ ਜੋ ਪਾਠ ਨਿਰਧਾਰਿਤ ਕਰਨ ਲਈ ਸਾਡੇ ਕੰਮ ਆਇਆ ਹੈ, ਸਿ.ਰੈ. ਲਾਇਬ੍ਰੇਰੀ ਅਮ੍ਰਿਤਸਰ ਦੀ ਹ.ਲਿ. ਨੰ: 5039, 1907 ਬਿ./1850 ਈ. ਦੀ ਨਕਲ ਹੈ। ਇਸ ਦਾ ਸੰਕੇਤਕ ਚਿੰਨ੍ਹ /ਖ/ ਹੈ।

ਪਾਠ ਦੇ ਮੇਲਾਨ ਲਈ ਚੁਣੇ ਗਏ ਇਨ੍ਹਾਂ ਸਾਰੇ ਖਰੜਿਆਂ ਵਿਚ ਪਾਠ ਦੀ ਬਹੁਤੀ ਭਿੰਨਤਾ ਨਹੀਂ। ਪਰੰਤੂ ਕੁੱਝ ਇਕ ਵਿਸ਼ੇਸ਼ਤਾਵਾਂ ਇਨ੍ਹਾਂ ਨੂੰ ਇਕ ਦੂਜੇ ਤੋਂ ਨਿਖੇੜਦੀਆਂ ਵੀ ਹਨ। ਸਭ ਖਰੜਿਆਂ ਵਿਚ ਪਾਠ 'ਰਵਿਦਾਸ' ਆਇਆ ਪਰ ਹੱਥ-ਲਿਖਤ /ਸ/ ਅਤੇ /ਕ/ ਵਿਚ ਪਾਠ 'ਰਿਵਦਾਸ' ਹੈ ਜੋ ਸਪਸ਼ਟ ਭਾਂਤ ਭੁਲ ਹੈ। ਪਾਠ-ਭੇਦ ਦੇਣ ਸਮੇਂ ਅਸੀਂ ਅਜੇਹੇ ਪਾਠ-ਭੇਦ ਨੂੰ ਛੱਡ ਦਿੱਤਾ ਹੈ ਇਸੇ ਤਰ੍ਹਾਂ 'ਚਉਪਈ' ਅਤੇ ਚੌਪਈ ਵਿਚਲੇ ਲਿਖਣ-ਅੰਤਰ ਨੂੰ ਵੀ ਅਸੀਂ ਧਿਆਨਯੋਗ ਨਹੀਂ ਮੰਨਿਆ।

## ਮੂਲ-ਪਾਠ

54/ੳ ੧ਓਂ [ਸਤਿਗੁਰ ਪ੍ਰਸਾਦਿ][3]॥ ਪਰਚੀ ਰਵਿਦਾਸ[4] ਜੀ ਕੀ ਚੌਪਈ॥ ਅਬ ਰਵਿਦਾਸ ਕੀ ਕਥਾ ਸੁਹਾਈ॥ ਜਿਉਂ[5] ਸੁਨਿਓ ਤਿਉਂ ਬਰਨੋ ਭਾਈ॥ ਰਵਿਦਾਸੁ[6] ਜਾਤਿ ਚਮਾਰੁ ਕਹਾਵੈ॥ ਜਾਤਿ ਧਰਮ ਕੁਲ ਕਰਮ ਕਮਾਵੈ॥ ਨਿਸਿ ਬਾਸੁਰ ਅਪ ਕਰਮਨ ਮਾਹੀ॥

3. ਬਾਕੀ ਸਭ ਖਰੜਿਆਂ ਵਿਚ ਪਾਠ '੧ਓਂ ਸਤਿਗੁਰੂ ਪ੍ਰਸਾਦਿ' ਆਉਂਦਾ ਹੈ ਜਦੋਂ ਕਿ ਖਰੜੇ ਦਾ ਪਾਠ ਕੇਵਲ '੧ਓਂ' ਹੈ। ਅਸੀਂ ਇਹ ਪਾਠ ਬਾਕੀ ਖਰੜਿਆਂ ਤੋਂ ਇਸ ਵਿਚ ਸ਼ਾਮਿਲ ਕਰ ਲਇਆ ਹੈ।
4. ਹ.ਲਿ./ਸ/ ਅਤੇ /ਕ/ ਵਿਚ ਸ਼ਬਦ "ਰਵਿਦਾਸ" ਦੀ ਥਾਂ "ਰਿਵਦਾਸ" ਲਿਖਿਆ ਮਿਲਦਾ ਹੈ। ਇਸ ਪਾਠਾਂਤਰ ਨੂੰ ਅਸੀਂ ਬਰਾਬਰ ਦੇਣ ਦੀ ਲੋੜ ਨਹੀਂ ਸਮਝੀ।
5. ਜਿਵੇਂ (ਕ)
6. /ੳ/ ਅਤੇ /ੲ/ ਵਿਚ 'ਜਾਤਿ' ਸ਼ਬਦ ਨਹੀਂ ਹੈ।

ਲਗਾ[7] ਰਹੈ ਕਿਛੁ[8] ਸਮਝੈ ਨਾਹੀ॥ ਸਾਸਤ ਬੇਦ ਕੋ ਨਹੀ[9] ਅਧਕਾਰੁ॥ ਤਤੁ ਗਿਆਨ ਕਿਵ[10] ਲਹੈ ਚਮਾਰੁ॥ ਜਾਤਿ ਬਰਨ ਕੁਲ ਕਰਮ ਕਾ ਹੀਨਾ॥ ਨਿਰਗੁਣ ਰੂਪ ਹੋਇ ਰਹਿਓ[11] ਅਧੀਨਾ॥ ਦੋਹਰਾ॥ ਪ੍ਰੇਮ ਰਤਨੁ[12] ਸਭ ਕੀ ਗਿਰਹ ਸਭ ਕਉ ਤਿਸਕੀ[13] ਆਸ॥ ਕਹੁ ਪ੍ਰੀਤਮੁ ਕਿਨ ਪਾਇਆ ਬਿਨਾ ਪ੍ਰੇਮ ਪ੍ਰਗਾਸ[14]॥੧॥ ਚੌਪਈ॥ ਜਿਸੁ ਘਟ ਪ੍ਰੀਤਮੁ ਜੋਤਿ ਵਿਖਾਵੈ॥ ਤਿਸੁ ਘਟ ਮਾਂਹਿ ਪ੍ਰੇਮੁ ਉਮਗਾਵੈ[15]॥ ਉਮਗਾ[16] ਪ੍ਰੇਮ ਪ੍ਰੀਤਮੁ ਕਉ ਪਾਵੈ॥ ਪ੍ਰੇਮੀ ਪ੍ਰੀਤਮੁ ਏਕ ਹੁਇ ਜਾਵੈ॥ ਰਹੇ ਪ੍ਰੇਮ ਤਹ[17] ਅਉਰੁ ਨ ਬੀਆ॥ ਪ੍ਰੇਮ ਰੂਪ ਘਟ ਘਟ ਵਰਤੀਆ॥ ਪ੍ਰੇਮ ਕੀ ਬਾਤ ਕਾਨ ਜਿਸੁ ਪਰੈ॥ ਉਮਗ[18] ਪ੍ਰੇਮ ਤਿਸੁ ਬਉਰਾ ਕਰੈ॥ ਕਰਿ ਬਉਰਾ ਪੁਨਿ[19] ਕਰੈ ਸਿਆਨਾ॥ ਤੀਨ
54/ਅ ਲੋਕ ਮਹਿ ਪ੍ਰੇਮੁ ਪ੍ਰਧਾਨਾ॥੨॥ ਦੋਹਰਾ॥ ਪ੍ਰੇਮੁ ਪ੍ਰੇਮੁ ਸਭੁ ਕੋ ਕਹੈ ਪ੍ਰੇਮ ਨ ਜਾਨੈ ਕੋਇ॥ ਪ੍ਰੇਮੁ ਪੁਰਖੁ ਪਰਮਾਤਮਾ ਜਲਿ ਥਲਿ ਮਹੀਅਲਿ ਸੋਇ॥੧॥ ਚੌਪਈ॥ ਪ੍ਰੇਮ ਪੁਰਖੁ ਪ੍ਰੀਤਿ ਪਰ ਕਿਰਤਿ॥ ਇਹੁ ਜਗੁ ਹੈ ਤਾਕੀ ਪਰਵਿਰਤਿ॥ ਪਰਕਿਰਿਤ ਕੈ ਬਸਿ ਹੋਇ ਕਰਮ ਕਮਾਵੈ॥ ਕਰਮ ਕਾ ਬੰਧਾ ਆਵੈ ਜਾਵੈ॥ ਪ੍ਰੇਮ ਭਉ ਜਬ ਘਟ ਮੈ ਲਾਗੋ॥ ਤ੍ਰਿਗੁਣ ਨੀਦ ਤੇ ਸੋਇਆ ਜਾਗੋ॥ ਜਾਗਿ ਪਰੈ ਫਿਰਿ ਨੀਦ ਨ ਆਵੈ॥ ਪ੍ਰੇਮੀ ਪ੍ਰੇਮੁ ਪ੍ਰੀਤਮੁ ਹੋਇ ਜਾਵੈ॥ ਕਰਨ ਸੁਨਨ ਕੀ ਸੋ ਬਿਧਿ ਨਾਹਿ। ਦੇਖੇ ਹੂ ਤੇ ਮਨ ਪਤੀਆਹਿ॥੩॥ ਦੋਹਰਾ॥ ਘਾਟ ਬਾਟ ਨਹੀ ਪਾਈਐ ਪ੍ਰੇਮੁ ਨ ਹਾਟ ਬਿਕਾਇ॥ ਜਉ ਪ੍ਰੀਤਮੁ ਕਿਰਪਾ ਕਰੇ ਘਟ ਹੀ ਮਹਿ ਉਮਗਾਇ॥੧॥ ਚੌਪਈ॥

---

7. ਲਗ (ਅ.,ਸ), ਲਾਗਿ (ੲ.ਕ)
8. ਕਛੁ (ਹ)
9. ਕਾ ਨਾਹਿ (ਹ)
10. ਕਿਉਂ (ਅ.ੲ.ਸ.ਕ.ਖ)
11. ਗਹਿਓ (ਹ); ਰਹੈ (ਕ.ਖ)
12. ਤਰਨ (ਸ)
13. ਤਾਕੀ (ੲ.ਸ); ਤਕ ਕੀ (ਕ.ਖ)
14. ਪ੍ਰਕਾਸ (ਹ)
15. ਉਗਮਾਵੈ (ਅ,ਸ)
16. ਉਗਮੈ (ਅ,ਸ)
17. ਇਹ ਸ਼ਬਦ /ਸ/ ਅਤੇ /ਕ/ ਵਿਚ ਨਹੀਂ ਹੈ।
18. ਉਗਮ (ਮ,ਸ).
19. ਫਿਰ (ਕ.ਗ).

ਰਵਿਦਾਸ ਰੈਨ ਸੁਖੋ ਪਤਿ ਸੋਤਾ। 'ਤਬ ਬਿਨੁ'[20] ਪ੍ਰੇਮੁ ਕਛੂ ਅਉਰੁ ਨ ਹੋਤਾ।। 'ਤਿਨ
ਤਹ'[21] ਅਪਨਾ ਆਪੁ ਨਿਹਾਰਾ।। ਇਹੁ ਜਗੁ ਜਾ ਕੇ ਆਹਿ ਪਸਾਰਾ।। ਚਮਕ ਪਰਿਓ
ਮੇ ਸੁਧ ਮਹਿ ਆਇਓ।। ਪੁਨਿ ਪ੍ਰੇਮੁ ਮਹੋਦਧ ਗੋਤਾ ਖਾਹਿਓ। 'ਕਬੀ ਡੂਬੇ ਕਬੀ'[22]
55/ੲ ਊਪਰਿ ਆਵੈ।। ਪ੍ਰੇਮ [ਸਮੁੰਦ][23] ਥਾਹ ਨ ਪਾਵੈ।। ਬਿਨ ਦਰਸਨ ਤਿਸੁ ਚੈਨੁ ਨ
ਪਰੈ।। ਅਹਿਨਿਸ ਪ੍ਰੇਮ ਅਗਨਿ ਮਹਿ ਜਰੈ[24]।।੪।। ਦੋਹਰਾ। ਮੁਖ ਤੇ ਗੂੰਗਾ ਹੋਇ
ਗਇਆ ਮਨੁ ਜਾਇ ਰਹਿਓ ਨੈਨ।। ਬੋਲਨ ਅਉਸਰੁ ਨ ਲਹੇ ਜਿਉ ਚੰਦ ਚਕੋਰਾ
ਰੈਨ।।੧।। ਚੌਪਈ।। ਕਰਿ ਨੀਚੇ ਵਹ ਗਰਦਨ ਰਹੈ।। ਸੀਤ ਊਸਨ ਸਭੁ ਸਮ ਕਰਿ
ਸਹੈ।। ਨਹੀਂ ਕਿਸ ਕੋ[25] ਤਿਸੁ ਰਹਿਓ[26] ਨਿਹੋਰਾ।। ਸਗਲ[27] ਪ੍ਰੇਮ ਸਿਉ[28] ਹੋਇ
ਗਇਓ ਬਉਰਾ।। ਬੁਰਾ ਭਲਾ ਕੋਊ ਕਹਿ ਜਾਵੈ।। ਕਰਿ ਊਚੇ ਤਿਸੁ ਨਦਰਿ ਨ
ਲਿਆਵੈ[30]।। ਕੋਈ ਆਨਿ ਖਾਕੁ ਸਿਰ ਡਾਰੈ।। ਕੋਈ ਪਰਮ[31] ਦਇਆ ਕਰਿ ਚੰਦਨੁ
ਧਾਰੈ।। ਇਹ ਬਉਰਾ[32] ਕਿਛੁ ਮਨ ਨਹੀ ਆਨੈ।। ਰਾਚਿ ਰਹਿਓ ਪੂਰਨ
ਭਗਵਾਨੈ।।੫।। ਦੋਹਰਾ।। ਮਨ ਪ੍ਰਕਾਸਕ ਦੇਹ ਕਾ ਸਭ ਇੰਦ੍ਰੀ ਕੀ ਲੈ[33] ਸਾਰ।।
ਸੋ ਜਾਇ ਰਚਿਓ ਨਿਜ ਪ੍ਰੀਤ ਮੇ ਕੋ ਕਹੈ ਦੇਹ ਸਭਾਰ[34]।। ਚੌਪਈ। ਅਰੇ ਪ੍ਰੇਮ
ਤੂ ਬੁਰੀ ਬਲਾਇ।। ਜਹ ਤੂੰ ਰਹੈ ਤਹ ਕੋ ਨ ਰਹਾਇ।। ਆਸਾ ਮਨਸਾ ਦੇਹਿ ਨਿਕਾਰੀ।

---

20. ਤਹ (ੲ); ਤਿਹ (ਕ.ਖ); ਤਹਾਂ (ਸ) ਬਿਨਾ (ੲ.ਸ)
21. ਤਿਹ ਤਰ (ਹ) ਤਿਹਤਨ (ਗ)
22. ਕਬ ਡੂਬੇ ਕਬ (ਅ.ੲ,ਸ,.ਕ,ਖ.ਗ)
23. ਸੁਧਾਈ ਬਾਕੀ ਖਰੜਿਆਂ ਦੇ ਆਧਾਰ ਤੇ ਕੀਤੀ ਹੈ।
24. ਜਾਗੈ (ਸ)
25. ਸਿਉ (ਕ.ਖ)
26. ਕਹਿਉ (ਹ)
27. ਲਗਤ (ਅ.ੲ,ਸ.ਕ.ਖ.); ਲਗਲਿ (ਹ)
28. ਸੋ (ੲ,ਸ,ਹ); ਤਿਸ (ਕ.ਖ)
29. ਕੋਈ (ਕ.ਖ)
30. ਲਾਵੈ (ੲ,ਸ,ਕ,ਖ,ਗ,)
31. ਧਰਮ (ਅ,ੲ,ਸ,ਕ,ਖ,)
32. ਬਿਓਗ (ੲ)
33. ਲਹੈ (ਹ)
34. ਸੰਭਾਰੇ (ੲ,ਸ,ਕ,ਖ)

ਪ੍ਰੇਮ ਅਗਨਿ ਜਾਹੀ ਤਨਿ ਜਾਰੀ।। ਦੂਖ ਦਰਦ ਭਉ ਤਿਸੈ[35] ਨ ਬਿਆਪੈ। ਅਭੈ ਪਦਾਰਥ ਪ੍ਰੇਮ ਹੀ ਜਾਪੈ।। ਜੋਗ ਬੈਰਾਗ ਗਿਆਨ[36] ਜੋ ਈਸੈ।। ਪ੍ਰੇਮ ਗੁਰੂ ਪਹਿ ਚੇਲੇ[37] ਦੀਸੈ।। ਸਭ ਦੇਖੇ ਹਮ ਝਾਰਿ ਪਛਾਰਿ।।

55/ਅ ਪ੍ਰੇਮੁ ਪ੍ਰਮਾਤਮੁ ਤ੍ਰਿਭਵਣ ਸਾਰ।।੬।। ਦੋਹਰਾ।। ਪ੍ਰੇਮ ਬੀਜ ਅੰਕੁਰ[38] ਜਗੁ ਸੰਸਾ ਸੋਚ ਨ ਕਾਇ।। ਜਿਸ[39] ਘਟ ਪ੍ਰੇਮੁ ਪ੍ਰਕਾਸਈ ਸੋ ਪ੍ਰੀਤਮੁ ਹੋਇ ਜਾਇ।। ਚੌਪਈ।। ਅਧਿਕ ਪ੍ਰੇਮ ਰਵਿਦਾਸ ਲਗਾਨਾ।। ਜਗਤ ਕੀ ਓਰ ਤੇ ਭਇਆ[40] ਦਿਵਾਨਾ।। ਬੈਠਿ ਬਜਾਰ ਪਨੀਆ ਜੋ ਗਾਂਢੇ।। ਅਉ[41] ਪ੍ਰੇਮ ਮਗਨ ਇਤ ਉਤ ਕਉ ਹਾਂਡੇ।। ਜੋ ਕੋਈ ਕਛੁ ਦੇਇ ਸੁ ਲੇਇ।। ਜੋ ਦੇਇ ਨਹੀਂ [ਇਉਹੀ][42] ਗਾਂਢਿ ਦੇਇ।। ਉਚੈ ਕਰਿ ਨਹੀ ਨੈਨ ਪਾਸਾਰੈ[43]।। ਭਾਵੈ ਕੋ ਜਾਵੈ ਸਿਰ ਮਾਰੈ।। ਕਛੁ ਇਕ[44] ਗਿਆਨ ਤਿਨ ਗੁਰ ਤੇ ਪਾਇਆ।। ਪੁਨਿ 'ਦੇਖਿ ਦਰਸੁ'[45] ਪ੍ਰੇਮ ਅਧਿਕਾਇਆ।।੭।। ਦੋਹਰਾ।। ਕਹਾ

56/ੳ ਹੋਤ ਗੁਰ ਗਿਆਨ ਤੇ ਜਉ ਘਟ ਪ੍ਰੇਮ ਨ ਹੋਇ।। ਪ੍ਰੇਮ ਤਬ[46] ਘਟ ਹੋਤੁ ਹੈ ਜਉ[47] ਨੈਨ ਲਖਾਵੈ ਕੋਇ।। ਚੌਪਈ।। ਕੋਈ ਏਕ ਪਰਬੁ ਤਹ ਆਇਆ।। ਗੰਗਾ ਨਾਵਨ ਸੰਗ ਸਿਧਾਇਆ।। 'ਇਕ ਸੰਗੀ ਨੈ ਜੁਤੀ ਗੰਢਾਈ'[48]।। ਬੰਧੀ ਦਮਰੀ ਤਿਨੈ ਦਿਵਾਈ।। ਸੋ ਦਮਰੀ ਪੁਨ ਤਿਸ ਕਉ ਦੀਨੀ[49]।। 'ਸ੍ਰੀ ਗੰਗਾ ਜੀ ਕੀ ਭੇਟ ਜੋ

---

35. ਤਿਸਹਿ (ੲ.ਗ); ਉਸਹਿ (ਕ.ਖ)
36. ਆਨ (ੲ)
37. ਲੇ ਪਹੁਚੇ (ਕ.ਖ)
38. ਅੰਗੁਰ (ਅ.ੲ,ਸ,ਕ,ਖ); ਅੰਗੂਰੀ (ਗ)
39. ਜਿਤ (ਹ)
40. ਭਇਓ (ਅ.ੲ.ਸ.ਕ.ਖ).
41. ਅਉਰ (ਅ); ਅਰੁ (ਸ,ਹ)
42. ਮੂਲ ਵਿਚ ਨਹੀਂ ਬਾਕੀ ਖਰੜਿਆਂ ਤੋਂ ਸ਼ਾਮਲ ਕੀਤਾ ਹੈ।
43. ਨਿਹਾਰੈ (ਗ)
44. ਕੁ (ੲ.ਕ.ਖ)
45. ਦਰਸਨ ਦੇਖ (ਸ.ਕ.ਖ)
46. ਤਬ (ਅ); ਜਬੈ (ਹ)
47. ਜਬ (ਕ.ਖ)
48. ਇਕ ਸੰਗੀ ਨੇ ਸੰਗਿ ਮਹਿ ਪਨੀ ਗਢਾਈ (ਕ.ਖ)
49. ਸਮਝਾਈ (ੲ)

ਕੀਨੀ[50]॥ ਗੰਗਾ ਕਉ ਇਹ ਲੇ ਦਿਖਰਾਈ॥ ਇਵ ਕਹਿਓ ਤਿਸ ਕਉ ਸਮਝਾਈ॥
56/ਅ ਜਉ ਗੰਗਾ ਕਰੁ ਆਗੈ ਕਰੈ॥ ਤਬ ਦੇਹ ਇਸੈ ਵਾਹੀ ਅਉਸਰੈ॥੮॥ ਦੋਹਰਾ॥ ਜੋ ਦਮਰੀ ਵਾਨੈ ਦਈ[51] ਪੁਨਿ ਵਾਹੀ ਕਉ ਦੀਨ॥ ਸਹਜਿ ਸੁਭਾਇ ਰਵਿਦਾਸ ਨੇ ਭੇਟ ਗੰਗਾ ਕੀ ਕੀਨ॥ ਚੌਪਈ॥ ਜਬ ਜਾਤ੍ਰੀ ਗੰਗਾ ਪਰ ਗਇਆ॥ ਜਾਇ ਤੀਰਥ[52] ਪਰ ਠਾਢਾ ਭਇਆ॥ ਸ੍ਰੀ ਗੰਗਾ ਜੀ[53] ਸਿਉ ਬਿਨਤੀ ਕੀਨੀ॥ ਇਹ ਭੇਟ ਤੁਮੈ[54] ਰਵਿਦਾਸ ਨੇ ਦੀਨੀ॥ ਬਾਂਹ ਕਾਢਿ ਕਰਿ ਦੀਓ ਪਸਾਰੀ॥ ਤਿਨ ਦਮਰੀ 'ਤਾਂ ਊਪਰਿ'[55] ਧਾਰੀ॥ ਤਾ 'ਕਰਿ ਕੰਙਣ'[56] ਲਾਲ ਜਰਾਏ॥ ਧਰ ਪਰ ਗਿਰਿਓ ਲੀਓ[57] ਉਠਾਏ॥ ਦੇਇ ਭੇਟ ਇਨਾਮੁ 'ਲੇ ਆਏ'[58]॥ ਅਚਰਜ ਕਥਾ ਕਛੁ ਕਹਨੁ ਨ ਜਾਏ[59]॥੯॥
57/ੳ ਦੋਹਰਾ॥ ਗੰਗਾ ਤਿਸ ਕੰਙਣੁ ਦੀਓ ਜਰਿਓ ਜਰਾਉ[60] ਅਨੂਪ॥ ਜਿਉ ਹਰਿ ਤੰਦਲਿ ਚਾਬਿ ਕੈ ਕੀਓ ਬਿਪ੍ਰ ਕਉ ਭੂਪ॥ ਚੌਪਈ॥ ਪਾਇ[61] ਕੰਙਨ ਤਿਨ ਨਉ ਨਿਧਿ ਪਾਈ॥ ਕਿਸਹੂੰ ਸਿਉ ਨਹੀ ਬਾਤ ਚਲਾਈ॥ ਲੈ ਆਇਓ ਅਪੁਨੇ ਘਰਿ[62] ਤਾਂਈ॥ ਧਰ ਰਾਖਿਓ ਤਿਨ ਗੁਹਜੇ ਥਾਈ॥ ਤਾਂ ਕੀ ਤ੍ਰੀਆ ਪੀਆ ਸਿਉ ਇਉ ਕਹਈ॥ ਘਰ ਹੋਤੇ ਧਨ ਭੂਖਾ[63] ਕਿਉ ਰਹਈ॥ ਕੰਙਨ ਬੇਚ ਕੇ ਦਾਮ ਕਰੀਜੈ॥ ਅੰਨ ਬਸਤਰ ਲੇ ਸੁਖੀ ਰਹੀਜੈ॥ ਸੋ ਲੇ ਕੰਙਣ ਜਉਹਰੀ ਦਿਖਾਇਆ॥ ਵਹ ਤਾਹਿ ਦੇਖਿ ਬਿਸਮੈ ਹੋਇ ਆਇਆ॥੧੦॥ ਦੋਹਰਾ॥ ਜਾਇ ਕਹਿਓ ਕੁਟਵਾਰ ਸਿਉ ਜਉਹਰੀ ਲਗਿ

---

50. ਗੰਗਾ ਕਉ ਇਹੁ ਲੇ ਦਿਖਰਾਈ (ਕ.ਖ)
51. ਦੀਈ (ਞ); ਇਸ ਦੀਨੀ (ਗ)
52. ਤੀਰ (ਞ.ਸ)
53. ਜੀਉ (ਅ.ਸ)
54. ਤੁਮਰੈ (ਅ); ਤੁਮਾਰੇ (ਞ,ਸ); ਤੁਮਾਰੀ (ਕ.ਖ)
55. ਤਾਹੂ ਪਰਿ (ਕ.ਖ).
56. ਪਰ ਕੰਗਨ (ਞ) ਕੰਗਨ ਇਕ (ਕ.ਖ)
57. ਉਨਿ ਲੀਉ (ਞ)
58. ਤਬ ਲਿਆਇਆ (ਹ)
59. ਜਾਇਆ (ਹ)
60. ਜਰਾਇ (ਕ.ਖ)
61. ਪਾਇਓ (ਹ)
62. ਗ੍ਰਿਹ (ਗ)
63. ਭੂਖੇ (ਕ.ਖ)

ਕੈ ਕਾਨ।। ਇਕ ਕੰਙਨੁ ਚੋਰੀ ਕਾ ਲੀਐ ਠਾਢਾ ਹੇ ਦੋਕਾਨ।। ਚੌਪਈ।। 'ਕੋਤਵਾਰ
ਤਾਕਉ'[64] ਬੋਲਾਇਆ।। ਕਹੁ ਕੰਙਨ ਤੈ ਕਹਤੇ ਪਾਇਆ। ਹਾਕਮ ਕੈ ਡਰਿ ਤਿਨ
ਕਹਿ ਦੀਆ।। ਮੈ ਗੰਗਾ ਤੇ ਕੰਙਨੁ[65] ਲੀਆ।। ਰਵਿਦਾਸ ਮੋਹਿ ਇਕ ਦਮਰੀ ਦੀਨੀ।।
57/ਅ ਕਰਿ ਸਰਧਾ ਭੇਟ ਗੰਗਾ 'ਕਉ ਦੀਨੀ'[66]।। ਸੋ ਗੰਗਾ ਨੇ ਬਾਹ ਪਸਾਰ।। ਦਮਰੀ ਲੀਨੀ
ਵਿਚਿ ਹਰਿਦੁਆਰ।। ਤਿਹ ਕਰ ਤੇ ਇਹੁ[67] ਕੰਙਨੁ ਗਿਰਿਓ।। ਮੈ ਪਾਇ ਇਨਾਮੁ
ਲੇ ਸਿਰ ਪਰਿ ਧਰਿਓ।੧੧।। ਦੋਹਰਾ।। ਇਹੁ ਗੰਗਾ ਕੀ ਬਖਸੀਸ ਹੈ ਮੋ ਕਉ ਦੀਓ
ਇਨਾਮੁ।। ਰਵਿਦਾਸ ਪ੍ਰਸਾਦਿ ਤੇ ਪਾਇਓ ਨਹੀ ਚੋਰੀ ਕੋ ਕਾਮੁ।। ਚੌਪਈ।। ਤਬ
ਕੁਤਵਾਰ ਮਨ ਐਸੀ ਆਈ।। ਯਹ[68] ਕੈਸੇ ਸਾਚੁ ਜਨਾਇਓ[69] ਜਾਈ।। ਰਵਿਦਾਸ
ਭਗਤ ਅਰੁ ਕੰਙਨ ਵਾਲੇ।। ਲੇ ਆਇਓ ਵਹ ਨਿਕਟ ਭੁਪਾਲੇ।। ਭੂਪਤ ਦੇਖਿ ਬਿਸਮੈ
ਹੋਇ ਰਹਾ[70]।। ਅਚਰਜ ਬਾਤ ਕਛੁ ਜਾਇ[71] ਨ ਕਹਾ[72]।। ਤਬਿ ਰਾਜਾ ਰਵਿਦਾਸ
ਸਿਉ73 ਕਹਈ।। ਸਾਚੁ ਕਹੋ ਇਹੁ ਕਿਉਂ ਕਰਿ ਅਹਈ।। ਰਵਿਦਾਸ ਕਹੈ ਇਹੁ
ਕੰਙਨੁ ਜਿਸਕਾ।। ਸੋਈ ਨਿਆਉ ਕਰੈਗੀ ਇਸਕਾ।।੧੨।। ਦੋਹਰਾ।। ਰਾਜੇ ਮਨ ਮੇ
ਕੋਪੁ ਕਰਿ ਹੁਕਮਿ ਕੀਆ ਕੁਟਵਾਰ।। ਇਨ ਈਹਾ ਹੀ ਰਾਖਿਹਉ ਜਉ ਨ ਹੋਇ
58/ੳ ਸਚਿਆਰ।। ਚੌਪਈ।। ਤਬ ਰਵਿਦਾਸ ਨੇ ਕੀਓ ਬਖਿਆਨਾ।। ਸੁਨਿਹੋ[74] ਰਾਜਾ
ਸੁਘਰ ਸੁਜਾਨਾ।। ਗੰਗਾ ਜਲੁ ਲਿਆਵਹੁ ਭੂਪਾਲੇ।। ਗੰਗਾ ਜਲੁ ਗੰਗਾ ਇਹੁ ਕਾਲੇ।।
ਲਘੁ ਦੀਰਘ ਕਾ ਭਰਮੁ ਤਿਆਗਹੁ।। ਸੁਮਤਿ ਗਿਆਨ ਘਟਿ ਭੀਤਰ ਜਾਗਹੁ[75]।।
ਸਭ ਘਟ ਭੀਤਰ ਬ੍ਰਹਮੁ ਹੈ ਏਕੁ।। ਬਸਤੁ ਏਕ ਹੈ ਭਾਜਨ ਅਨੇਕ।। ਜਿਸਦਾ ਧਨ

---

64. ਤਬਹਿ ਕੁਟਵਾਰ ਤਾਕਉ (ਕ.ਖ)
65. ਇਹੁ ਕੰਙਨ (ਅ.ੲ.ਸ.ਹ.ਸ.ਖ.ਗ)
66. ਕਛੁ ਕੀਨੀ (ਕ.ਖ.)
67. ਇਕ (ਹ)
68. ਇਹੁ (ੲ.ਕ.ਖ.)
69. ਜਾਨਿਓ (ੲ.ਕ.ਖ); ਜਾਨਿਆ (ਗ)
70. ਗਾਇਓ (ਕ.ਖ) ਗਾਇਆ (ਹ)
71. ਜਾਤ (ੲ)
72. ਕਹਿਓ (ਕ,ਖ)
73. ਕਉ (ਖ)
74. ਸੁਨਤੇ (ਕ.ਖ)
75. ਪਾਠ ('ਸਮਤਾ' ਸੀ ਜੋ ਗਲਤ ਪ੍ਰਤੀਤ ਹੁੰਦਾ ਹੈ ਸੁਧਾਈ /ਸ/ ਤੋਂ ਕੀਤੀ ਹੈ।

ਚਿਤੁ ਹੈ ਅਤਿ ਚੰਗਾ॥ ਤਿਸ ਕਉ 'ਆਹਿ ਕਠਉਤੀ ਗੰਗਾ'[76]॥੧੩॥ ਦੋਹਰਾ॥ ਗੰਗਾ ਜਲੁ ਮਗਾਇਕੈ[77] ਦੀਓ ਕਠਉਤੀ ਢਾਰਿ॥ ਤਬ ਤਾ ਸਿਉ ਬੇਨਤੀ[78] ਕਰੀ ਊਪਰਿ ਬਸਤਰ ਡਾਰਿ॥ ਚੌਪਈ॥ ਹੇ ਗੰਗਾ ਤੂ ਹਰਿ ਜਨ ਭਾਵੈ॥ ਰਾਜ ਤੀਰਥ ਤੋਕਉ ਬਤਲਾਵੈ। ਜਗ ਮਹਿ ਤੀਰਥ ਬਹੁਤ ਪ੍ਰਧਾਨ॥ ਕਲਿਜੁਗ ਮਾਹਿ ਨਹੀ ਤੋਹਿ ਸਮਾਨ॥ ਜਉ ਇਹੁ ਕੰਙਨੁ ਤੇ ਨੈ ਦੀਆ॥ ਨਹ ਚੋਰਾਂਟਿ ਇਨ ਕਹਤੇ[79] ਲੀਆ॥

58/ਅ ਤਉ 'ਦੂਸਰੋ ਤੁਮ ਕਰ'[80] ਹੋਈ॥ ਕਰਿ ਕਿਰਪਾ ਦੀਜੈ ਵਹ ਸੋਈ॥ ਜਾਤੇ ਝਗਰਾ ਇਨ ਕਾ[81] ਮਿਟੈ॥ ਤੋਹਿ ਦਇਆ ਤੇ ਪ੍ਰਾਨੀ ਛੁਟੇ॥18॥ ਦੋਹਰਾ॥ ਜਬ ਰਵਿਦਾਸ ਬਿਨਤੀ ਕਰੀ ਅਉ[82] ਬਸਤਰ ਲੀਓ ਉਤਾਰਿ॥ ਕੰਙਨੁ ਦੂਜਾ ਪਾਇਆ ਰਾਜਾ ਰਹਿਆ ਨਿਹਾਰ॥੧॥ ਚੌਪਈ॥ ਦੇਖਿ ਚਲਿਤੁ ਬਿਸਮੈ ਭਇਓ ਰਾਜਾ॥ ਏਹੁ ਭਗਤ ਪਰਪੂਰਨ ਕਾਜਾ॥ ਜਬ ਰਾਜੇ ਨੈ ਪਰਚੋ ਪਾਇਆ[83]॥ ਦੇ ਕੰਙਨ ਵੈ ਬਿਦਾ ਕਰਾਇਆ[84]॥ ਇਹ ਬਾਤ ਸਭਨ ਸੁਨਿ ਪਾਈ॥ ਰਵਿਦਾਸੁ ਇਹ ਸਭ ਜਗ ਪੂਜੇ ਆਈ॥ ਰਵਿਦਾਸ ਭਗਤੁ ਸਕਲ ਜਗ ਜਾਨਾ॥ ਚਾਰ ਬਰਨ ਤਾਕੀ ਮਨੈ ਆਨਾ॥ ਜੋ ਕੋ ਹਰਿ ਸਿਉ ਪ੍ਰੀਤ ਲਗਾਵੈ॥ ਦੂਹੂੰ ਜਗ ਮਹਿ ਬਡਾਈ[85] ਪਾਵੈ॥੧੫॥ ਦੋਹਾ॥ ਮਨ ਬਚ ਕਰਮ ਹਰਿ ਧਿਆਈਐ ਸਭ ਘਟ[86] ਅੰਤਰਿ ਹੇਰ॥ ਪ੍ਰੇਮ ਪਦਾਰਥੁ ਪਰਸ

59/ੳ ਕੇ ਤ੍ਰਿਣ ਤੇ ਹੋਇ ਸੁਮੇਰੁ॥੧॥ ਚੌਪਈ॥ ਮੀਰਾ ਬਾਈ ਰਾਜ ਕੁਆਰੀ॥ ਬਿਸਨ ਭਗਤ ਪਰਮ[87] ਹਿਤਕਾਰੀ॥ ਤਿਸ ਸਾਧ ਸੰਗ[88] ਕੀ ਇਛਾ ਹੋਈ॥ ਰਵਿਦਾਸ

76. ਕਠਉਤੀ ਹੀ ਹੈ ਗੰਗਾ (ੲ.ਕ.ਖ)
77. ਮਾਂਗਿ ਕੈ (ਕ.ਖ)
78. ਰਿਵਦਾਸ ਬਿਨਤੀ (ਕ.ਖ).
79. ਕਹਾ ਤੇ (ਸ.ਹ)
80. ਕੰਙਨ ਤੁਮ ਕਰਿ (ਹ), ਤੁਮ ਕਰਿ ਕੰਙਨ (ਖ)
81. ਇਸਦਾ (ੲ)
82. ਆਉਰ (ੲ.ਸ.ਕ); ਅਰੁ (ਅ.ਹ.ਖ.ਗ)
83. ਪਾਇਓ (ਕ.ਖ)
84. ਕਰਾਇਓ (ਕ.ਖ)
85. ਵਡਿਆਈ (ਹ), ਬਡਿਆਈ (ਖ)
86. ਘਰਿ (ਸ)
87. ਪ੍ਰੇਮ (ਕ.ਖ)
88. ਸੰਗਤਿ (ਕ.ਖ)

ਪਾਸਿ ਚਲਿ ਆਈ ਸੋਈ।। ਤਾ ਕੇ ਚਰਨ ਜਾਇ ਤਿਨ ਪਕਰੇ।। ਖੁਨਸੇ ਬਿਪ੍ਰ ਤਹਾ
ਕੇ ਸਗਰੇ।। ਜਉ ਚਮਾਰ ਦੀਖਿਆ ਕਉ ਦੇਈ।। ਤਉ ਦਿਜ ਨਾਮ ਕਹਾ ਕੋ ਲੇਈ।।
ਇਹੁ ਅਨੀਤਿ 'ਦੇਖਿ ਦੁਖੁ'[89] ਪਾਵਹਿ।। ਹੋਇ ਸਰਮਿੰਦੇ ਮਰਿ ਮਰਿ
ਜਾਵਹਿ।।੧੬।। ਦੋਹਰਾ।। ਰਵਿਦਾਸੁ ਭਗਤ ਭਗਵਾਨ ਕੋ[90] ਪੂਜੇ ਸਾਲਗਿਰਾਮ।।
ਪ੍ਰੇਮ ਮਗਨ ਅਹਿਨਿਸਿ[91] ਰਹੈ ਸਭ ਬਿਧਿ ਪੂਰਨ ਕਾਮ।।੧।। ਚੌਪਈ।। ਜਬ
ਬਿਪ੍ਰਨ ਕੀ ਕਛੁ ਨ ਬਸਾਈ।। ਜਾਇ ਰਾਜਾ ਪਹਿ ਚੁਗਲੀ ਲਾਈ।। ਸਾਸਤ੍ਰ ਬੇਦ
ਪੁਰਾਨਨ ਭਾਖੀ।। ਇਹੁ ਕਾਹੂ ਕੈ
59/ਅ ਮਤਿ[92] ਨੀਤ ਨ ਆਖੀ।। ਸਾਲਿਗਰਾਮੁ ਪੂਜੇ ਰਵਿਦਾਸ।। ਚਾਰ ਬਰਨ ਕਉ ਹੋਇ
ਉਪਹਾਸੁ।। ਜਾ ਕੈ ਦੇਸ ਅਨੀਤ ਜੋ ਹੋਈ।। ਤਾ ਕੈ ਦੇਸ ਸੁਖ ਬਸੈ ਨ ਕੋਈ।। ਜੋ
ਕੋਊ ਅਨੀਤ ਚਲਾਵੈ।। ਰਾਜਾ ਤਾਕਉ ਡੰਨ[93] ਦਿਵਾਵੈ।।੧੭।। ਦੋਹਰਾ।। ਰਾਜਾ ਕਉ
ਇਉ ਬੂਝੀਐ ਜੋ ਉਸਕੇ ਕੋਈ ਦੇਸ।। ਬੇਦ ਅਬਿਹਤ ਕਰਮਨ ਕਰੈ ਡੰਡੈ ਤਿਸੇ
ਨਰੇਸ।। ਚੌਪਈ।। ਤਬ ਰਾਜੈ ਰਵਿਦਾਸੁ ਬੁਲਾਇਆ।। ਜਬ ਬਿਪ੍ਰ ਬਰਨਿ 'ਸਭੇ
ਜੁਰਿ'[94] ਆਇਆ।। ਰਾਜੈ ਤਾਕਉ ਬਾਤ ਬੁਝਾਈ।। ਠਾਕੁਰ ਪੂਜਾ ਤੁਝਿ ਕਿਨੈ
ਬਤਾਈ।। ਬੇਦ ਅਉਬਿਹਤੇ[95] ਚਾਲ ਜੋ ਚਲਹੈ।। ਡੰਨ[96] ਲੀਏ ਪਗੁ ਤਹਾ ਨ ਧਰਹੈ।।
ਚਾਰ
60/ੳ ਬਰਨ ਆਸ੍ਰਮ ਹੈ ਚਾਰ।। ਤਿਨ ਕੌ ਭਿੰਨ ਭਿੰਨ ਅਚਾਰ।। ਇਤਰ ਜਾਤ 'ਜੋ ਕੋਈ
ਹੋਈ'[97]।। ਕੁਲੁ ਕਰਮੁ ਧਰਮੁ ਕਹੈ ਸਭ ਕੋਈ[98]।।੧੮।। ਦੋਹਰਾ।। ਬਰਨ ਆਸ੍ਰਮ
ਕੁਲ ਕਰਮ ਧਰਮ ਤੇ ਜੋ ਪਗੁ ਬਾਹਰਿ ਰਾਖੁ।। ਤਾ ਕਉ ਡੰਨ 'ਉਭੈ ਦੇਉ'[99] ਮਾਰਿ

---

89. ਬਹੁ ਦੁਖ (ਗ).
90. ਕਉ (ਕ.ਖ)
91. ਅਹਿਨੀ (ੲ)
92. ਨਹੀ ਆਖੀ (ਅ.ੲ.ਸ.ਕ.ਖ):;
93. ਡੰਡ (ੲ, ਕ.ਖ)
94. ਸਭ ਜੁੜਿ (ਹ)
95. ਆਹਿਤ (ਅ.ੲ.ਸ.ਕ.ਖ)
96. ਡੰਡ (ਕ.ਖ)
97. ਮਹਿ ਜੋ ਕੋ ਹੋਇ (ੲ.ਕ.ਖ)
98. ਕੋਇ (ੲ.ਕ.ਖ)
99. ਅਰ ਭੈ ਦੇਇ (ਕ.ਖ)

ਮਿਲਾਵਉ ਰਾਖੁ[100]॥ ਚੌਪਈ॥ ਸਤਿ ਬਚਨ ਰਵਿਦਾਸ ਉਚਾਰਾ॥ ਹਰਿ ਭਗਤ ਮਾਹਿ ਸਭ ਕੋ ਅਧਿਕਾਰਾ॥ ਜੀਉ ਪਿੰਡੁ ਜਿਨ ਹਰਿ ਤੇ ਪਾਇਆ॥ ਪੁਨਿ ਕਉਲੁ ਬਚਨ ਦੇਇ 'ਜਗਿ ਮਹਿ'[101] ਆਇਆ॥ ਜਗਤ ਜਾਇ ਹਰਿ ਭਗਤਿ ਕਮਾਉ॥ ਬਿਨੁ ਹਰਿ ਸੇਵ ਨ ਦੂਜਾ ਭਾਉ ॥ ਸਾਲਗਿਰਾਮ ਜਉ ਹਰਿ ਬਪੁ[102] ਧਾਰਾ॥ ਤਉ[103] ਸਭ ਕਉ ਪੂਜਨ ਕਾ ਅਧਿਕਾਰਾ॥ ਸਾਲਗਿਰਾਮ ਜਉ ਪਾਥਰ ਆਹੀ॥ ਤਿਸੁ ਕਛੁ ਕਰਉ ਬਿਖਰਜਤ ਨਾਹੀ॥੧੯॥ ਦੋਹਰਾ॥ ਸਾਲਗਿਰਾਮ ਸਭ ਕੋ ਧਰੇ ਇਨ ਮੈ ਬਡਾ ਬਿਬੇਕ॥ ਬਿਸਵਾਸੁ ਬਿਨਾ ਸਭ ਪੂਜਹੀ ਵਿਰਲੇ ਠਾਕਰੁ ਟੇਕ॥ ਚੌਪਈ॥ ਮੈਂਤ੍ਰੀ ਤਿਸੁਕਾ ਅਸੁਰ ਸੁਭਾਈ॥ ਤਿਨ ਨੈ ਤਹ[104] ਇਹੁ ਬਾਤ ਚਲਾਈ॥ ਹਰਿ ਕੋ ਨਿਆਉ ਹਰਿ ਹੀ ਤੇ ਹੋਈ॥ ਹਰਿ ਬਿਨੁ ਅਉਰ[105] ਨ ਜਾਨੈ ਕੋਈ॥ ਲੇ ਸਾਲਗਿਰਾਮ ਸਭ ਸਰਤਾ ਡਾਰਉ॥ ਅਪੁਨੇ ਠਾਕੁਰ ਸਭੇ ਹਕਾਰਉ॥ ਜੋ ਪੂਜਾ ਕਾ ਅਧਿਕਾਰੀ ਹੋਈ॥ ਤਾ ਪਹਿ ਆਇ ਪੁਜਾਵੈ ਸੋਈ॥ ਜਾ ਕੋ ਪਾਥਰ ਪੂਜਿਆ ਲੋਰੈ॥ ਤਉ ਜਗ ਮਾਹਿ ਨ ਪਾਥਰ ਥੋਰੈ॥੨੦॥ ਦੋਹਰਾ॥ ਧਰਮ ਨਿਆਉ

61/ੳ ਹਰਿ ਹੀ ਅਬ ਕਰਿ ਹੈ ਜੋ ਹਰਿ ਸੇਵਕ ਹੋਇ॥ ਤਾ ਪਹਿ ਠਾਕੁਰ ਆਇ ਕੇ ਆਪਿ ਪੂਜਾਵੈ ਸੋਇ॥੧॥ ਚੌਪਈ॥ ਇਹ ਭੂਪਤਿ ਮਨਿ ਨੀਕੀ ਮਾਨੀ॥ ਰਵਿਦਾਸ ਹੂੰ ਨੇ ਉਤਮ ਕਰ ਜਾਨੀ॥ ਬਾਮਨ ਤਾ ਮਹਿ[106] ਰਹੈ ਖਿਸਾਈ॥ ਭੂਪਤ ਸਿਉ ਕਿਛੁ ਨਾਹਿ[107] ਬਿਸਾਈ॥ ਲੇ ਸਾਲਗਿਰਾਮ ਸਰਤਾ[108] ਮੋ ਡਾਰੈ॥ ਆਵਾਹਨ ਠਾਕੁਰ ਸਭੇ ਉਚਾਰੈ॥ ਭਉ ਭਗਤਿ ਹੋਵੇ ਤਾਂ ਆਵੈ॥ ਡਾਰਤ ਹੀ ਸਰਤਾ[109] ਡੂਬ ਜਾਵੈ॥ ਐਸੇ ਹੀ ਸਭ ਦੀਏ ਡੁਬਾਈ[110]॥ 'ਤਬ ਬਾਰੀ ਰਵਿਦਾਸ ਕੀ'[111] ਆਈ॥ ਦੋਹਰਾ॥

---

100. ਖਾਕ (ਅ.ਹ)
101. ਬਾਹਿਰ ਜਗ (ਕ.ਖ)
102. ਬਿਖ (ਸ)
103. ਤਬ (ੲ); ਤਾ (ਕ.ਖ)
104. ਤਹਾ (ਅ.ੲ.ਹ.ਕ.ਖ); ਇਹ ਸ਼ਬਦ /ਸ/ ਵਿਚ ਨਹੀਂ ਹੈ।
105. ਅਵਰ (ਸ.ਗ).
106. ਪਹਿ (ਹ)
107. ਜਾਇ (ਸ)
108. ਸਭ ਸਰਿਤਾ (ਗ)
109. ਸਰਸਾ (ਹ)
110. ਬੁਡਾਈ (ਸ)
111. ਰਵਿਦਾਸ ਭਗਤ ਕੀ ਵਾਰੀ (ਹ)

ਰਵਿਦਾਸ ਤੇ ਠਾਕੁਰ ਲੇਕਰਿ ਡਾਰਿਓ ਸਰਤਾ ਮਾਹਿ॥ ਮੁਰਗਾਈ ਜਿਉ 'ਤਰ ਫਿਰਿਓ'[112] ਬਾਮਨ ਦੇਖਿ ਰਿਸਾਹਿ॥ ਚੌਪਈ॥ ਮੁਰਗਾਈ ਜਿਉ ਜਲ ਮਹਿ ਫਿਰੈ॥ ਭਗਤਿ ਹੇਤ ਹਰਿ ਕ੍ਰੀੜਾ
61/ਅ ਕਰੈ॥ ਸਿਆਮ ਕਵਲ ਜਿਉ ਦੇਇ ਦਿਖਾਈ॥ ਮਾਨੌ ਆਖੀਅਨ ਪੁਤਰੀ ਸਿਆਮ ਸੁਹਾਈ॥ ਰਾਜਾ ਦੇਖਿ ਬਹੁਤ ਸੁਖ ਪਾਵੈ। ਬਾਮਨ ਸਗਲੇ ਅਧਿਕ ਖਿਸਾਵੈ॥ ਚੁਗਲ[113] ਖੋਰ ਮੁਹ ਕਾਲਾ ਭਇਆ॥ ਰਵਿਦਾਸੁ ਭਗਤਿ ਕਾ ਆਦਰ ਰਹਿਆ॥ ਤਬ ਰਵਿਦਾਸ ਭਗਤਿ ਬੁਲਾਇਆ[114]॥ ਪ੍ਰੇਮ ਮਗਨ[115] ਹਰਿ ਦਉਰਿਆ ਆਇਆ॥ ਦੋਹਰਾ॥ ਲੈ ਤੁਲਸੀ[116] ਰਵਿਦਾਸ ਨੇ ਕਰਿ ਭਾਵ ਭਗਤਿ ਪਰਨਾਮ॥ ਧੂਪ ਦੀਪ 'ਨਹੀ ਵੇਦ'[117] ਸਿਉ ਪੂਜਿਓ ਸਾਲਗਿਰਾਮ॥ ਚੌਪਈ॥ ਜਬ ਬਾਮਨ ਵੇ ਅਧਿਕ ਖਿਸਾਏ॥ ਦੇਇ ਦਿਲਾਸਾ ਵਿਦਾ ਕਰਾਏ॥ ਭਾਉ ਭਗਤਿ ਜੋ ਕੋਈ ਕਰੈ। ਤਿਸੁ[118] ਕੇ ਠਾਕੁਰੁ ਦੂਰਿ ਨ ਪਰੈ॥ ਰਵਿਦਾਸ ਭਗਤੁ ਕਉ ਕਰਿ ਪ੍ਰਨਾਮ॥ ਪੁਨਿ ਭੂਪਾਲ ਆਇਓ ਨਿਜ ਧਾਮ। ਰਵਿਦਾਸ ਭਗਤੁ ਅਪਨੇ ਘਰਿ ਆਇਆ॥ ਪ੍ਰੇਮ ਪ੍ਰਭਾਉ ਨ ਜਾਇ ਛਪਾਇਆ॥ ਪ੍ਰੇਮ ਮਗਨ ਝੂਲਤ ਸਦ ਰਹੈ॥ ਸੁ ਅੰਤਰਿ ਬਾਹਰਿ
62/ੳ ਪ੍ਰੀਤਮੁ ਲਹੈ॥੨੩॥ ਦੋਹਰਾ॥ ਕਰਮ ਧਰਮ ਸਭ ਰਹਿ ਗਏ ਉਮਗਿਓ[119] ਅਧਿਕ ਪ੍ਰੇਮੁ॥ ਮਨਸਾ ਬਾਚਾ ਕਰਮਨਾ ਬਿਨਸਿਆ[120] ਸਗਵਾ ਨੇਮ॥ ਚੌਪਈ॥ ਕਰਮ ਧਰਮ ਪੂਜਾ ਅਚਾਰਾ। ਦੇਹ ਸਹਤ ਬਿਸਰਿਓ ਬਿਉਹਾਰਾ॥ ਜਾਉ ਊਭਾ 'ਤਉ ਊਭਾ'[121] ਰਹੈ॥ ਉਨ ਚਲ[122] ਤਬ ਚਿਤ ਉਤ ਬਹੈ॥ ਕਬਹੂੰ ਹਸੈ ਕਬਹੂੰ[123] ਰੋਵੈ॥ ਕਬਹੂ ਕਵਲ ਜਿਉ ਬਿਗਸਿ ਖੜੋਵੈ॥ ਜਉ ਲੇਟੇ ਲੇਟਿਆ ਹੀ ਰਹੈ॥ ਜਉ ਬੋਲੈ

112. ਤਰਤਾ ਫਿਰੇ (ਹ)
113. ਚੁਗਲੀ (ਝ)
114. ਠਾਕੁਰ ਬੋਲਾਇਆ
115. ਤਹਿਤ (ਹ)
116. ਤੁਲਸੀਦਲ
117. ਨਈ ਅਦ੍ਰਸਿਉ (ਸ)
118. ਤਿਨ (ਅ.ਝ.ਹ.ਕ.ਖ)
119. ਉਮਿਰਿਊ (ਸ)
120. ਬਿਸ੍ਰਿਆ (ਕ.ਖ)
121. ਉਭਾ ਹੀ (ਕ.ਖ)
122. ਚਲਤ (ਕ.ਖ)
123. ਕਧਹੂ ਬਹੁ (ਅ).

ਜਾਵਤ ਜਾਵਤ ਕਹੈ। ਪ੍ਰੇਮ ਭੂਤ ਨੇ ਅਤਿ ਬਉਰਾਇਆ। ਤਾ ਕਉ ਕਉਨ ਕਰੈ ਉਪਾਇਆ॥੨੪॥ਦੋਹਰਾ॥ ਪ੍ਰੇਮੁ ਪ੍ਰਵਾਹ ਜਾ ਘਟ ਬਹੇ ਮਨ ਬੁਧਿ ਚਿਤੁ

62/ਅ ਅਹੰਕਾਰ॥ ਛਿਨ ਮਹਿ ਪਰਲੈ ਕਰਿ ਰਹੈ ਜਿਉ ਇਕ ਪਰਲੈ ਬਾਰ॥ ਚੌਪਈ॥ ਪ੍ਰੇਮੁ 'ਕੈ ਬਸਿ ਸੁਧ ਬੁਧਿ'[124] ਬਿਸਰਾਈ॥ ਬਿਸਰਿ ਗਈ ਜਗ ਕੀ ਚਤੁਰਾਈ॥ ਮਤਵਾਰੇ ਜਿਉ ਘੂਮਤਿ ਫਿਰੈ॥ ਅਚਲ ਬਿਚਲ ਬਾਨੀ ਉਚਰੈ॥ ਸਭ ਕਉ ਦੇਖਿ ਅਧਰਨ ਮੇ ਹਸੈ॥ ਜਾਨੈ ਸਭ ਘਟ[125] ਪ੍ਰੀਤਮੁ ਬਸੈ॥ ਰੋਇ ਪਰੈ ਜਬ ਬਿਰਹੁ ਸੰਤਾਵੈ॥ ਦਰਸ ਪਿਆਸ ਕੇ ਤ੍ਰਿਖਾ ਬੁਝਾਵੈ॥ ਤਬ ਲੋਕ ਕਰਤ ਬੋ[126] ਮਾਨ ਬਡਾਈ॥ ਅਬ ਕਮਲਾ ਜਾਨਿ ਸਭ ਕੋ ਹਸਿ ਜਾਈ॥੨੫॥ ਦੋਹਰਾ॥ ਦੇਹ ਦ੍ਰਿਸਟਿ ਜਾ ਜਗਤ

63/ੳ ਕੀ ਪੂਜਹਿ ਬਾਹਰਿ ਭੇਸ॥ ਪ੍ਰੇਮੀ ਕਉ ਸੋਈ ਲਖੈ ਜਾ ਘਟ ਪ੍ਰੇਮ ਪ੍ਰਵੇਸ॥ ਚੌਪਈ॥ ਬਾਹਰਿ ਜਗ ਮਹਿ ਫਿਰੈ ਉਦਾਸਾ॥ ਅੰਤਰਿ ਪ੍ਰੇਮ ਰਵਿਦਾਸ ਪਿਆਸਾ॥ ਬਾਹਰਿ ਬਉਰਾ ਸਭ ਕੋਈ ਕਹੈ॥ ਅੰਤਰਿ ਸਭ ਘਟ ਪ੍ਰੀਤਮੁ ਲਹੈ॥ ਬਾਹਰਿ ਬਹੁ ਬਿਧਿ ਬਾਦ ਬਖਾਨੈ॥ ਅੰਤਰਿ ਮੋਨਿ[127] ਹੋਇ ਰਹੈ ਧਿਆਨੈ॥ ਬਾਹਰਿ ਢੂੰਦ ਮਚਾਵਨ ਹਾਰ॥ ਅੰਤਰ ਸੀਤਲ ਪਰਮ ਅਪਾਰ॥ ਇਕ ਦਿਨ ਮਨੁ ਚਿਤੁ ਬੁਧਿ ਥਕਿ ਗਈ॥ ਦੇਹਿ ਭੀਤ ਕੋ ਚਿਤ੍ਰ ਸੋ ਭਈ॥੨੬॥ ਦੋਹਰਾ॥ ਪ੍ਰੇਮ ਮਗਨ ਮਨ ਮੂਰਛਤ ਬੁਧਿ ਅਹੰਕਾਰੁ ਅਉਚਿਤੁ॥ 'ਗਲਤ ਮੌਹੋਦਯ'[128] ਪ੍ਰੇਮ ਮਹਿ ਤਨੁ ਜਿਉ ਭੀਤ ਕੋ ਚਿਤੁ॥ ਚੌਪਈ॥ ਅੰਤਰਿ ਪ੍ਰੇਮ ਸਿਤੁ ਨੈਨ ਉਘਾਰੈ॥ ਪ੍ਰੀਤਮੁ ਅੰਤਰਿ ਦ੍ਰਿਸਟਿ ਨਿਹਾਰੈ॥ ਸੋਈ ਪ੍ਰੀਤਮੁ ਤ੍ਰਿਭਵਨ ਸਾਰ॥ ਨਿਰੰਕਾਰ ਵਹ ਸਰਬ ਅਕਾਰ॥ ਅੰਤਰਿ ਜੋਤਿ ਸਰੂਪੁ

63/ਅ ਪ੍ਰਕਾਸਾ॥ ਤੀਨ ਭਵਨ ਮਹਿ ਤਾਕਾ ਬਾਸਾ॥ ਮੋਖੇ ਪਤਿ ਮੈ ਜੋ ਰੂਪੁ ਦਿਖਾਇਆ॥ ਪੁਨਿ ਸੋ ਰੂਪੁ ਦ੍ਰਿਸਟ ਮਹਿ ਆਇਆ॥ ਸੋਈ ਸਰੂਪ ਸੁ[129] ਬਾਹਰਿ ਆਇਓ॥ ਦਰਸਨੁ ਦੇਖਿ ਚਰਨੀ ਲਪਟਾਇਓ॥ ਦੋਹਰਾ॥ ਠਾਕੁਰ ਤਬ ਪਰਸਨ ਭਇਓ

---

124. ਬਿਬਸ ਸੁਧਿ ਬੁਧਿ (ਅ.ਕ.ਖ); ਬਿਬਸ ਸੁਧਿ (ੲ.ਸ)
125. ਸਭ ਮੈ ਰੋਮ (ਹ)
126. ਬਹੁ (ਕ.ਖ)
127. ਮੋਨੀ (ੲ.ਸ)
128. ਗਲਤ ਪੇਮ (ੲ); ਲਗਤ (ਹ)
129. ਫਿਰਿ (ੲ.ਸ.ਹ.ਕ.ਖ)

ਰਵਿਦਾਸ ਜੁ ਮੰਗਹੁ ਲੇਹੁ[130]॥ ਰਿਧਿ ਸਿਧਿ ਨਉ ਨਿਧਿ ਸਭ ਲੈ ਸੁਖ ਭੋਗ[131]
ਕਰੈਹੁ॥ ਚੌਪਈ॥ ਰਵਿਦਾਸਹਿ ਠਾਕੁਰਿ ਕਹਿਉ ਬੁਝਾਈ॥ ਇਹ ਰਿਧਿ ਸਿਧਿ
ਜੋ ਤੋਹਿ ਬਤਾਈ॥ ਤਾ ਕਉ ਅਬ ਨੀਕੈ ਸੁਨਿ ਲੀਜੈ॥ ਜਾ ਤੇ ਤੇਰਾ ਸੁ ਮਨੁ ਪਤੀਜੈ॥
ਜਿਸ ਅਸਥਾਨ ਤੂੰ ਪਗਹਿ ਲਗਾਵੈ॥ ਰੁਪਈਯੇ ਮੁਹਰਾਂ ਤਹਾਂ ਉਪਜਾਵੈ॥ ਦ੍ਰਿਸਟਿ
ਕੀਮੀਆ
64/ੳ ਜਹ ਭਰਿ ਡਾਕੈ॥ ਸਬ ਧੇਤੁਹਿ ਕੰਚਨੁ ਕਰਿ ਸਾਕੈ॥ ਬਚਨ ਸਿਧ ਤੇਰੈ ਸਭ ਹੋਵੈ॥
ਸਭ ਕੇ ਚਰਨ ਤੁਮਾਰੇ ਧੋਵੈ[132]॥੨੮॥ ਦੋਹਰਾ॥ ਸਪਤ ਲੋਕ ਸੁਰ ਲੋਕ ਲਉ
ਨਵਖੰਡ ਪ੍ਰਿਥਵੀ ਰਾਜ॥ ਜੋ ਮਾਗਉ ਸੋ ਦੇਤ ਹਉ ਸਕਲ ਸਵਾਰ ਸਮਾਜ॥
ਚੌਪਈ॥ ਰਵਿਦਾਸ ਕਹੈ ਹੇ ਪ੍ਰਾਨ ਪਿਆਰੇ॥ ਸਕਲ ਜਗਤ ਹੈ ਤੋਹਿ ਅਧਾਰੇ॥
ਤੂੰ ਆਤਮ ਪਰਮਾਤਮੁ ਸੋਈ॥ ਤੁਮਤੇ ਭਿੰਨ ਨਾਹਿ ਕਛੁ ਕੋਈ॥ ਜੇ ਤੁਮ ਤੇ ਭਿੰਨ
ਕੋਈ ਕਿਛੁ ਕਹੈ॥ ਭਰਮ ਭੂਤ ਨ ਸੁਰਸ ਅਹੈ॥ ਅਬਿ ਰਵਿਦਾਸ ਅਉਰ ਜਗੁ
ਸਾਰਾ॥ ਯਾ ਘਟ ਮਾਂਹਿ ਨ ਫੁਰਨੈ ਹਾਰਾ॥ ਕੋ
64/ਅ ਮਾਂਗੈ ਕਾ ਕਉ ਦੇਹੂ॥ ਜਾ ਤੁਮ ਬਿਨੁ ਦੂਜਾ ਆਹਿ ਨ ਕੇਹੂ॥੨੯॥ ਦੋਹਰਾ॥ ਪ੍ਰੇਮੀ
ਪ੍ਰੀਤਮ ਰੂਪੁ ਦੁਇ ਦੋਨੋ ਗਏ ਬਿਲਲਾਇ॥ ਜੋਤਿ ਸਰੂਪੀ ਆਤਮਾ ਰਹਿਓ ਪ੍ਰੇਮ
ਛਕਛਾਇ॥ ਸੋਰਠਾ॥ ਭਾਖਿ ਸੁਨਾਇਚ ਪ੍ਰੇਮ ਜਿਵ ਰਵਿਦਾਸ ਘਟ ਉਪਜਿਓ॥
ਜਗੁ ਸੁਨਿ ਕਰਿ ਪਕਰਉ ਨੇਮੁ ਹਰਿ ਐਸੇ ਹੀ ਤੁਮ ਮਿਲੈ॥੩0॥

130. ਸੋ ਲੇਹੁ (ੲ)
131. ਰਸਭੋਗ (ਕ,ਖ)
132. ਸਵੈ (ਹ)

# ਭਾਈ ਦਰਬਾਰੀ ਦਾਸ

ਅਠਾਰਵੀਂ ਸਦੀ ਦਾ ਪ੍ਰਸਿੱਧ ਵਿਦਵਾਨ ਭਾਈ ਦਰਬਾਰੀ, ਮਿਹਰਬਾਨ ਜੀ ਦੀ ਸੰਪ੍ਰਦਾਇ ਦਾ ਗੱਦੀਦਾਰ ਹੋਇਆ ਹੈ। ਮਿਹਰਬਾਨੀ ਸਕੂਲ ਦੀ ਗੁਰੂ-ਪਰੰਪਰਾ ਵਿਚ ਇਸ ਦਾ ਸਥਾਨ ਅੱਠਵਾਂ ਹੈ। ਭਾਈ ਦਰਬਾਰੀ ਤੋਂ ਪਹਿਲਾਂ ਮਿਹਰਬਾਨ, ਹਰਿ ਜੀ, ਹਰਿ ਨਰਾਇਣ, ਹਰਿ ਗੋਪਾਲ, ਕਉਲ ਨੈਣ, ਹਰਿ ਨੰਦ ਅਤੇ ਅਭੈ ਰਾਮ ਗੱਦੀਦਾਰ ਸਨ। ਭਾਈ ਦਰਬਾਰੀ ਦੀ ਸਵੈ-ਰਚਨਾ ਅਨੁਸਾਰ ਉਨ੍ਹਾਂ ਨੂੰ ਇਹ ਗੱਦੀ ਬਿਕਰਮੀ ਸੰਮਤ 1836/1779 ਈ. ਨੂੰ ਪ੍ਰਾਪਤ ਹੋਈ ਇਹੋ ਤਿਥੀ ਆਪ ਜੀ ਦੇ ਗੁਰੂ ਅਭੈ ਰਾਮ ਜੀ ਦੇ ਅਕਾਲ ਚਲਾਣੇ ਦੀ ਭੀ ਹੈ।

ਆਪ ਜੀ ਦਾ ਜਨਮ ਕਿਥੇ ਅਤੇ ਕਦੋਂ ਹੋਇਆ ਇਸ ਬਾਰੇ ਨਾ ਤਾਂ ਕੋਈ ਅੰਦਰਲੀ ਗਵਾਹੀ ਹੀ ਸਹਾਈ ਹੁੰਦੀ ਹੈ ਅਤੇ ਨਾ ਹੀ ਕੋਈ ਸਾਰਥਿਕ ਪਰੰਪਰਾ ਹੈ। ਆਪ ਜੀ ਦੀ ਯਾਦ ਵਿਚ ਬਣੇ ਅਸਥਾਨ (ਪਿੰਡ ਵੈਰੋਕੇ, ਤਹਿ. ਮੋਗਾ, ਜ਼ਿਲਾ ਫਰੀਦਕੋਟ) ਵਿਚ ਦਾਖਲ ਹੁੰਦਿਆਂ ਇਕ ਬੋਰਡ ਉਪਰ ਜੋ ਜਾਣਕਾਰੀ ਦਿੱਤੀ ਗਈ ਹੈ ਉਸ ਅਨੁਸਾਰ ਆਪ ਜੀ ਭਾਈ ਦਇਆ ਰਾਮ ਘਈ ਖੱਤਰੀ ਦੇ ਸਪੁਤਰ ਸਨ ਅਤੇ ਆਪ ਜੀ ਨੇ ਆਪਣਾ ਬਚਪਨ ਆਪਣੇ ਗੁਰੂ ਸ੍ਰੀ ਅਭੈ ਰਾਮ ਜੀ ਪਾਸ 'ਕੋਠਾ ਗੁਰੂ' ਵਿਖੇ ਬਿਤਾਇਆ। ਗੱਦੀ ਪ੍ਰਾਪਤ ਹੋਣ ਉਪਰੰਤ ਆਪ ਜੀ ਨੇ ਪਿੰਡ ਵੈਰੋਕੇ ਆ ਡੇਰਾ ਲਾਇਆ ਅਤੇ ਅੰਤ ਸਮੇਂ ਤਕ ਏਥੇ ਹੀ ਰਹੇ। ਆਪ ਜੀ ਦਾ ਸਸਕਾਰ ਏਸੇ ਪਿੰਡ ਕੀਤਾ ਗਿਆ ਜਿਥੇ ਆਪ ਜੀ ਦੀ ਸਮਾਧਿ ਬਣੀ ਹੋਈ ਹੈ। ਆਪ ਜੀ ਦੇ ਯਾਦਗਾਰੀ ਅਸਥਾਨ ਉਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਆਪ ਜੀ ਦੇ ਰਚੇ ਗ੍ਰੰਥ ਦਾ ਪ੍ਰਕਾਸ਼ ਕੀਤਾ ਜਾਂਦਾ ਹੈ। ਭਾਵੇਂ ਸਾਰੇ ਕਾਰਜ ਗੁਰਮਤਿ ਅਨੁਕੂਲ ਕੀਤੇ ਜਾਂਦੇ ਹਨ। ਪਿੰਡ ਦੇ ਵਸਨੀਕ ਗੁਰਮਤਿ ਨੂੰ ਮੰਨਣ ਵਾਲੇ ਹਨ ਸੁਵ: ਸਿੰਘ ਸਾਹਿਬ ਗਿ: ਕਿਰਪਾਲ ਸਿੰਘ ਏਸੇ ਪਿੰਡ ਦੇ ਵਸਨੀਕ ਸਨ ਪਰ ਭਾਈ ਦਰਬਾਰੀ ਦਾਸ ਬਾਰੇ ਵੀ ਉਨ੍ਹਾਂ ਦੀ ਅਟੁਟ ਸ਼ਰਧਾ ਹੈ। ਪਰੰਪਰਾ ਅਨੁਸਾਰ ਆਪ ਜੀ ਦੀ ਇਕ ਭੂਆ ਵੀ ਏਸੇ ਪਿੰਡ ਦੀ ਰਹਿਣ ਵਾਲੀ

---

1. ਸੰਬਤ ਠਾਰਹ ਸਹਸ ਛਤੀ ਹੈ।। ਵੈਸਾਖ ਸੁਦੀ ਚਿਤ੍ਰਾ ਚੌਦੀ ਹੈ।।
ਗੁਰਵਾਰ ਗੁਰੂ ਬੈਕੁੰਠ ਸਿਧਾਏ।। ਆਪਨ ਭਾਣਾ ਭਾਏ ਜੀ।।

ਹੱਥ ਲਿਖਿਤ, ਪੋਥੀ ਹਰਿ ਜਸ, ਪੱਤਰਾ 228/ਅ

ਸੀ ਜਿਸ ਪਾਸੋਂ ਆਪ ਜੀ ਦਾਲ ਰੋਟੀ ਛਕਿਆ ਕਰਦੇ ਸਨ ਪਰ ਹੁਣ ਉਸ ਖਾਨਦਾਨ ਤੇ ਘਰ ਦਾ ਪਿੰਡ ਵਿਚ ਕੋਈ ਨਾਂ ਨਿਸ਼ਾਨ ਨਹੀਂ।

ਆਪ ਜੀ ਦੀ ਸਵੈ-ਰਚਨਾ ਤੋਂ ਸਿਧ ਹੁੰਦਾ ਹੈ ਕਿ ਆਪ ਜੀ ਸ੍ਰੀ ਅਭੈ ਰਾਮ ਦੇ ਚੇਲੇ ਸਨ।[2] ਆਪ ਜੀ ਨੂੰ ਸਾਹਿਤ ਰਚਨਾ ਦੀ ਚੇਟਕ ਵੀ ਆਪਣੇ ਗੁਰੂ ਅਭੈ ਰਾਮ ਜੀ ਪਾਸੋਂ ਹੀ ਲੱਗੀ।[3]

ਲੋਕ ਪਰੰਪਰਾ ਅਨੁਸਾਰ ਆਪ ਜੀ ਨੇ ਆਪਣੇ ਜੀਵਨ-ਕਾਲ ਵਿਚ ਬਹੁਤ ਸਾਰੇ ਗ੍ਰੰਥ ਰਚੇ ਜੋ ਕਾਲ-ਚੱਕਰ ਅਤੇ ਸ਼ਰੀਕੇਬਾਜ਼ੀ ਨਾਲ ਅਲੋਪ ਹੋ ਚੁਕੇ ਹਨ। ਪਰ ਫੇਰ ਵੀ ਆਪ ਜੀ ਦਾ ਰਚਿਆ ਗ੍ਰੰਥ 'ਪੋਥੀ ਹਰਿ ਜਸ' ਆਪ ਜੀ ਦੀ ਕਾਵਿ-ਕਲਾ ਦੀ ਪ੍ਰਬੀਨਤਾ ਦਾ ਪ੍ਰਤਖ ਪ੍ਰਮਾਣ ਹੈ। ਇਹ ਗ੍ਰੰਥ ਕਾਲ ਦੇ ਕਲਾਵੇ ਤੋਂ ਬਚਿਆ ਇਸ ਸਮੇਂ ਪਿੰਡ ਵੈਰੋਕੇ ਦੇ 'ਗੁਰਦੁਆਰਾ ਭਾਈ ਦਰਬਾਰੀ ਦਾਸ' ਵਿਚ ਸੁਰਖਿਅਤ ਪਿਆ ਹੈ। ਅੰਦਰਲੀ ਗਵਾਹੀ ਤੋਂ ਸਿਧ ਹੁੰਦਾ ਹੈ ਕਿ ਇਹ ਗ੍ਰੰਥ ਬਿਕਰਮੀ ਸੰਮਤ 1868/1811 ਵਿਚ ਤਿਆਰ ਹੋ ਗਿਆ ਸੀ। ਜੋ ਆਪ ਜੀ ਨੇ ਗੱਦੀ ਪ੍ਰਾਪਤੀ ਤੋਂ 32 ਸਾਲ ਉਪਰੰਤ ਮੁਕੰਮਲ ਕੀਤਾ। ਆਪਣੀ ਸਵੈ-ਰਚਨਾ ਵਿਚ ਭਾਈ ਦਰਬਾਰੀ ਇਸ ਦਾ ਜ਼ਿਕਰ ਕਰਦਾ ਹੈ।[4]

ਇਹ ਬਹੁਤ ਵੱਡੇ ਅਕਾਰ ਦਾ ਗ੍ਰੰਥ ਹੈ ਜਿਸ ਦੇ 918 ਪੱਤਰੇ/1836 ਸਫੇ ਹਨ। ਗ੍ਰੰਥ ਦਾ ਕਾਗਜ਼ ਭੂਰੇ ਰੰਗ ਦਾ ਦੇਸੀ ਅਤੇ ਸਾਈਜ਼ 14"X12" ਹੈ। ਇਸ ਦੇ ਅਰੰਭ ਵਿਚ 530 ਪੱਤਰਿਆਂ ਤਕ ਭਾਈ ਦਰਬਾਰੀ ਦਾਸ ਦੁਆਰਾ ਰਚੀ ਰਾਗ-ਬੱਧ ਬਾਣੀ ਹੈ ਜੋ 42 ਰਾਗਾਂ ਅੰਦਰ ਹੈ।[5] ਰੂਪਕ ਪੱਖ ਤੋਂ ਇਹ ਰਚਨਾ ਗੁਰੂ ਗ੍ਰੰਥ ਸਾਹਿਬ ਜੀ ਦੀ ਨਕਲ ਜਾਪਦੀ

---

2. ਤੂ ਹੇ ਸਜਣੁ ਪੜਦੇ ਕਜਣੁ ਮੈ ਭਰਵਾਸੇ ਤੇਰੇ॥
ਨਾਨਕ ਪੰਥੀ ਕਰੀ ਬਿਨਤੀ ਅਭੈ ਰਾਮ ਦੇ ਚੇਰੇ॥
-ਉਹੀ, ਪੱਤਰਾ 914/ੳ

3. ਹਰਿ ਨਰਾਇਣ ਕਉਲ ਨੈਨੁ ਹਰਿ ਨੰਦ ਸਹਾਈ॥
ਅਭੈ ਰਾਮ ਨਿਰਭਉ ਗੁਰੂ ਆਪਿ ਕਲਮ ਫੜਾਈ॥
-ਉਹੀ, ਪੱਤਰਾ 918/ੳ

4. ਸਬਤੁ ਅਠਾਰਾ ਸੈ ਅਠਸਠੇ॥ ਕੀਤੀ ਬਾਣੀ ਸਬਦ ਅਕਠੇ॥
ਜੇਠ ਵਦੀ ਤ੍ਰਿਦਸੀ ਗੁਰਵਾਰਾ॥ ਪੜੇ ਸੁਣੇ ਤਿਸੁ ਪਾਰ ਉਤਾਰਾ॥
-ਉਹੀ, ਪੱਤਰਾ 760/ਅ

ਹੈ। ਇਸ ਬਾਣੀ ਵਿਚ 20 ਵਾਰਾਂ ਵੀ ਸ਼ਾਮਿਲ ਹਨ। ਸਮੁਚੀ ਬਾਣੀ ਦਾ ਮੁਖ ਵਿਸ਼ਾ ਅਧਿਆਤਮਵਾਦ ਹੈ, ਜਿਸ ਵਿਚ ਪ੍ਰਭੂ ਦਾ ਸਰੂਪ, ਪਰਮੇਸਰ ਨੂੰ ਮਿਲਣ ਦਾ ਢੰਗ, ਈਸ਼ਵਰ ਭਗਤੀ ਦਾ ਮਹੱਤਵ ਅਤੇ ਨਾਮ ਜਪਣ ਆਦਿ ਦਾ ਜ਼ਿਕਰ ਆਉਂਦਾ ਹੈ। ਪਰ ਆਪਣੇ ਵਿਚਾਰਾਂ ਦੀ ਅਭਿਵਿਅਕਤੀ ਕਰਦਿਆਂ ਉਹ ਬਦੋ ਬਦੀ ਅਵਤਾਰ ਵਾਦ ਵੱਲ ਝੁੱਕ ਜਾਂਦਾ ਹੈ ਜਿਥੋਂ ਉਸ ਦੀਆਂ ਸਰਗੁਣੀ ਰੁਚੀਆਂ ਪ੍ਰਬੱਲ ਹੋ ਉਠਦੀਆਂ ਹਨ। ਪਰ ਫੇਰ ਵੀ ਇਸ ਰਚਨਾ ਦਾ ਮੁਖ ਸੁਰ ਗੁਰਮਤਿ ਅਨੁਕੂਲ ਹੀ ਹੈ। ਵਾਰਾਂ ਦੀ ਭਾਸ਼ਾ ਦਾ ਜੁਸਾ ਨਿਰੋਲ ਪੰਜਾਬੀ ਲਿਸ਼ਕਾਂ ਮਾਰਦਾ ਹੈ ਜਦੋਂ ਕਿ ਬਾਕੀ ਬਾਣੀ ਸਾਧ ਭਾਸ਼ਾ ਵਿਚ ਹੈ।

ਬਾਣੀ ਉਪਰੰਤ, ਪੱਤਰਾ 531 ਤੋਂ 761 ਤਕ 30 ਭਗਤਾਂ ਦੀਆਂ ਪਰਚੀਆਂ ਹਨ ਜਿਨ੍ਹਾਂ ਵਿਚ ਭਗਤਾਂ ਦੇ ਜੀਵਨ ਦੇ ਬਹੁਤ ਸਾਰੇ ਪੱਖਾਂ ਉਤੇ ਰੌਸ਼ਨੀ ਪਾਈ ਗਈ ਹੈ। ਬੇਸ਼ਕ ਕੁੱਝ ਭਗਤਾਂ ਦੇ ਜੀਵਨ ਦਾ ਮੂਲ-ਸ੍ਰੋਤ ਪੋਥੀ 'ਪ੍ਰੇਮ ਅਬੋਧ' ਵਾਲਾ ਹੈ ਪਰ ਇਨ੍ਹਾਂ ਨੂੰ ਪੇਸ਼ ਕਰਨ ਦਾ ਢੰਗ ਕਵੀ ਦਾ ਆਪਣਾ ਨਵੇਕਲਾ ਹੈ। ਪੰਜਾਬੀ ਸਾਹਿਤ ਵਿਚ 'ਭਗਤਾਂ ਦੇ ਜੀਵਨ ਬਾਰੇ' ਜਾਣਕਾਰੀ ਦੇਣ ਵਾਲਾ ਇਹ ਸਭ ਤੋਂ ਵੱਡਾ ਗ੍ਰੰਥ ਆਖਿਆ ਜਾ ਸਕਦਾ ਹੈ। ਇਸ ਵਿਚ ਸ਼ਾਮਿਲ 30 ਭਗਤ ਇਸ ਪ੍ਰਕਾਰ ਹਨ ਜੋ ਦੋ ਹਿਸਿਆਂ ਵਿਚ ਵੰਡੇ ਜਾ ਸਕਦੇ ਹਨ। 1. ਪੌਰਾਣਿਕ 2. ਕਲਿਜੁਗ

ਪੌਰਾਣਿਕ : ਗੁਸਾਂਈ, ਅਮਰੀਕ, ਨਾਰਦ, ਧਰੂ, ਪ੍ਰਹਲਾਦ, ਜਨਕ, ਸੁਖਦੇਵ, ਭਭੀਖਨ, ਜੜਿਭਰਥ, ਕਪਲਾਦਿ, ਗਦੋਂਦਰੀ, ਸੀਤਾ, ਧਰੋਪਤੀ, ਅਰਜਨ, ਊਧੋ, ਅਕਰੂਰ ਬਿਦਰ, ਸੁਦਾਮਾ।

ਕਲਜੁਗ : ਭਗਤਿ ਰਾਮਾਨੰਦ, ਨਾਮਦੇਵ, ਤ੍ਰਿਲੋਚਨ, ਕਬੀਰ, ਰਵਿਦਾਸ, ਜੈਦੇਵ, ਧੰਨਾ, ਬੇਣੀ, ਸਧਨਾ, ਸੈਨਿ, ਪੀਪਾ, ਸੂਰ ਤੇ ਗੁਰੂ ਬਾਬਾ ਨਾਨਕ।।
(ਬਾਬੇ ਨਾਨਕ ਦਾ ਜੀਵਨ 647 ਬੰਦਾਂ ਵਿਚ ਹੈ)
ਬੇਸ਼ਕ ਇਨ੍ਹਾਂ ਪਰਚੀਆਂ ਅੰਦਰ ਇਤਿਹਾਸਕ ਤੱਥ ਘੱਟ ਤੇ ਮਿਥਿਹਾਸਕ ਵਧੇਰੇ

---

5. ਰਾਗ ਭੈਰੋ, ਤਿਲੰਗ, ਟੋਡੀ, ਬੈਰਾੜੀ, ਜੈਤਿਸਰੀ, ਧਨਾਸਰੀ, ਮਾਲਕੌਸ, ਆਸਾ, ਗੂਜਰੀ ਦੇਵਗੰਧਾਰੀ, ਮਾਲਵਾ, ਰਾਮਕਲੀ, ਮਲਾਇਰ, ਵਡਿਹੰਸ, ਬਿਹਾਗੜਾ, ਸੋਰਠਿ, ਜੈਜੈਵੰਤੀ, ਸਾਰੰਗ, ਮਾਝ, ਕਾਨੜਾ, ਮਾਲੀ ਗਉੜਾ, ਗਉੜੀ ਗੁਆਰੇਰੀ, ਗਉੜੀ ਚੇਤੀ, ਗਉੜੀ ਬੈਰਾਗਣ, ਗਉੜੀ ਦੀਪਕੀ, ਗਉੜੀ ਪੂਰਬੀ, ਗਉੜੀ ਮਾਲਵਾ, ਗਉੜੀ ਮਾਝ, ਗਉੜੀ ਉਮਾਹਾ, ਕਲਿਆਨ, ਕਲਿਆਣ ਖਿਆਲ, ਕਾਫੀਆਂ, ਨਟ ਨਰਾਇਣ, ਸ੍ਰੀ ਰਾਗ, ਸੂਹੀ, ਗੌਡ, ਬਿਲਾਵਲ, ਬਿਸੰਤ, ਹਿੰਡੋਲ, ਪ੍ਰਭਾਤੀ, ਕਿਦਾਰਾਂ, ਮਾਰੂ, ਤੁਖਾਰੀ।।

ਹਨ ਪਰ ਪਰੰਪਰਾਗਤ ਭਗਤਾਂ ਦੇ ਜੀਵਨ-ਕਾਲ ਦੀਆਂ ਇਸ ਗ੍ਰੰਥ ਵਿਚ ਦਰਸਾਈਆਂ ਘਟਨਾਵਾਂ ਵਿਚੋਂ ਭਗਤਾਂ ਦੇ ਜੀਵਨ ਦੇ ਕਈ ਪਹਿਲੂ ਪ੍ਰਗਟ ਹੋ ਆਉਂਦੇ ਹਨ।

ਭਗਤਾਂ ਦੀਆਂ ਪਰਚੀਆਂ ਉਪਰੰਤ ਇਸ ਗ੍ਰੰਥ ਵਿਚ ਕੁਝ ਫੁਟਕਲ ਰਚਨਾਵਾਂ ਵੀ ਹਨ ਜਿਨ੍ਹਾਂ ਵਿਚ ਮੁਖ ਤੌਰ ਤੇ ਕਬਿਤ, ਸਵੈਯੇ, ਬਾਵਿਨਿ ਅਖਰੀ, ਬਾਰਾਮਾਹ, ਸਤਵਾਰਾ, ਮਾਝਾਂ, 5 ਛੋਟੀਆਂ ਵੱਡੀਆਂ ਤੀਹ ਹਰਫ਼ੀਆਂ ਤੇ ਕੁਝ ਸਲੋਕ ਆਦਿ ਹਨ। ਇਨ੍ਹਾਂ ਰਚਨਾਵਾਂ ਦਾ ਵਿਸ਼ਾ ਵਖੋ ਵੱਖ ਹੈ। ਮਾਝਾਂ, ਸਮਾਜਿਕ ਪੱਖ ਉਤੇ ਵਧੇਰੇ ਚਾਨਣਾ ਪਾਉਂਦੀਆਂ ਹਨ ਜਿਸ ਵਿਚ ਭੇਖੀਆਂ ਤੇ ਦੰਭੀਆਂ ਦੇ ਪਾਜ ਉਘੇੜਨ ਦੇ ਝਲਕਾਰੇ ਵੀ ਹਨ। ਤੀਹ ਹਰਫ਼ੀਆਂ ਅੰਦਰ ਪ੍ਰਭੂ-ਪਿਆਰ ਦੇ ਨਾਲ ਨਾਲ ਸੂਫ਼ੀ ਰਹੱਸਵਾਦ ਦੀ ਸੁਗੰਧੀ ਵੀ ਆਉਂਦੀ ਹੈ। ਸਤਵਾਰਾ ਤੇ ਬਾਰਾਮਾਹ ਵਿਜੋਗਮਈ ਰਚਨਾਵਾਂ ਹਨ।

ਅੰਤ ਉਤੇ ਅਧੂਰੀ ਰਾਗ ਮਾਲਾ ਦਰਜ ਕਰਕੇ ਕੁੱਝ ਪੱਤਰੇ ਖਾਲੀ ਛਡੇ ਹੋਏ ਹਨ। ਜਿਸ ਤੋਂ ਜਾਪਦਾ ਹੈ ਕਿ ਭਾਈ ਦਰਬਾਰੀ ਕਿਸੇ ਕਾਰਨ ਰਾਗ ਮਾਲਾ ਪੂਰੀ ਨਹੀਂ ਕਰ ਸਕੇ ਅਤੇ ਉਹ ਇਸ ਗ੍ਰੰਥ ਵਿਚ ਕੁੱਝ ਹੋਰ ਬਾਣੀ ਦਰਜ ਕਰਨਾ ਵੀ ਲੋਚਦੇ ਸਨ।

ਇਸ ਗ੍ਰੰਥ ਵਿਚ ਭਗਤਿ ਰਵਿਦਾਸ ਜੀ ਦੀ ਪਰਚੀ 22ਵੇਂ ਨੰਬਰ ਉਤੇ ਆਉਂਦੀ ਹੈ ਜਿਸ ਦਾ ਪਾਠ 668 ਤੋਂ 692 ਪੱਤਰੇ ਤਕ 379 ਬੰਦਾਂ ਵਿਚ ਹੈ। ਇਹ ਰਚਨਾ 'ਦੋਹਰੇ' ਅਤੇ 'ਚੌਪਈ' ਵਿਚ ਰਚੀ ਹੋਈ ਹੈ। ਭਗਤ ਜੀ ਦੇ ਜੀਵਨ ਨਾਲ ਸੰਬੰਧਿਤ 28 ਘਟਨਾਵਾਂ ਵਿਸਥਾਰ ਪੂਰਬਕ ਮਿਲਦੀਆਂ ਹਨ ਜੋ ਆਮ ਪ੍ਰਚਲਿਤ ਘਟਨਾਵਾਂ ਨਾਲੋਂ ਕਾਫ਼ੀ ਭਿੰਨ ਹਨ। ਭਗਤ ਜੀ ਦੇ ਅਕਾਲ ਚਲਾਣੇ ਦੀ ਸਾਖੀ ਦਾ ਸ੍ਰੋਤ ਭਾਸ਼ਾ ਵਿਭਾਗ ਦੀ ਪੋਥੀ ਹੱਥ ਲਿਖਿਤ 359 ਵਾਲਾ ਹੈ ਜਦੋਂ ਕਿ ਬਾਕੀ ਦੀਆਂ ਘਟਨਾਵਾਂ ਪੋਥੀ ਪ੍ਰੇਮ ਅਬੋਧ ਨਾਲ ਮਿਲਦੀਆਂ ਜੁਲਦੀਆਂ ਹਨ।

ਪਰਚੀ ਵਿਚ ਦਰਸਾਈਆਂ ਘਟਨਾਵਾਂ ਤੋਂ ਇਲਾਵਾ ਭਾਈ ਦਰਬਾਰੀ ਦਾਸ ਨੇ ਆਪਣੀ ਬਾਣੀ ਵਿਚ ਵੀ ਭਗਤ ਰਵਿਦਾਸ ਦਾ ਗੁਣ-ਗਾਇਨ ਕੀਤਾ ਹੈ ਜੋ ਇਸ ਪ੍ਰਕਾਰ ਹੈ:

ਰਵਿਦਾਸੁ ਭਗਤ ਗੁਰਗਣੀ ਚਹੁ ਚਕੀ ਜਾਤਾ॥
ਨੀਚ ਜਾਤਿ ਤੇ ਊਚ ਭਇਆ ਭੇਟਿ ਲਈ ਗੰਗਾਤਾ॥[6]

... ... ...

ਰਵਿਦਾਸ ਭਗਤਿ ਕਾ ਅੰਗੁ ਕਰਾਇਆ॥ ਸਾਲਿਗ੍ਰਾਮ ਨਦੀ ਤਰਿ ਆਇਆ॥

6. ਉਹੀ, ਪੱਤਰਾ 464/ਅ

ਪੰਡਿਤ ਕਉ ਐਸਾ ਡਰੁ ਦੀਨਾ॥ ਦੀਨੀ ਸੇਰਿ ਦਿਖਾਈ ਹੈ॥[7]

... ... ...

ਰਵਿਦਾਸ ਪ੍ਰੀਤ ਲਗੀ ਪਰਮੇਸੁਰ॥ ਬ੍ਰਹਮਨ ਪਤੀਆਏ ਜਗਤੇਸੁਰ॥
ਸਾਲਿਗ੍ਰਾਮ ਨਦੀ ਤਰਿ ਆਏ॥ ਬ੍ਰਹਮਨ ਸੀਹ ਦਿਖਰਾਤਾ॥[8]

... ... ...

ਰਮਦਾਸ ਭਗਤ ਕੀ ਰਾਮ ਸਿਉ ਪ੍ਰੀਤਿ ਲਗੀ ਸਚੁ ਸਾਰੁ॥
ਜਾਂ ਕੀ ਦਮੜੀ ਗੰਗਾ ਲਈ ਦਰਬਾਰੀ ਭੁਜਾ ਪਸਾਰ॥[9]

ਉਪਰੋਕਤ ਬਾਣੀ ਵਿਚ ਸਾਲਿਗ੍ਰਾਮ ਦੇ ਨਦੀ ਤਰਨ ਦੀ ਘਟਨਾ ਇਸ ਪਰਚੀ ਵਿਚ ਨਹੀਂ ਦਰਸਾਈ ਗਈ। ਬਾਣੀ ਵਿਚ ਹਰ ਥਾਂ ਭਗਤ ਜੀ ਨੂੰ ਰਵਿਦਾਸ ਆਖਿਆ ਗਿਆ ਹੈ ਪਰ ਏਥੇ ਇਕ ਥਾਂ 'ਰਮਦਾਸ' ਨਾਮ ਆਇਆ ਹੈ। ਇਹ ਪ੍ਰੀਵਰਤਨ ਉਪ ਭਾਖਾ ਦੇ ਅਸਰ ਹੇਠ ਜਾਂ 'ਵ' ਨੂੰ 'ਮ' ਵਿਚ ਤਬਦੀਲ ਕਰਨ ਦੀ ਭਾਸ਼ਾਈ ਰੁਚੀ ਕਾਰਨ ਹੋਇਆ ਜਾਪਦਾ ਹੈ। ਭਾਈ ਦਰਬਾਰੀ ਦੇ ਇਸ ਗ੍ਰੰਥ ਦੀ ਹੋਰ ਕੋਈ ਕਾਪੀ ਨਹੀਂ ਮਿਲਦੀ ਜਿਸ ਕਰਕੇ ਸਮੂਚਾ ਪਾਠ ਜਿਉਂ ਦਾ ਤਿਉਂ ਦਿੱਤਾ ਜਾਂਦਾ ਹੈ।

ਪਰਚੀਂ ਗੁਸਾਂਈ ਰਵਿਦਾਸ ਭਗਤਿ ਕੀ॥
668/ੳ ੧ਓ ਸਤਿਗੁਰੂ ਬਾਬਾ ਨਾਨਕੁ॥ ਅਭੈ ਰਾਮ ਪਰਸਾਦਿ॥
ਦੋਹਰਾ॥ ਆਦਿ ਕਥਾ ਰਿਵਦਾਸ ਕੀ ਸੁਨ ਲਹੁ ਧਰਿ ਉਰ ਧਿਯਾਨੁ॥
ਪੂਰਬਲੇ ਭਵ ਜਿਵ ਭਈ ਜ੍ਰਿ ਵਰਤੀ ਵਰਤਿਮਾਨੁ॥੧॥
668/ਅ ਬੈਤੁ ਰਵਿਦਾਸ ਚੰਮਿਆਰਿ ਦੀਦਾਰ ਪਾਇਆ
ਮਿਲਿਆ ਯਾਰੁ ਤਾਹੀ ਠੰਢਾ ਠਾਰੁ ਹੂਆ॥
ਸੈਸਾਰ ਬਿਕਾਰ ਬਿਸਾਰ ਦੀਏ ਸਉਦੇ ਸੱਚ ਦੇ ਨੂੰ ਤਾਂ ਤਯਾਰੁ ਹੂਆ॥
ਯਾਰੁ ਦਿਲਦਾਰੁ ਦਿਲ ਮਾਹਿ ਵਸਿਆ ਨਾਮ ਯਾਰ ਦਾ ਸਦਾ ਅਧਾਰੁ ਹੂਆ॥
ਦਰਬਾਰੀ ਦਾਸ ਨਾ ਲਗਸੀ ਵੰਝੁ ਚਪਾ ਅਤਰ ਨਦੀ ਨੂੰ ਤੁਰਤੁ ਤਰਿ ਪਾਰ ਹੂਆ॥੨॥
ਚੌਪਈ॥ ਰ੍ਵਿਦਾਸ ਭਕਤ ਕੀ ਕਹੌ ਕਹਾਣੀ॥ ਪੂਰਬਲੇ ਜ੍ਰਿ ਜਨਮਿ ਬਿਹਾਣੀ॥
ਵਰਤਿਮਾਨ ਬੀ ਜਿਵ ਜਿਵ ਹੋਈ॥ ਸੋ ਸੁਣਿ ਕੈ ਜਾਣੈ ਸਭੁ ਕੋਈ॥
ਰਿਵਦਾਸ ਭਗਤਿ ਜ੍ਰਿ ਭਗਤਿ ਕਮਾਈ॥ ਆਣਿ ਮਿਲੇ ਜਿਉ ਪ੍ਰਭ ਸੁਖਿਦਾਈ॥

---

7. ਉਹੀ, ਪੱਤਰਾ 501/ੳ
8. ਉਹੀ, ਪੱਤਰਾ 511/ਅ
9. ਉਹੀ, ਪੱਤਰਾ 916/ੳ

ਜਿਉ ਕਰਿ ਭਗਤੁ ਭਯਾ ਰਿਵਦਾਸੁ।। ਦਰਸਨੁ ਪਾਯਾ ਪੂਰੀ ਆਸ।।੩।।
ਦੋਹਰਾ।। ਜਨਮ ਪੁਰਬਲੇ ਖੱਤਰੀ ਹਾਟੁ ਤ ਬਾਖਹੁ ਬੀਚਿ।।
ਉਤਮ ਕੈ ਸੰਗਿ ਊਚ ਫਲੁ ਨੀਚਿ ਸੰਗਿ ਮਤਿ ਨੀਚਿ।।੪।।
ਚੌਪਈ।। ਓਇ ਜਿ ਰੀਂਧਹਿ ਭੂਨਹਿ ਮਾਂਸੁ।। ਇਸ ਕੌ ਆਵੈ ਮਾਸ ਸੁ ਬਾਸੁ।।
ਉਸਹੌ ਹੱਟੁ ਉਠਾਵੈ ਨਾਂਹਿ।। ਮਾਸ ਸੁ ਬਾਸੁ ਬਸੈ ਮਨ ਮਾਂਹਿ।।
ਮਨ ਮਹਿ ਲੋਭੁ ਹੋਇ ਰਿਵਦਾਸ।। ਕਿਵ ਹੀ ਖਾਯੈ ਮਛੁਲੀ ਮਾਸੁ।।
ਬਾਸੁ ਸੰਗਿ ਮਨੁ ਬਹੁਤੁ ਲੁਭਾਵੈ।। ਮਾਸੁ ਖਾਨ ਕਉ ਚਿਤੁ ਲਚਾਵੈ।।੫।।
ਦੋਹਰਾ।। ਆਠਿ ਜਾਮਿ ਮਨ ਮਹਿ ਬਸੈ ਭਯਾ ਮਾਸ ਅਭਿਆਸੁ।।
ਤਿਤ ਵੇਲੇ ਭਟਕੇ ਬਹੁਤੁ ਭਜਤੇ ਆਵੈ ਬਾਸੁ।।੬।।
ਚੌਪਈ।। ਮਨ ਮਹਿ ਚਿਤਵੈ ਲੇਵੌਂ ਖਾਇ।। ਖਤਰੀ ਜਨਮੁ ਨਾ ਖਾਯਾ ਜਾਇ।।
ਇਵ ਹੀ ਚਿਤਵਤਿ ਔਧ ਵਿਹਾਨੀ।। ਏਉ ਸੁਨੀ ਰਿਵਦਾਸ ਕਹਾਨੀ।।
ਸਾਲਿਗ੍ਰਾਮ ਕੀ ਸੇਵਾ ਕਰੈ।। ਮਨ ਮਹਿ ਭਾਉ ਭਗਤਿ ਕਾ ਧਰੈ।।
ਨਿਸਦਿਨਿ ਕਰੈ ਜਗਤਿ ਬਿਵਹਾਰੁ।। ਠਾਕੁਰ ਸੇਵਾ ਸੌ ਕਛੁ ਪਿਆਰੁ।।੭।।
ਦੋਹਰਾ।। ਲਗੀ ਲਗਾਇ ਜਾਵੈ ਨਹੀਂ, ਚਥਮਖ ਕੀ ਸੀ ਆਗਿ।।
ਸਹਸ ਬਰਸ ਜਲ ਮਹਿ ਰਹੈ, ਆਗਿ ਨ ਜਾਇ ਤਿਆਗਿ।।੮।।
669/ੳ ਚੌਪਈ।। ਠਾਕੁਰ ਸੇਵ ਕਰੇ ਘਰਿ ਜਾਇ।। ਮਨ ਬਚ ਕਰਮ ਕਰੇ ਹਿਤੁ ਲਾਇ।।
ਦੋਊ ਅੰਗ ਸਪੂਰਨ ਭਏ।। ਜਨਮ ਪਾਇ ਦੋਊ ਫਲ ਲਏ।।
ਨੀਚਹੁ ਕੈ ਜੋ ਬਸਿਯਾ ਪੜੋਸਿ।। ਨੀਚ ਜਨਮੁ ਪਾਯੋ ਉਤ ਦੋਸਿ।।
ਠਾਕੁਰ ਕੀ ਜੋ ਸੇਵਾ ਕਰੀ।। ਭਗਤੁ ਭਯੋ ਮਿਲਯੋ ਨਰਹਰੀ।।੯।।
ਦੋਹਰਾ।। ਛੁਟੇ ਪ੍ਰਾਨ ਰਿਵਦਾਸ ਕੇ ਇਸੇ ਬਾਸਨਾ ਮਾਂਹਿ।।
ਮਨਹੁ ਨ ਤਿਆਗੇ ਬਾਸਨਾ ਖਾਇ ਭਿ ਸਾਕਿਯੋ ਨਾਹਿ।।੧੦।।
ਚੌਪਈ।। ਮਾਸ ਬਾਸੁ ਕੈ ਲੋਭ ਪਿਆਰ।। ਖਤਰੀ ਤੇ ਹੋਇਯਾ ਚਮਿਆਰ।।
ਸੇਵ ਕਰੀ ਪ੍ਰਭ ਕੀ ਮਨੁ ਲਾਇ।। ਭਗਤੁ ਭਯਾ ਮਿਲਿਆ ਰਘੁਰਾਇ।।
ਐਸੀ ਬੁਰੀ ਵਾਸਨਾ ਭਾਈ।। ਮੰਦਾ ਸੰਗੁ ਸਦਾ ਦੁਖਿਦਾਈ।।
ਸਾਧ ਸੰਗਿ ਪ੍ਰਮ ਪਦੁ ਪਾਈਯੇ।। ਸਾਕਤਿ ਸੰਗਿ ਰਸਾਤਲਿ ਜਾਯੈ।।੧੧।।
ਦੋਹਰਾ।। ਇਤਿ ਬਿਧਿ ਹੂਆ ਜਨਮੁ ਇਉ ਗੁਰਮੁਖਿ ਸੁਨਿਆ ਕਾਨਿ।।
ਪੂਰਬਲੀ ਬਿਧਿ ਯੌ ਭਈ ਅਬ ਸੁਨੀਏ ਵਰਤਿਮਾਨ।।੧੨।।
ਚੌਪਈ।। ਇਤੁ ਬਿਧਿ ਜਨਮੁ ਲਯਾ ਰਿਵਦਾਸ।। ਅੰਤ ਬਾਸਨਾ ਪਾਵੈ ਬਾਸੁ।।

ਭਗਤਿ ਕਮਾਈ ਗੋਵਿਦੁ ਗਾਯਾ।। ਪਾਰਬ੍ਰਹਮੁ ਪਰਮੇਸੁਰੁ ਪਾਯਾ।।
ਵਰਤਿਮਾਨ ਜਿਯੋਂ ਭਗਤਿ ਕਮਾਈ।। ਗੁਰ ਪ੍ਰਸਾਦਿ ਗੁਰਮੁਖਿ ਸੁਨਿਗਾਈ।।
ਸੁਨੈ ਸੁਨਾਵੇ ਗਾਵੈ ਜੋਇ।। ਤਿਸ ਕੌ ਭਗਤਿ ਪ੍ਰਾਪਤਿ ਹੋਇ।।੧੩।।
ਦੋਹਰਾ।। ਗੰਢਨੁ ਤੂੰਪਨੁ ਸੀਵਨਾ ਕਰੇ ਸਦਾ ਰਿਵਦਾਸੁ।।
ਪੱਕੇ ਕੱਚੇ ਚਾਮ ਕਟਿ, ਏਹੁ ਸਦਾ ਅਭਿਆਸੁ।।੧੪।।
ਚੌਪਈ।। ਭਲਾ ਬ੍ਰਹਮਨੁ ਏਕੁ ਸੁਜਾਨ।। ਰਿਵਦਾਸ ਭਗਤਿ ਕੈ ਗਯਾ ਧੁਜਾਨ।।
ਪਨੀ ਗਢਾਂਵਨਿ ਤਾਂਈ ਆਯਾ।। ਰਿਵਦਾਸ ਭਗਤਿ ਕੈ ਪਾਸਿ ਲਿਆਯਾ।।
ਰਿਵਦਾਸ ਪਾਸਿ ਦੇਖੀ ਸਿਲਿ ਆਇ।। ਠਾਕੁਰ ਮੂਰਤਿ ਖਰੀ ਸੁਹਾਇ।।
ਤਾ ਪਰ ਕੱਚਾ ਪੱਕਾ ਚਾਂਮੁ।। ਲਾੜੇ ਕਾਟੇ ਮੈਂਦੋ ਕਾਂਮੁ।੧੪।।*
ਦੋਹਰਾ।। ਜਿਉ ਜਿਉ ਛਿਤ੍ਰ ਝਾੜਿਈ ਬਾਮਨੁ ਮਰਿ ਮਰਿ ਜਾਇ।।
669/ਅ ਵੱਸੁ ਨ ਕੋਈ ਚੱਲਈ, ਨਾ ਕਾ ਪਾਰ ਵਸਾਇ।।੧੫।।
ਚੌਪਈ।। ਬਾਮਨੁ ਦੇਖਿ ਭਯਾ ਹੈਰਾਨੁ।। ਇਹੁ ਤੌ ਮੋਚੀ ਨਿਪਟਿ ਅਜਾਨੁ।।
ਇਹੁ ਕਿਆ ਜਾਨੈ ਇਸ ਕੀ ਸਾਰ।। ਮੋਚੀ ਨੀਚੁ ਜਾਤਿ ਚੁਮਿਆਰ।।
ਬਾਮਨੁ ਬੋਲੇ ਸੁਨੁ ਰੇ ਭਾਈ।। ਇਹੁ ਸਿਲਿ ਮੁਝ ਤੇ ਲੇਹੁ ਵਟਾਈ।।
ਇਸੁ ਤੇ ਦੁਗਨਾ ਚੌੜਾ ਲੇਹੁ।। ਇਹੁ ਪੱਥਰੁ ਤੁਮ ਹਮ ਕੌ ਦੇਹੁ।।੧੬।।
ਦੋਹਰਾ।।ਰ੍ਵਿਦਾਸ ਕਹੇ ਸੁਨ ਬ੍ਰਹਮਨਾ, ਇਹੁ ਹਮਰਾ ਰੁਜਗਾਰ।।
ਇਹੁ ਪੱਥਰੁ ਤੁਮ ਦੇਇ ਕੈ, ਹਮ ਲਗਹਿ ਕਿਤੁ ਕਾਰ।।੧੭।।
ਚੌਪਈ।। ਬਾਮਨੁ ਬੋਲੇ ਸੁਨਿ ਰਵਿਦਾਸ।। ਇਸੁ ਤੇ ਪੱਥਰੁ ਲੇਹੁ ਸੁ ਲਾਸ।।
ਨਾਹਿ ਤਾ ਇਸ ਕਾ ਲੇਵਹੁ ਮੋਲੁ।। ਸਾਚ ਧਰਮ ਕਾ ਸੌਦਾ ਬੋਲੁ।।
ਦੁਕਾਨਹੁ ਦੇਨਾ ਭਲਾ ਨ ਏਹੁ।। ਔਰੁ ਪਥਰੁ ਕਾਹੇ ਕੌ ਦੇਹੁ।।
ਕੈ ਲਗੁ ਖਾਂਵਗੁ ਇਸ ਕਾ ਮੋਲੁ।। ਰਵਿਦਾਸ ਕਹਿਯਾ ਬਾਮਨ ਕੌ ਬੋਲੁ।।੧੮।।
ਦੋਹਰਾ।। ਵੇਚੇ ਹਾਸਲੁ ਕੁਛ ਨਹੀਂ ਹਮਰਾ ਇਹੁ ਰੁਜਗਾਰੁ।।
ਪਾਨਹੁ ਇਹੁ ਸੁਲੱਖਣਾ, ਇਸ ਸੌ ਹਮਰਾ ਪਿਯਾਰੁ।।੧੯।।
ਚੌਪਈ।। ਜਿਸ ਦਿਨਿ ਕਾ ਹਮਰੇ ਹਥਿ ਆਯਾ।। ਸੁਖ ਦਿਨਿ ਕਾਟੇ ਮਨ ਸੁਖੁ ਪਾਯਾ।।
ਰੋਟੀ ਕਪੜਾ ਬਣੇ ਮੁਥਾਹੁ।। ਕਿਚਰਕੁ ਕਰਸੀ ਮੋਲ ਨਿਬਾਹੁ।।
ਬਾਮਨੁ ਮਨ ਮਹਿ ਬਹੁਤਾ ਝੁਰੇ।। ਮੋਚੀ ਛਿਤਰ ਝਾਰੇ ਬੁਰੇ।।
ਕਿਤੇ ਉਪਾਇ ਦੇਵੈ ਮੁਝ ਏਹਿ।। ਜੋ ਚਾਹੇ ਸੋਈ ਕੁਛੁ ਲੇਹਿ।।੨੦।।

---
* ਇਥੇ 14 ਦੁਬਾਰਾ ਲਿਖਿਆ ਗਿਆ ਹੈ।

ਦੋਹਰਾ।। ਫੇਰਿ ਫੇਰਿ ਬਾਮਨੁ ਕਹੇ ਜੋ ਚਾਹੇ ਸੋ ਲੇਹੁ।।
ਹਾਥਿ ਜੋਰਿ ਬਿਨਤੀ ਕਰੇ ਇਹੁ ਪਾਹਨੁ ਮੁਝ ਦੇਹੁ।।੨੧।।
ਚੌਪਈ।। ਰ੍ਵਿਦਾਸੁ ਕਹੈ ਸੁਨੁ ਬਾਮਨੁ ਬੋਲੁ।। ਲਾਖ ਟਕਾ ਹੈ ਇਸ ਕਾ ਮੋਲੁ।।
ਏਤਾ ਦੇਇਸੁ ਇਸ ਕੋ ਲੇਇ।। ਏਤਾ ਮੋਲੁ ਕੌਣੁ ਕਹੁ ਦੇਇ।।
ਬਾਮਨੁ ਬੋਲੇ ਏਤਾ ਲੇਹੁ।। ਜੇ ਮੁਝ ਕੋ ਕਿਵ ਹੀ ਤੁਮ ਦੇਹੁ।।
ਮੁਕਰਿ ਪਯਾ ਕਹਿ ਕੈ ਰਵਿਦਾਸੁ।। ਮੈ ਤੋ ਏਵੈਂ ਕਰੌਂ ਬਿਲਾਸੁ।।੨੨।।
670/ੳ ਦੋਹਰਾ।। ਲੱਖੁ ਟਕਾ ਤੂ ਦੇਤੁ ਹੈ ਕੋਈ ਗੁਣੁ ਇਸੁ ਮਾਹਿ।।
ਗੁਣਵੰਤਾ ਐਸਾ ਭਲਾ ਦੇਵਣ ਜੋਗਾ ਨਾਂਹਿ।।੨੩।।
ਸੋਰਠਾ।। ਰਵਿਦਾਸ ਨ ਸੱਕੈ ਦੇਇ ਬਾਮਨੁ ਛਡਿ ਨ ਸਕਈ।।
ਲਾਖੁ ਟਕਾ ਲੇ ਲੇਇ ਫੇਰਿ ਫੇਰਿ ਬਾਮਨੁ ਕਹੈ।।੨੪।।
ਚੌਪਈ।। ਬਾਮਨੁ ਬੋਲੇ ਲੇਵਹੁ ਲਾਖੁ।। ਪੱਥਰੁ ਦੇਨਾ ਮੁਖ ਤੇ ਆਖੁ।।
ਰਿਵਦਾਸੁ ਨ ਦੇਵੈ ਕੈ੍ ਪਿਯਾਰੁ।। ਕਿਵ ਕਰ ਵੇਚਿ ਦੇਉ ਰੁਜਗਾਰੁ।।
ਇਹੁ ਚੰਗਾ ਪਥਰੁ ਹੋਗ ਅਮੋਲੁ।। ਤਾ ਤੂ ਏਤਾ ਦੇਵਹਿ ਮੋਲੁ।।
ਹਮੇ ਨ ਜਾਣਹਿ ਇਸ ਕੀ ਸਾਰ।। ਤੈ ਕੀਮਤਿ ਪਾਈ ਅਸੀ ਗ੍ਵਾਰ।।੨੫।।
ਦੋਹਰਾ।। ਕਹਹਿ ਪੂਤ ਰਿਵਦਾਸ ਕੇ ਅਰੁ ਫੁਨਿ ਬੋਲੀ ਨਾਰਿ।।
ਲਾਖੁ ਟਕਾ ਦੇਤਾ ਤੁਝੇ, ਹੋਤਾ ਮਿੰਨਤਿਦਾਰ।।੨੬।।
ਚੌਪਈ।। ਨਾਰੀ ਪੂਤ ਕਹਨਿ ਤਬ ਲਾਗੇ।। ਕਉਂ ਨਾ ਲੇਵਹਿ ਮੋਲਿ ਅਭਾਗੇ।।
ਤੂ ਕਿਆ ਮਾਗਹਿ ਕਜ ਸ੍ਵਾਰੇ।। ਲਾਖੁ ਟਕਾ ਬਹੁ ਬਿਨੈ ਉਚਾਰੇ।।
ਤੂ ਪ੍ਰੇਮਸੁਰ ਤੇ ਕਿਆ ਭਾਲਹਿ।। ਸਾਹਿਬ ਕਾ ਭਉ ਕਿਉ ਨ ਸਮਾਲਹਿ।।
ਸੁਤਿ ਜੁਵਤੀ ਜੋ ਕਹੀ ਸੁ ਮਾਨੀ।। ਮ ਕਿਯਾ ਕਰੌ ਜ ਤੁਮ ਕੋ ਭਾਨੀ।।
ਬਾਮਨ ਪਾਹਨੁ ਲਯਾ ਉਠਾਇ।। ਲਾਖੁ ਟਕਾ ਤਿਸੁ ਦਯਾ ਸੁਭਾਇ।।੨੭।।
ਦੋਹਰਾ।। ਲੈ ਗਯੋ ਘ੍ਰ ਕੋ ਬ੍ਰਹਮਨੋ ਹੋਇ ਬਹੁਤੁ ਖੁਸਹਾਲੁ।।
ਜਾਨੈ ਮੈ ਕੁਛੁ ਲਹਿ ਨਯਾ ਬਡੋ ਥੋਕੁ ਧਨੁ ਮਾਲੁ।।੨੮।।
ਚੌਪਈ।। ਜੈਸੇ ਰੰਕੁ ਪਾਇ ਘਨੁ ਰਾਜੀ।। ਬਾਲਕੁ ਜੈਸੇ ਲੈ ਕ੍ਰ ਬਾਜੀ।।
ਮਾਤ ਪਿਤਾ ਸੁਤੁ ਪਾਇ ਖੁਸਾਲੀ।। ਸੁੰਦਰੁ ਭਰਤਾ ਦੇਖੇ ਬਾਲੀ।।
ਤ੍ਰਿਖਾਵੰਤੁ ਜਿਉ ਪਾਵੈ ਪਾਨੀ।। ਰਾਮ ਕਥਾ ਸੁਨਿ ਭਗਤੁ ਗਿਯਾਨੀ।।
ਤੈਸੇ ਬ੍ਰਿਪਿ ਭਯਾ ਅਹਿਲਾਦੁ।। ਜੈਸੇ ਭੂਖਾ ਪਾਇ ਆਨਾਜੁ।।੨੯।।
ਦੋਹਰਾ।। ਲੈ ਦਿਜਿ ਨੀਰ ਨਵਾਲਿਆ ਪਟੰਬ੍ਰ ਦੇ ਪਹਿਰਾਇ।।

ਬਿਧਿ ਸੰਜੁਗਤਿ ਪੂਜਾ ਕ੍ਰੇ ਮੁਰਲੀ ਝਾਲਰ ਵਾਇ॥੩੦॥
ਚੌਪਈ॥ ਠਾਕੁਰੁ ਕੋ ਬਿਧਿ ਸੇ ਨੌਲਾਏ॥ ਚੰਦਨੁ ਅਗਰੁ ਕਪੂਰੁ ਚਢਾਏ॥
670/ਅ ਲੈ ਪ੍ਰਸਾਦੁ ਪੁਨ ਭੋਗੁ ਲੱਗਾਵੈ॥ ਧਿਆਨ ਕਰੇ ਕੂ ਘੰਟਾ ਵਾਵੈ॥
ਕਰੈ ਡੰਡੋਤਾ ਬਹੁ ਪ੍ਰਕਾਰ॥ ਨਮਸਕਾਰੁ ਕਰ ਬਾਰੰਬਾਰ॥
ਬਾਮਨ ਪੂਜੇ ਸਾਲਗਿਰਾਮ॥ ਕਰੇ ਆਰਤੀ ਜਾਨੇ ਰਾਮੁ॥੩੧॥
ਦੋਹਰਾ॥ ਤੋ ਨਿਸਿ ਸੁਪਨੈ ਬੋਲਿਆ ਆਈ ਦਿਜਹਿ ਅਵਾਜ॥
ਜਹ ਤੇ ਆਂਦਾ ਡਾਰੁ ਤਹ, ਤੁਧ ਆਂਦਾ ਕਿਤੁ ਕਾਜ॥੩੨॥
ਚੌਪਈ॥ ਤੂ ਮੁਝ ਕੌ ਕਾਹੇ ਕੌ ਲਿਯਾਯਾ॥ ਬਾਮਨੁ ਸੁਪਨੈ ਮਾਂਹਿ ਬੁਲਾਯਾ॥
ਤੂ ਮੁਝ ਕੌ ਡਾਰਿ ਆਉ ਉਤਿ ਠਾਇ॥ ਜਹ ਤੇ ਆਂਦਾ ਤਹਾ ਟਿਕਾਇ॥
ਬਾਮਨੁ ਬੋਲੈ ਸੁਪਨੈ ਮਾਂਹਿ॥ ਹਮਰੀ ਸੇਵਾ ਤਜ ਕਤ ਜਾਇ॥
ਠਾਕੁਰ ਕਹੈ ਕੀ ਸੇਵ ਕਮਾਵਹਿ॥ ਬਾਮਨੁ ਦੁਇ ਕਰ ਜੋਰ ਸੁਨਾਵਹਿ॥੩੩॥
ਦੋਹਰਾ॥ ਚੰਦਨ ਚੋਆ ਅਰਗ ਜਾ ਏਹੁ ਚਢਾਵੋ ਤੋਹਿ॥
ਮੇਰੀ ਸੇਵਾ ਛਾਡਿਤਾ ਕਿਯਾ ਸੁਖ ਦੇਵਹਿ ਓਹ॥੩੪॥
ਚੌਪਈ॥ ਠਾਕੁਰ ਬੋਲੇ ਸੁਨਿ ਦਿਜਿ ਦੇਵ॥ ਓਹ ਜੁ ਕਰਤਾ ਹਮਰੀ ਸੇਵ॥
ਛਿੜ੍ਹੂ ਝਾੜੇ ਸੋ ਘੰਟੇ ਵਾਜੇ॥ ਧੂਰ ਪਰੇ ਅੰਬੀਰ ਬਿਰਾਜੇ॥
ਕੱਚੇ ਪੱਕੇ ਕਾਟੇ ਚਾਮ॥ ਓਹੁ ਪਟੰਬਰ ਹਮਰੇ ਕਾਮ॥
ਤੁਮਰੀ ਸੇਵ ਨ ਮੋਹਿ ਸੁਖਾਵੈ॥ ਉਸੀ ਕੀ ਸੇਵਾ ਮੁਝ ਕੌ ਭਾਵੈ॥੩੫॥
ਦੋਹਰਾ॥ ਸਮਝਿ ਕਰਹਿ ਜੋ ਬ੍ਰਹਮਣਾ ਤਾ ਮੁਝਿ ਆਵਹਿ ਡਾਰਿ॥
ਮੁਝ ਕੌ ਰਾਜੀ ਰਾਖਨਾ ਹਮਰੀ ਕਹੀ ਬਿਚਾਰਿ॥੩੬॥
ਚੌਪਈ॥ ਬਾਮਨੁ ਬੋਲੈ ਦੀਨ ਦਿਆਰ॥ ਤੁਝੇ ਨ ਸਾਕੋ ਊਹਾ ਡਾਰ॥
ਸੁਨੁ ਰੇ ਬਾਮਨੁ ਬੋਲੇ ਸੋਇ॥ ਧਨੁ ਦੇਵੋਂਗਾ ਤੁਮਰਾ ਖੋਇ॥
ਨਿਰਧਨੁ ਹੋਇ ਕਹਾਂ ਦੁਖੁ ਪਾਵਹਿ॥ ਮੁਝ ਕੋ ਕਿਉਂ ਨ ਤਹਾਂ ਪਹੁਚਾਵਹਿ॥
ਬਾਮਨੁ ਬੋਲੇ ਸੁਨੁ ਪ੍ਰਭ ਦਯਾਲ॥ ਭਾਵੈ ਨਿਰਧਨੁ ਕਰਹੁ ਕੰਗਾਲੁ॥੩੭॥
ਦੋਹਰਾ॥ ਤੁਝੇ ਨ ਛੋੜੇ ਠੌਰ ਉਤਿ ਭਾਵੈ ਤਨੁ ਧਨੁ ਜਾਉ॥
ਜਿਉ ਰਾਖਹਿ ਤਿਵ ਹੀ ਰਹੋਂ ਜਪੋਂ ਤਿਹਾਰਾ ਨਾਉ॥੩੮॥
ਚੌਪਈ॥ ਬ੍ਰਹਮਣ ਕਾ ਧਨੁ ਜਾਤਾ ਰਹਿਯਾ॥ ਸੁਪਨ ਮਾਂਹਿ ਠਾਕੁਰ ਪੁਨ ਕਹਿਯਾ॥
ਕਿਉਂ ਰੇ ਬ੍ਰਹਮਨ ਧਨ ਤੇ ਗਯਾ॥ ਅਬ ਤੋ ਰੰਕੁ ਨਿਰਧਨੀ ਭਯਾ॥
671/ੳ ਅਜੋ ਭਿ ਡਾਰਿ ਆਉ ਉਤਿ ਠੌਰਿ॥ ਨਹਿ ਤ ਪਾਵਹਿਗਾ ਦੁਖੁ ਔਰ॥

ਬਾਮਨੁ ਕਹੈ ਕਰਹਿ ਸੁ ਹੋਇ॥ ਤੁਝ ਕੌ ਛੋਡਿ ਨ ਸਾਕੌ ਕੋਇ॥੩੯॥
ਦੋਹਰਾ॥ ਊਹਾ ਤੁਝੇ ਨਾ ਡਾਰਊ ਤੁਮਰੀ ਜਿਵੇ ਰਜਾਇ॥
ਜੋ ਤੁਧੁ ਭਾਵੈ ਸੋ ਕਰਹੁ, ਜੁ ਪ੍ਰੀ ਹਮਾਰੇ ਭਾਇ॥੪੦॥
ਚੌਪਈ॥ ਤੁਮਰੇ ਪੁੱਤਰ ਦੋਵੈਂ ਮਾਰੌਂ॥ ਨਾਂਹਿ ਮੁਝ ਕੌ ਊਹਾਂ ਡਾਰੌ॥
ਏਹਿ ਨ ਮਾਨੀ ਬਾਮਨੁ ਬਾਤਿ॥ ਬਾਮਨ ਕੇ ਮੂਏ ਦੂਇ ਤਾਤਿ॥
ਪੁਨ ਸੁਪਨੇ ਮਹਿ ਬਾਨੀ ਆਈ॥ ਬਾਮਨ ਕੌ ਠਾਕੁਰ ਸਮਝਾਈ॥
ਅਬ ਤੌਂ ਮੂਏ ਪੂਤ ਕਿਵ ਤੇਰੇ॥ ਕਿਵ ਜਿਨਿ ਲਾਗਹਿ ਆਖੇ ਮੇਰੇ॥੪੧॥
ਦੋਹਰਾ॥ ਬਾਮਨੁ ਬੋਲੀ ਬੇਨਤੀ ਤੁਝੇ ਨ ਸਾਕੌ ਤਿਯਾਗਿ॥
ਜੋ ਤੁਧੁ ਭਾਵੈ ਸੋ ਭਲੀ ਲਿਖੀ ਹਮਾਰੇ ਭਾਗਿ॥੪੨॥
ਚੌਪਈ॥ ਠਾਕੁਰ ਬੋਲੇ ਸੁਨਿ ਦਿਜ ਰਾਇ॥ ਜੋਰੂ ਤੁਮਰੀ ਅਬ ਮਰਿ ਜਾਇ॥
ਬਾਮਨੁ ਬੋਲੈ ਹੁਣਿ ਮਰਿ ਜਾਊ॥ ਤੁਮ ਕੌ ਛੋਡਿ ਕਹੌ ਕਤ ਜਾਂਊ॥
ਤਬ ਦਿਜ ਕੀ ਜੋਰੂ ਮਰਿ ਗਈ॥ ਬਾਮਨ ਕੇ ਸੰਗਿ ਐਸੀ ਭਈ॥
ਬਾਮਨੁ ਇਕੁ ਤਿਲੁ ਮੁਖੁ ਨ ਮੋੜੇ॥ ਠਾਕੁਰ ਜਿਵ ਕਿਵ ਤੋੜਿਯਾ ਲੋੜੇ॥੪੩॥
ਦੋਹਰਾ॥ ਠਾਕੁਰੁ ਬੋਲੇ ਬਾਮਨਾ ਅਬ ਤੇ ਭਯੋਹ ਫਕੀਰੁ॥
ਹਮਰੀ ਆਖੀ ਮਾਨਿ ਲੈ ਨਾਹਿ ਤਜਾ ਗੁ ਸਰੀਰੁ॥੪੪॥
ਚੌਪਈ॥ ਅਜੇ ਭਿ ਛਾਡਿ ਆਉ ਉਤਿ ਜਾਇ॥
ਨਾਂਹਿ ਤ ਦੇਹਿ ਵਿਗਾੜਿ ਤੁਧੁ ਜਾਇ॥
ਜੋ ਤੁਧੁ ਭਾਵੈ ਸੋ ਕੁਛੁ ਕਰੌ॥ ਤੁਝ ਕੌ ਊਹਾਂ ਜਾਇ ਨ ਧਰੌ॥
ਵਿਗੜਿ ਗਈ ਤਬ ਦਿਜ ਕੀ ਦੇਹਿ॥ ਜਿਦ ਜਿਨਿ ਛਾਡੇ ਬਾਮਨੁ ਏਹਿ॥
ਕਿਉਂ ਰੇ ਬਾਮਨ ਅਬ ਤੇ ਮਾਨੁ॥ ਛੋਡਿ ਆਉ ਮੁਝ ਉਡੇ ਦੁਕਾਨ॥੪੫॥
ਦੋਹਰਾ॥ ਖਲੀਰੀ ਥਾਇ ਨ ਪਾਵਦਾ, ਕੁੱਠੀ ਪਾਵੈ ਥਾਇ॥
ਏਸਿ ਬਾਤ ਕੌ ਆਖਿਯਾ, ਦੇਖਿ ਲੇਹੁ ਮਨੁ ਲਾਇ॥੪੬॥
ਚੌਪਈ॥ ਬਾਮਨੁ ਸਿਰ ਤੇ ਗਯਾ ਪਰੇਰੇ॥ ਅਜਹੂ ਠਾਕੁਰੁ ਚਿਤੁ ਨ ਫੇਰੇ॥
ਬਾਮਨ ਕੀਨੀ ਫੁਨਿ ਅਰਦਾਸਿ॥ ਸੁਪਨੇ ਭੀਤਰ ਠਾਕੁਰ ਪਾਸਿ॥
671/ਅ ਤੁਝ ਕੌ ਛਾਡੋ ਮੈ ਕਿਆ ਕਰੌ। ਕਿਉਂ ਕਰਿ ਮੋਚੀ ਕੈ ਘਰ ਧਰੌਂ॥
ਸੁਨ ਰੇ ਬਾਮਨ ਕਹੌਂ ਪੁਕਾਰ॥ ਤੁਝ ਕੌ ਦੇਵਗੁ ਨਰਕਿ ਮਝਾਰ॥
ਕੁੰਭੀ ਨਰਕਿ ਮਾਂਹਿ ਤੁਝ ਦੇਉ॥ ਡਰਪਿਯਾ ਬਾਮਨੁ ਫੁਨ ਸੁਨ ਏਉ॥੪੭॥

ਦੋਹਰਾ।। ਇਹ ਬਚ ਸੁਨਿ ਕੈ ਡਰਪਿਆ ਮਾਨ ਲਈ ਤਬ ਬਾਤਿ।।
ਨਰਕੁ ਕਬੂਲ ਨ ਕਰਿ ਸਕੈ ਮੁਈ ਨਾਰ ਧਨੁ ਤਾਤਿ।।੪੮।।
ਚੌਪਈ।। ਬਾਮਨੁ ਗਯਾ ਰਿਵਦਾਸ ਦੁਆਰਿ।। ਅਪਨੀ ਸਿਲਾ ਲੇ ਲੇਹੁ ਚਮਿਯਾਰ।।
ਲਾਖ ਟਕਾ ਹਮਰਾ ਦੇ ਦੇਹੁ।। ਅਪਨਾ ਪਾਹਨੁ ਹਮ ਤੇ ਲੇਹੁ।।
ਰਿਵਦਾਸੁ ਕਹੇ ਤੂ ਸਿਯਾਨਾ ਹੋਹੁ।। ਸੁਨ ਕੇ ਲੋਕੁ ਹਸੈਗਾ ਤੋਹੁ।।
ਲਾਖ ਟਕਾ ਪਾਹੁਨ ਕਾ ਮੋਲ।। ਕਿਸੇ ਸੁਨਾਵਹੁ ਖਾਂ ਤੁਮ ਬੋਲ।।੪੯।।
ਦੋਹਰਾ।। ਕਹਿ ਰਿਵਦਾਸੁ ਸੁਨੁ ਬਾਮਨਾ ਪਾਹੁਨ ਬਿਕ ਨ ਲਾਖ।।
ਲਾਲ ਰਤਨ ਕੋ ਮੋਲੁ ਯਹਿ, ਕੌਨ ਭਰੇਗਾ ਸਾਖ।।੫੦।।
ਚੌਪਈ।।ਬਾਮਨੁ ਡਰਿਯਾ ਬਹੁਰਿ ਨ ਬੋਲੇ।। ਮਤੁ ਇਹੁ ਮਾਂਗੇ ਲਾਲ ਅਮੋਲੇ।।
ਕਿਵ ਕਰਿ ਡਾਰੋ ਡਾਰ ਨ ਸਾਕੈ।। ਅਪਨੇ ਮਨ ਮਹਿ ਬਾਮਨੁ ਤਾਕੈ।।
ਨਿਸਿ ਕੋ ਸੋਇ ਗਏ ਜਬ ਲੋਗ।। ਬਾਮਨੁ ਲੈ ਚਲਿਯੋ ਉਸਿ ਜੋਗ।।
ਰਿਵਦਾਸ ਭਕਤਾ ਘੁ ਆਯੋ ਡਾਰਿ।। ਘਰਿ ਦਰਿ ਕੈ ਵਹਿ ਅੰਦਰਿ ਵਾਰਿ।।੫੧।।
ਦੋਹਰਾ।। ਉਠਿ ਸਵੇਰੇ ਨਿਰਖਿਆ ਇਹੁ ਕਿਆ ਪਰਿਯਾ ਆਇ।।
ਪਯਾ ਪਲੇਟਿਯਾ ਘਰਿ ਬਿਖੇ, ਨਿਕਟਿ ਖਲੋਏ ਜਾਇ।।੫੨।।
ਚੌਪਈ।।ਰ੍ਵਿਦਾਸ ਨਿਹਾਰੇ ਚੀਰ ਉਤਾਰਿ।। ਓਹ ਪਾਹੁਨੁ ਲਯਾ ਨਿਹਾਰਿ।।
ਕਿਸੁ ਨੈ ਆਂਦਾ ਕਿਵ ਕੁ ਆਯਾ।। ਰ੍ਵਿਦਾਸ ਭਗਤੁ ਮਨ ਮਹਿ ਬਿਗਸਾਯਾ।।
ਆਰਭਟੀ ਪੂਜਾ ਕੀ ਦੇਖੀ।। ਸਮਗ੍ਰੀ ਸੇਵ ਕਰਨ ਕੀ ਪੇਖੀ।।
ਤਿਸੇ ਤਰਾਪੁਨ ਲਯਾ ਲਪੇਟਿ।। ਅਬ ਤੇ ਸੇਵ ਨ ਸਾਕੋ ਮੇਟਿ।।੫੩।।
ਦੋਹਰਾ।। ਸਭ ਬਿਧਿ ਪੂਜਾ ਕੀ ਗਹੀ ਤਿਤੇ ਤਰਾ ਰਿਵਦਾਸ।।
ਪੂਜਾ ਪਾਹੁਨ ਕੀ ਕਰੈ, ਮਨ ਮਹਿ ਬਹੁਤ ਹੁਲਾਸ।।੫੪।।
672/ੳ ਚੌਪਈ।। ਲੈ ਤੀਰਥਿ ਘਰ ਬਾਹਰਿ ਗਯਾ।। ਪੂਜਾ ਮੈ ਅਪਨਾ ਚਿਤੁ ਦਯਾ।।
ਤੀਰਥ ਮਹਿ ਇਸਨਾਨੁ ਕਰਾਯਾ।। ਚੋਆ ਚੰਦਨੁ ਕੁਸਮੁ ਚੜਾਯਾ।।
ਫੂਲ ਮਾਲ ਲੈ ਗਲਿ ਮਹਿ ਪਾਈ।। ਚੀਰ ਉਢਾਏ ਠਾਕੁਰ ਤਾਈ।।
ਮਹਾਂ ਪਵਿੱਤਰ ਪੂਜਾ ਕਰੈ।। ਮਨ ਮਹਿ ਅਧਿਕ ਸਰਧਾ ਲੈ ਧਰੈ।।੫੫।।
ਦੋਹਰਾ।। ਮਹਾਂ ਪਵਿੱਤਰ ਵੈਸਨੋ ਕਰਤਿ ਜਿਵੈ ਹੀ ਸੇਵ।।
ਤਿਵੈ ਕਰੇ ਰਿਵਦਾਸੁ ਨਿਤਿ ਗਹੀ ਇਹੀ ਮਨ ਟੇਵ।।੫੬।।
ਸੋਰਠਾ।। ਛੋਡੇ ਕਰਮ ਗਲੀਜ, ਨੀਚ ਜਨਮ ਕੇ ਕਰਤ ਜੋ।।
ਜਾਇ ਨ ਬੀਜਿਯਾ ਬੀਜ, ਪੂਰਬਲੇ ਭਵ ਭਗਤ ਕਾ।।੫੭।।

ਚੌਪਈ।। ਕੱਚੇ ਪੱਕੇ ਚਮੜੇ ਕਾਟੇ।। ਸੋ ਸਗਰੇ ਹੀ ਮਨ ਤੇ ਸਾਟੇ।।
ਮਲੇਛ ਕ੍ਰਮ ਸਗਲੇ ਅਬ ਤਿਯਾਗੇ।। ਤੌ ਠਾਕੁਰ ਕੀ ਸੇਵਾ ਲਾਗੇ।।
ਕਾਚੇ ਚਮੜੇ ਕਾਟੈ ਆਇ।। ਓਹੇ ਹਾਥਿ ਲਗਾਵੈ ਜਾਇ।।
ਇਹਿ ਬਿਧਿ ਜਾਨ ਤਿਆਗੀ ਕਾਰ।। ਠਾਕੁਰ ਸੇਵ ਲਈ ਉਰਧਾਰ।।੫੮।।
ਦੋਹਰਾ।। ਸੇਵ ਕਰਤਿ ਬਹੁ ਦਿਨਿ ਭਏ ਬਾਮਨ ਉਠੀ ਗਿਲਾਂਨਿ।।
ਪਾਹਨੁ ਮੋਚੀ ਲੈ ਲਯਾ, ਕੈ ਲੀਨੋ ਕਿਨਿ ਆਂਨਿ।।੫੯।।
ਚੌਪਈ।। ਬਾਮਨੁ ਆਯਾ ਲੈਨੇ ਸਾਰ।। ਬੂਝੇ ਸੁਨੁ ਭਾਈ ਚਮਿਆਰ।।
ਮੋ ਤੇ ਪਾਹੁਨੁ ਲੇ ਗਯੋ ਕੋਇ।। ਅਕੈ ਕਹੂੰ ਵਹੁ ਗਿਰਿਆ ਹੋਇ।।
ਬਾਮਨ ਪਹਿ ਬੋਲੇ ਰਵਿਦਾਸ।। ਉਹੁ ਪਾਹਨੁ ਹੈ ਹਮਰੇ ਪਾਸਿ।।
ਭਲੀ ਭਈ ਤੁਮਰੇ ਹਥਿ ਆਯਾ।। ਮੈ ਕੋ ਖਬੁ ਨ ਕਹਾਂ ਗਵਾਯਾ।੬੦।।
ਦੋਹਰਾ।। ਬਾਮਨੁ ਬੋਲੇ ਭਲਾ ਜੀ ਮੋ ਕੌ ਦਰਸੁ ਕਰਾਇ।।
ਅਬ ਤੋ ਠਾਕੁਰੁ ਸੈਨ ਮਹਿ ਸਾਕੋ ਨਾਹਿ ਜਗਾਇ।।੬੧।।
ਚੌਪਈ।। ਜਬ ਜਾਗਹਿਗੇ ਪੁਰਖ ਦਿਆਲ।। ਤਬ ਤੁਮ ਆਇ ਜਾਹੁ ਤਤਕਾਲ।।
ਤਬ ਠਾਕੁਰ ਕਾ ਦਰਸਨੁ ਹੋਗੁ।। ਰ੍ਵਿਦਾਸੁ ਕਹੈ ਇਵ ਬ੍ਰਾਮਨ ਜੋਗੁ।।
ਬਾਮਨੁ ਹੋਇ ਰਹਿਯਾ ਹੈਰਾਨੁ।। ਇਸ ਕੌ ਕੈਸੇ ਆਈ ਜਾਨ।।
672/ਅ ਨੀਚ ਜਾਤਿ ਜਨਮੁ ਚਮਿਆਰ।। ਠਾਕੁਰ ਕੀ ਕਿਆ ਜਾਨੈ ਸਾਰ।।੬੨।।
ਦੋਹਰਾ।। ਸਾਧੁ ਕਹੌ ਰਿਵਦਾਸ ਤੁਮ ਬਾਮਨੁ ਬੂਝੀ ਬਾਤਿ।।
ਤੂ ਇਸ ਕੀ ਵਿਧਿ ਜਾਨਤਾ ਆਖਿ ਸੁਨਾਵਹੁ ਵਾਤਿ।।੬੩।।
ਚੌਪਈ।। ਤੈ ਇਸੁ ਕੀ ਵਿਧਿ ਕਿਉ ਕਰ ਪਾਈ।। ਪਾਹੁਨੁ ਹੈ ਕੈ ਠਾਕੁਰੁ ਭਾਈ।।
ਕਹਿ ਰ੍ਵਿਦਾਸ ਹੌ ਕਛੂ ਨ ਜਾਨੌ।। ਸੁਨਿ ਸੁਨਿ ਸੇਵਾ ਪੂਜਾ ਠਾਨੋ।।
ਜਿਉ ਦ੍ਵਿਜ ਸੇਵਾ ਕਰਹਿ ਬਨਾਇ।। ਮੈ ਭੀ ਸੇਵਾ ਕਰਹੋ ਸਾਇ।।
ਜਿਵੈਂ ਵੈਸਨੋ ਪੁਜਹਿ ਦੇਵ।। ਤਿਤੁ ਵਿਧਿ ਹੌ ਭੀ ਕਰਹੋ ਸੇਵ।।੬੪।।
ਦੋਹਰਾ।। ਚੰਦਨ ਕੇਸਰ ਅਰਚ ਕੈ, ਬਸਤਰ ਦੇਉ ਉਚਾਇ।।
ਦੇਖਿ ਦੇਖਿ ਸੇਵਾ ਕਰੌ, ਸਾਚੀ ਕਹੌ ਸੁਨਾਇ।।੬੫।।
ਚੌਪਈ।। ਰਵਿਦਾਸ ਕਹੈ ਇਵ ਬਾਮਨ ਤਾਈ।।
ਇਸੁ ਪ੍ਰਸਾਦਿ ਮੁਝ ਇਹੁ ਮਤਿ ਪਾਈ।।
ਅਬ ਲਾਗੇ ਕਰਨੇ ਇਸਨਾਨੁ।। ਇਹ ਜਾਨਹੁ ਸਭੁ ਇਸਕਾ ਦਾਨ।।
ਕੁਚੀਲ ਕਰਮ ਡਾਰ ਸਭ ਦਏ।। ਐਸੇ ਸੁਕਿਰਤਿ ਇਸ ਤੇ ਭਏ।।

ਓਹੁ ਬਾਮਨੁ ਭੈ ਚਕ੍ਰਤੁ ਭਯਾ।। ਧਨੁ ਧਨ ਠਾਕੁਰ ਤੁਮਰੀ ਮਯਾ।।੬੬।।
ਦੋਹਰਾ।। ਧਨੁ ਧਨੁ ਕਹਿਤਾ ਬ੍ਰਹਮਨੌ, ਹੋਇ ਗਯਾ ਬਿਸਮਾਦੁ।।
ਸੇਵਾ ਸਾਲਿਗਰਾਮ ਕੀ ਜਾਤਿ ਚਮਾਰ ਬਿਖਿਯਾਦ।।੬੭।।
ਸੋਰਠਾ।। ਧਨੁ ਰਾਮਾ ਧਨੁ ਰਾਮ ਜਾਤ ਜਨਮੁ ਜਿਨਿ ਨਿਰਖਾਈ।।
ਆਪਿ ਸਵਾਰੇ ਕਾਮ, ਜਿਸ ਪਰ ਕਿਰਪਾ ਧਾਰਦਾ।।੬੮।।
ਚੌਪਈ।। ਜਦਿ ਜਾਇ ਕਰ ਬਾਮਨੁ ਦੇਖੇ।। ਰ੍ਵਿਦਾਸ ਭਕਤ ਕੀ ਸੇਵਾ ਪੇਖੇ।।
ਪ੍ਰਮ ਵੈਸਨੌ ਸੇਵਹਿ ਜੈਸੇ।। ਰਿਵਦਾਸੁ ਭਕਤੁ ਭੀ ਪੂਜੈ ਤੈਸੇ।।
ਆਦਿ ਅੰਤਿ ਇਸਹੀ ਕਾ ਠਾਕੁਰੁ।। ਰਿਵਦਾਸ ਮਨੋ ਸਦਹੀ ਕਾ ਚਾਕੁਰੁ।।
ਬ੍ਰਹਮਨੁ ਨਿਰਖਿ ਭਯਾ ਹੈਰਾਤ।। ਕੁਦਰਤਿ ਦੇਖੇ ਕ੍ਰੈ ਗਿਰੀਆਤ।।੬੯।।
ਦੋਹਰਾ।। ਜਦਿ ਰਿਵਦਾਸ ਕਰਿ ਉਠਿਯਾ ਸਾਲਿਗਰਾਮ ਕੀ ਸੇਵ।।
ਬੁਲਾਇ ਲਯਾ ਤਬ ਨਿਕਟਿ ਨਿਜ, ਦਰਸੁ ਦੇਖਿ ਦਿਜ ਦੇਵ।।੭0।।
673/ੳ ਚੌਪਈ।। ਨਿਕਟਿ ਬੈਠਿ ਕਰ ਕਰੇ ਬਖਾਨੁ।। ਤੋਹਿ ਪਛਾਤਾ ਉਹੀ ਪਖਾਨੁ।।
ਉਹੀ ਪਾਹੁਨੁ ਹੈਗਾ ਏਹਿ।। ਤੈ ਤੂ ਮੁਝ ਕੌ ਫੁਨਿ ਇਹੁ ਦੇਹਿ।।
ਤਬ ਰਿਵਦਾਸੁ ਕਹਤ ਇਵ ਭਯਾ।। ਓਹੁ ਵਖਤੁ ਸੁਆਮੀ ਚਲਿ ਗਯਾ।।
ਅਬ ਇਸ ਕੌ ਮੁਝ ਦੇ ਨ ਸਾਕੌਂ।। ਆਠ ਪਹਰਿ ਇਸ ਕੀ ਢਲਿ ਤਾਕੌ।।੭੧।।
ਦੋਹਰਾ।। ਬਾਮਨੁ ਬੋਲੈ ਸਾਧ ਸੁਨੁ ਇਹ ਤੁਧ ਪੈ ਕਿਰਪਾਲੁ।।
ਜਿਵ ਕੀ ਤਿਉ ਤੁਝ ਕੌ ਕਹੌ ਜਿਉ ਆਯਾ ਕਰਿ ਹਾਲੁ।।੭੨।।
ਸੋਰਠਾ।। ਤੁਧ ਪਰ ਮਹਾਂ ਦਯਾਲ ਅਪਨੀ ਬਿਧਿ ਸਭ ਕਹਿ ਦਈ।।
ਰਹਿਯਾ ਸੇਵ ਹੌਂ ਘਾਲ ਆਯਾ ਜੋਰੇ ਜੌਰਿ ਕਰਿ।।੭੩।।
ਚੌਪਈ।। ਐਸੀ ਕਰ ਆਯਾ ਮੁਝ ਸਾਥਿ।। ਤੁਮ ਉਪਰਿ ਹੈ ਕਿਰਪਾ ਨਾਥ।।
ਮੁਝ ਉਪ੍ਰ ਭੀ ਦਯਾ ਕ੍ਰਾਈਅਹੁ।। ਠਾਕੁਰ ਤੇ ਮੁਝ ਕੌ ਬਖਸਾਈਅਹੁ।।
ਤਬ ਲਾਗਾ ਬਹੁ ਸੇਵਾ ਕਰਨੈ।। ਠਾਕੁਰ ਕੀ ਅਤ ਉਪਮਾ ਬਰਨੇ।।
ਠਾਕੁਰ ਜਾਣਿ ਲਿਯਾਇਨਿ ਬੂਝਾ।। ਇਸਿ ਕੌ ਆਇ ਪਰੀ ਅਬ ਸੂਝਾ।।੭੪।।
ਦੋਹਰਾ।। ਸਾਵਧਾਨ ਠਾਕੁਰੁ ਕਹੈ ਬਾਮਨ ਬੂਝਹੁ ਜਾਇ।।
ਹਮਰੀ ਸੇਵਾ ਤੌ ਕਰਹੁ ਉਸ ਤੇ ਲਹੁ ਪਰਤਾਇ।।੭੫।।
ਸੋਰਠਾ।। ਸੁਨ ਤਾਹੈਂ ਇਕਿ ਬਾਤਿ ਕਹਿ ਠਾਕੁਰੁ ਰਿਵਦਾਸ ਕੌ।।
ਧਨ ਨਾਰੀ ਤਿਸੁ ਤਾਤਿ, ਬਾਮਨ ਕਾ ਸਭੁ ਕੁਛੁ ਗਯਾ।।੭੬।।
ਚੌਪਈ।। ਐਸੀ ਹੀ ਤੁਮ ਸੇਤੀ ਕਰੌਂ।। ਬਾਮਨ ਜਿਉ ਸਭ ਹੀ ਕੁਛ ਹਰੌਂ।।

ਨਾਤਰ ਹਮਰਾ ਛੋਡੁ ਖਿਆਲੁ॥ ਮੇਰੀ ਕਹੀ ਮਾਨੁ ਤਤਕਾਲ॥
ਮੇਰੀ ਸੇਵਾ ਮਤੁ ਤੂ ਕਰਹਿ॥ ਨਾਹਿ ਤ ਅਪਨਾ ਕੀਤਾ ਭਰਹਿ॥
ਤਬ ਬਾਨੀ ਬੋਲੀ ਰਵਿਦਾਸ॥ ਦੋ ਕਰਿ ਜੋਰਿ ਕਰੀ ਅਰਦਾਸਿ॥੭੭॥
ਦੋਹਰਾ॥ ਤੁਮਹਿ ਨ ਸਾਕੌ ਛੋਡਿ ਅਬ ਭਾਵੈ ਤਨੁ ਧਨੁ ਜਾਉ॥
ਠਾਕੁਰ ਜੀ ਫੁਨਿ ਕਹਤ ਹੈ, ਮੋ ਸੌ ਨਾ ਮਨੁ ਲਾਉ॥੭੮॥
ਚੌਪਈ॥ ਤੁਮਹਿ ਚਰਨ ਅਰਬਿੰਦ ਭੌਰੁ ਮਨੁ॥ ਪਾਠ ਕਰਤਿ ਪਾਯੋ ਰਾਮ ਧਨੁ॥
ਠਾਕੁਰੁ ਕਹੈ ਸਭੋ ਕੁਛ ਲੇਵਾ॥ ਮਤੁ ਤੂ ਕਰਸਹਿ ਹਮਰੀ ਸੇਵਾ॥
673/ਅ ਸੰਪਤਿ ਸੁਤ ਅਰਧੰਗੀ ਮਾਯਾ॥ ਤੇਰਾ ਜਨੁ ਇਨਿ ਨਾ ਲਪਟਾਯਾ॥
ਕਹਿ ਠਾਕੁਰ ਦੇਹੀ ਦੁਖ ਦੇਵਾਂ॥ ਨਾਂਹਿ ਤ ਛਡਿ ਦੇਹਿ ਮੁਝ ਸੇਵਾ॥੭੯॥
ਦੋਹਰਾ॥ ਕਹਾਂ ਭਯਾ ਤਨੁ ਧਨੁ ਪ੍ਰੇਮ ਨ ਤੁਮਰਾ ਜਾਇ॥
ਪ੍ਰੇਮ ਜੇਵਰੀ ਬਾਧਿਆ, ਛੁਟਹਿ ਕੌਨ ਉਪਾਇ॥੮੦॥
ਚੌਪਈ॥ ਠਾਕੁਰ ਜੀ ਵਰਬ੍ਰਹ ਭਏ ਹੈ॥ ਰਿਵਦਾਸ ਭਕਤ ਹਰਿ ਚਰਨ ਤਏ ਹੈ॥
ਪ੍ਰੇਮ ਭਗਤ ਤੂ ਭਯਾ ਹਮਾਰਾ॥ ਦੇਖਿ ਲਯਾ ਬਿਸਵਾਸੁ ਤੁਮਾਰਾ॥
ਖਰੀ ਕ੍ਰਿਪਾ ਤੁਮ ਊਪਰ ਮੇਰੀ॥ ਬਾਂਇ ਪਈ ਸਭਿ ਸੇਵਾ ਤੇਰੀ॥
ਰ੍ਰਿਦਾਸ ਸੁਣਾਈ ਗਾਈ ਬਾਣੀ॥ ਪ੍ਰਭ ਕੀ ਉਪਮਾ ਆਖਿ ਵਖਾਣੀ॥੮੧॥
ਦੋਹਰਾ॥ ਪਾਪ ਖੰਡਨਾ ਕਿਯਾ ਕਹੌਂ ਸਭੁ ਕਿਛੁ ਜਾਨਨਹਾਰੁ॥
ਅੰਤਰਜਾਮੀ ਜਾਣ ਤੂ ਮੈ ਕੀ ਕਹੌ ਉਚਾਰ॥੮੨॥
ਚੌਪਈ॥ ਹਮਰੀ ਜਾਤਿ ਦੇਖਿ ਸਭਿ ਹਸੈ॥ ਹਮਰੇ ਦਾਲਧ ਤੇ ਸਭੁ ਨਸੈ॥
ਸਿਧਿ ਅਠਾਰਹ ਕਰਤਲ ਦੀਨੀ॥ ਕਹਾਂ ਜਾਤਿ ਤੁਮ ਕ੍ਰਿਪਾ ਕੀਨੀ।
ਕਰੀ ਦੀਨਤਾ ਠਾਕੁਰ ਆਗੇ॥ ਠਾਕੁਰ ਕ੍ਰਿਪਾ ਕਰਨੇ ਲਾਗੇ॥
ਐਸਾ ਮਿਲਿਯਾ ਪ੍ਰਭ ਸੌਂ ਸੂਤੁ॥ ਠਾਕੁਰ ਸੇਵਕ ਪਿਤਾ ਅਰੁ ਪੂਤੁ॥੮੩॥
ਦੋਹਰਾ॥ ਕਰਿ ਠਾਕੁਰ ਰਿਵਦਾਸ ਕੌ ਬ੍ਰਹਮਨ ਲੇਇ ਬੁਲਾਇ॥
ਤਬ ਤੂਰਣ ਉਸਿ ਬਿੱਧ ਕੌ, ਰ੍ਰਿਦਾਸ ਲਿਯਾਯਾ ਜਾਇ॥੮੪॥
ਚੌਪਈ॥ ਆਇ ਬ੍ਰਹਮਨ ਦਰਸਨ ਪਾਯਾ॥ ਦੇ ਪ੍ਰਕਰਮਾ ਸੀਸੁ ਨਿਆਯਾ॥
ਦਿਜੁ ਬੈਠਾਯਾ ਦੀਨ ਦਿਆਲ॥ ਠਾਕੁਰੁ ਬੋਲੇ ਹੋਇ ਕਿਰਪਾਲ॥
ਜੋ ਕੁਛੁ ਮਾਂਗਹਿ ਸੋ ਕੁਛੁ ਦੇਉ॥ ਠਾਕੁਰ ਜੀ ਬੋਲੇ ਤਬ ਏਉ॥
ਜੋ ਬੁਲਾਇ ਤੁਮ ਦਰਸਨੁ ਦੀਆ॥ ਤੌ ਕਿਯਾ ਮਾਂਗੌ ਸਭ ਕੁਛ ਲੀਆ॥੮੫॥
ਦੋਹਰਾ॥ ਠਾਕੁਰ ਬੋਲੇ ਮਾਂਗ ਰੇ, ਵਰੇ ਬ੍ਰਹ ਹੌ ਮੋਹਿ॥

ਜੋ ਕੁਛ ਤੁਮਰੀ ਚਾਹਿ ਹੈ, ਸੋ ਕੁਛ ਦੇਹੋਂ ਤੋਹਿ॥੮੬॥
ਚੌਪਈ॥ ਬਾਮਨੁ ਬੋਲੈ ਅਬ ਮੈ ਧਾਯਾ॥ ਦੂਸਨ ਦੇਖਿ ਸਭੋ ਕੁਛ ਪਾਯਾ॥
674/ੳ ਠਾਕੁਰ ਜੀ ਕਹਿ ਕਹਿ ਕਰਿ ਹਸੇ॥ ਠਾਕੁਰ ਬਾਮਨ ਸੇਤੀ ਰਸੇ॥
ਤੁਝ ਕੌ ਮੁਝ ਦੀਨਾ ਦੁਖਭਾਰੀ॥ ਤੁਝ ਨ ਤਜੀਆ ਪ੍ਰੀਤਿ ਹਮਾਰੀ॥
ਅਬ ਕੁਝ ਮੁਝ ਤੇ ਵਰੁ ਮੰਗਿ ਲੇਹਿ॥ ਬਾਮਨੁ ਬੋਲੇ ਏਹੋ ਦੇਹਿ॥੮੭॥
ਦੋਹਰਾ॥ ਕਿਯਾ ਮਾਗੋ ਕਿਛੁ ਥਿਰੁ ਨਹੀ, ਸਭ ਕੁਛੁ ਹੋਣਾ ਖੇਹਿ॥
ਤੁਮ੍ਹਾ ਕੀਤਾ ਮੀਠਾ ਲਾਗੈ, ਮੁਝ ਕੋ ਦੀਜੈ ਏਹਿ॥੮੮॥
ਚੌਪਈ॥ ਇਹੀ ਵਸਤੁ ਸੀ ਹਮ ਘਰਿ ਮਾਹਿ॥ ਸੋ ਤੁਝ ਲੈ ਲੀਨੀ ਮੁਝ ਪਾਹਿ॥
ਅਬ ਹੌ ਤੁਮਰਾ ਸੇਵਕੁ ਭਯਾ॥ ਸ੍ਰੀ ਮੁਖ ਤੇ ਠਾਕੁਰ ਕਹਿ ਦਯਾ॥
ਮੇਰਾ ਕੀਆ ਮੀਠਾ ਲਾਗੈ॥ ਸੇਵਕੋਂ ਮੈ ਤਿਸੁ ਕੇ ਆਗੈ॥
ਮੇਰੇ ਕੀਤੇ ਉਜਰਿ ਲਿਆਵੈ॥ ਕੁੰਭੀ ਨਰਕ ਠੌਰ ਸੋ ਪਾਵੈ॥੮੯॥
ਦੋਹਰਾ॥ ਠਾਕੁਰ ਬਾਮਨੁ ਬਖਸਿਆ, ਦੀਨੀ ਅਬਚਲ ਦਾਤਿ॥
ਦੋਖ ਉਤਾਰੇ ਦੇਹਿ ਕੇ, ਦੀਨਾ ਧਨੁ ਸੁਖੁ ਤਾਤ॥੯੦॥
ਚੌਪਈ॥ ਠਾਕੁਰ ਜੀ ਤਬ ਇਵ ਕਹਿ ਦੀਆ॥ ਦੈ ਅਭੈ ਪਦੁ ਅਭੈ ਤੂ ਕੀਆ॥
ਸੰਸਾਰ ਸੋਭਾ ਤੁਝ ਕੌ ਸਭ ਦੀਨੀ॥ ਐਸੀ ਕ੍ਰਿਪਾ ਠਾਕੁਰ ਕੀਨੀ॥
ਬਿਦਿਆ ਹੋਇ ਬਿਪ੍ਰ ਘ੍ਰੀ ਸਿਧਾਯਾ॥ ਆਗੇ ਬੈਠਾ ਲਾਗਾ ਆਯਾ॥
ਧਨੁ ਪੁੱਤਰ ਤ੍ਰਿਆ ਪੁਨਿ ਆਈ॥ ਬਾਮਨ ਊਪਰ ਭਏ ਸਹਾਈ॥੯੧॥
ਦੋਹਰਾ॥ ਕੀਤਾ ਬ੍ਰਿਰਥਾ ਨਾ ਗਯਾ ਘਾਲ ਨ ਖਾਲੀ ਜਾਇ॥
ਦੂਬਾਰੀ ਏਉ ਨ ਸਮਝ ਸਹਿ ਬਾਮਨ ਤੇ ਪਰਤਾਇ॥੯੨॥
ਚੌਪਈ॥ ਪਾਰਬ੍ਰਹਮ ਕੀ ਆਗਯਾ ਭਈ॥ ਰਿਵਦਾਸ ਭਕਤ ਕੋ ਭਾਖਿਓ ਦਈ॥
ਸਤਿਗੁਰ ਤੇ ਜਾਇ ਦੀਖਿਯਾ ਲੇਹੁ॥ ਹੋਇ ਪਵਿੱਤਰ ਤੁਮਰਾ ਦੇਹੁ॥
ਕਹਿ ਰਵਿਦਾਸੁ ਕਹਾਂ ਅਬ ਕਰੌਂ॥ ਕੌਨੁ ਗੁਰੂ ਸਿਰਿ ਪਰ ਲੈ ਧਰੋਂ॥
ਗੁਰੂ ਬਤਾਯਾ ਪ੍ਰਭ ਅਬਿਨਾਸੀ॥ ਰਾਮਾਨੰਦੁ ਕਰਹੁ ਸਨਿਯਾਸੀ॥੯੩॥
ਸੋਰਠਾ॥ ਕੌਨ ਗੁਰੂ ਸਿਰਿ ਤੋਹਿ ਬਾਮਨ ਕੌ ਬੂਝਨ ਲਗਾ॥
ਤੁਰਤੁ ਬਤਾਵਹੁ ਮੋਹਿ ਰ੍ਵਿਦਾਸੁ ਭਗਤੁ ਕਾ ਹਲਿ ਭਯਾ॥੯੪॥
ਦੋਹਰਾ॥ ਕੌਨੁ ਗੁਰੂ ਜੋ ਸਿਰਿ ਧਰਾ ਮੋ ਕੌ ਸਾਚੁ ਸੁਨਾਉ॥
ਕੌਨੁ ਬਰਨੁ ਆਸਰਮੁ ਕੌ ਕੌਨ ਗੁਰੂ ਕੋ ਨਾਉ॥੯੫॥
674/ਅ ਚੌਪਈ॥ ਰਾਮਾ ਨੰਦ ਗੁਰੂ ਸਿਰਿਮੋਰਿ॥ ਜਾ ਕੀ ਸਮ ਨਾਹਨ ਕੋ ਹੋਰਿ॥

ਬੈਸਨੋ ਰੂਪ ਬ੍ਰਹਮਨੁ ਬਰਨੁ॥ ਐਸਾ ਗੁਰੂ ਜੋਗੁ ਹੈ ਕਰਨ॥
ਕਹਿ ਰ੍ਵਿਦਾਸ ਉਸੁ ਬਾਮਨ ਤਾਈ॥ ਸੋ ਗੁਰੁ ਮੇਰਾ ਤੂ ਗੁਰ ਭਾਈ॥
ਮੋ ਕੌ ਲੇ ਚੱਲਹੁ ਗੁਰੁ ਪਾਸਿ॥ ਜੀ ਕੀ ਜਾਇ ਕਰੌ ਅਰਦਾਸਿ॥੯੬॥
ਦੋਹਰਾ॥ ਲੇ ਚਲਿਯਾ ਰਿਵਦਾਸ ਕੌਂ, ਬਾਮਨੁ ਅਪਨੇ ਨਾਲਿ॥
ਰਾਮਨੰਦ ਢਿਗਿ ਲੈ ਗਯੋ ਆਇ ਗਏ ਤਤਕਾਲਿ॥੯੭॥
ਚੌਪਈ॥ ਰਾਮਨੰਦ ਕੇ ਦਵਾਰੇ ਗਏ॥ ਨਮਸਕਾਰੁ ਕਰਿ ਠਾਂਢੇ ਭਏ॥
ਰਾਮਨੰਦ ਕੌ ਖੜਕਾ ਆਯਾ॥ ਕੌਨ ਤੁਸੀ ਨਿਜਵਾਤ ਬੁਲਾਯਾ॥
ਬ੍ਰਾਮਨੁ ਬੋਲੈ ਸਿਖੁ ਤੁਮਾਰਾ॥ ਦੂਸਰ ਕੌ ਰਵਿਦਾਸੁ ਚਮਾਰਾ॥
ਕੌਨ ਕਾਮ ਕੌ ਹਮ ਪਹਿ ਆਯਾ॥ ਤੂ-ਕਹੁ ਕਾਹੈ ਕੌ ਸੰਗਿ ਲਿਯਾਯਾ॥੯੮॥
ਦੋਹਰਾ॥ ਦੀਖਿਯਾ ਲੈਨੇ ਕਾਰਨੇ ਆਯਾ ਤੁਮ੍ਹੇ ਤੀਰ॥
ਸਿਖੁ ਤੁਮਾਰਾ ਹੋਵਨੇ ਪਾਵਨੁ ਕਰਨ ਸਰੀਰ॥੯੯॥
ਚੌਪਈ॥ ਰਾਮਾਨੰਦੁ ਕਹੈ ਸਮਝਾਇ॥ ਹਮ ਚਮਿਆਰੋ ਬਨਤ ਨ ਕਾਇ॥
ਸਮਝਹੁ ਮਨ ਮਹਿ ਜੈਸਾ ਜਰਮੁ॥ ਅਪਨੀ ਕੁਲ ਕੀ ਕੀਜੈ ਕਰਮੁ॥
ਚਾਮ ਕਾਟਿ ਕਰਿ ਕਾਮ ਚਲਾਵਹੁ॥ ਅਪਨੇ ਘਰਿ ਕੌ ਸਮਝਿ ਸਿਧਾਵਹੁ॥
ਹਮਰਾ ਤੁਮਰਾ ਸੰਗੁ ਨ ਕੋਈ॥ ਬਣਤੀ ਹੋਇ ਬਣਾਯੈ ਸੋਈ॥੧੦੦॥
ਦੋਹਰਾ॥ ਸੁਣੀ ਬਾਤ ਰ੍ਵਿਦਾਸ ਜਬ ਬੋਲੇ ਸਹਿਜਿ ਸੁਭਾਇ॥
ਰ੍ਵਿਦਾਸ ਭਗਤਿ ਗੁਰਦੇਵ ਕੋ ਸਬਦ ਸੁਣਾਯਾ ਗਾਇ॥੧੦੧॥
ਚੌਪਈ॥ ਚਾਮੇ ਬਛੁਰਾ ਚਾਮੋ ਗਾਇ॥ ਚਾਮਹਿ ਚਾਮ ਦੁਹਾਵਨ ਜਾਇ॥
ਚਾਮੇ ਜੀਨੁ ਚਾਮ ਕਾ ਘੋੜਾ॥ ਚਾਮੋ ਚੜ੍ਹੇ ਚਾਮ ਕਾ ਜੋੜਾ॥
ਚਾਮੁ ਸਵਾਰੇ ਸਗਲੇ ਕਾਮ॥ ਚਾਮੇ ਅੰਦਰਿ ਬੋਲੇ ਰਾਮੁ॥
ਰਾਮਾਨੰਦ ਸੁਨੀ ਜਬ ਬਾਨੀ॥ ਇਹ ਤੌ ਕੋਈ ਬ੍ਰਹਮ ਗਿਯਾਨੀ॥੧੦੨॥
ਦੋਹਰਾ॥ ਹੋਇ ਅਕਾਹਲਿ ਬੋਲਿਆ ਕੀਏ ਦੂਰਿ ਕਿਵਾਰਿ॥
675/ੳ ਰਾਮਾਨੰਦ ਬੁਲਾਇ ਕੈ ਲੀਆ ਅੰਦਰਿ ਵਾਰਿ॥੧੦੩॥
ਚੌਪਈ॥ ਬੁਲਾਇ ਲਯਾ ਤਬ ਅਪਨੇ ਪਾਸਿ॥ ਦਰਸਨੁ ਪਾਯਾ ਜਨ ਰਿਵਦਾਸ॥
ਦੀਖਯਾ ਦੀਨੀ ਮੰਤ੍ਰ ਦਿੜਾਯਾ॥ ਕਰੁ ਸਿਰਿ ਧਰਿਯਾ ਸਬਦੁ ਸੁਣਾਯਾ॥
ਭਯਾ ਪਵਿੱਤ੍ਰ ਸਗੁਰਾ ਕੀਆ॥ ਰ੍ਵਿਦਾਸ ਭਗਤੁ ਤਬ ਸੁਸਾ ਥੀਆ॥
ਗੁਰ ਚੇਲੇ ਕਾ ਬਨਿਆ ਜੋੜੁ॥ ਜਾ ਕੋ ਕੋਇ ਨ ਸਕੈ ਵਿਛੋੜ॥੧੦੪॥
ਦੋਹਰਾ॥ ਰਾਮਾਨੰਦ ਸੁਣਾਇਆ ਮੁਖ ਤੇ ਆਖਿ ਸਲੋਕ॥

ਨੀਚ ਜਾਤਿ ਹਰਿ ਪਾਯਾ ਭੂਲੇ ਊਤਮ ਲੋਕ॥੧੦੫॥
ਚੌਪਈ॥ ਨਾਮੇ ਛੀਪੇ ਕਬੀਰ ਜੁਲਾਹੇ॥ ਰ੍ਵਿਦਾਸ ਚਮਾਰ ਲਏ ਹਰਿ ਲਾਹੇ॥
ਉਤਮ ਲੋਗ ਗਰਬ (ਬ) ਮੈ ਗਲੇ॥ ਹਰਿ ਹਰਿ ਸਿਮਰਹਿ ਨੀਚ ਹੀ ਭਲੇ॥
ਲੈ ਦੀਖਿਯਾ ਜਨੁ ਗਯਾ ਨਿਕੇਤਿ॥ ਭਗਤੀ ਲਾਗਾ ਹੋਇ ਸੁਚੇਤਿ॥
ਕੌਨ ਜੁਗਤਿ ਜਨੁ ਭਗਤਿ ਕਮਾਵੈ॥ ਕੌਨੁ ਵਖਤਿ ਜਨੁ ਹਰਿ ਗੁਣ ਗਾਵੈ॥੧੦੬॥
ਦੋਹਰਾ॥ ਅਨਦਿਨੁ ਸਿਮ੍ਰੈ ਸਾਸਿ ਸਾਸਿ ਮਨਹੁ ਨ ਵਿਸਰੇ ਰਾਮ॥
ਭਗਤਿ ਕਰੇ ਭਗਵਾਨ ਕੀ ਔਰ ਤਜੇ ਸਭ ਕਾਮ॥੧੦੭॥
ਚੌਪਈ॥ ਚਾਰਿ ਘੜੀ ਪਿਛਲੀ ਨਿਸਿ ਰਹੇ॥ ਤਾਲ ਰਬਾਬ ਸੁ ਲੈ ਕਰਿ ਬਹੇ॥
ਕਰੇ ਕੀਰਤਨੁ ਹਰਿ ਗੁਣ ਗਾਵੈ॥ ਮਗਨੁ ਹੋਇ ਗਦ ਗਦ ਹੁਇ ਜਾਵੈ॥
ਪ੍ਰਾਤ ਕਾਲ ਹੋਵਨ ਜਬ ਲਾਗੇ॥ ਅੱਧਾ ਸੂਰਜੁ ਪਿਛੇ ਆਗੇ॥
ਤਬ ਜਨ ਕਰੇ ਨੀਰ ਇਸਨਾਨੁ॥ ਗਾਇਤ੍ਰੀ ਮੰਤ੍ਰੁ ਗੁਰ ਕਾ ਧਿਆਨ॥੧੦੮॥
ਦੋਹਰਾ॥ ਪੂਜਾ ਸਾਲਗਿਰਾਮ ਕੀ ਫੇਰਿ ਕਰੇ ਰਿਵਦਾਸੁ॥
ਸੇਵ ਪਹਿਰ ਦਿਨੁ ਚੜੇ ਤਕੁ ਆਠ ਪਹਰਿ ਅਭਿਆਸੁ॥੧੦੯॥
ਚੌਪਈ॥ ਸੇਵਾ ਪੂਜਾ ਜਬ ਕਰਿ ਮੁਕੇ॥ ਆਰਤੀ ਪੂਜਾ ਕੀ ਚੁਕੇ॥
ਪੁਨ ਰਿਵਦਾਸ ਤਬ ਬਹੇ ਬਜਾਰਿ॥ ਇਤਿ ਬਿਧਿ ਕਰੇ ਭਗਤ ਬਿਉਹਾਰੁ॥
ਧੌੜੀ ਲਏ ਮੋਲਿ ਪਕ ਪਾਲ॥ ਐਸੀ ਸੁਨੀ ਭਗਤ ਕੀ ਚਾਲ॥
675/ਅ ਜੁਤੀ ਏਕ ਸਾਂਝਿ ਕੌ ਸੀਵੈ॥ ਰਸਨਾ ਰਾਮ ਰਸਾਇਣ ਪੀਵੈ॥੧੧੦॥
ਦੋਹਰਾ॥ ਜਿਸੁ ਪਹਿ ਜੁੱਤੀ ਵੇਚਿਈ ਮਿਹਨਿਤਿ ਇਤਿ ਬਿਧਿ ਲੇਇ॥
ਮੋਲਹੁ ਬਖਰਾ ਪੰਜਵਾ, ਛੋਡਿ ਤਿਸੈ ਕੋ ਦੇਇ॥੧੧੧॥
ਚੌਪਈ॥ ਦੁਇ ਬਖ੍ਰੇ ਬਾਟੇ ਵੰਡਿ ਆਵੈ॥ ਪਾਛੈ ਬਚੇ ਸੋਈ ਘ੍ਰ ਲਿਯਾਵੈ॥
ਏਕੁ ਆਪਿ ਜੋਰੂ ਇਕੁ ਪੂਤੁ॥ ਆਵੈ ਕੋਈ ਸਾਧੂ ਅਤੀਤਿ॥
ਇਤਨੇ ਮਾਂਹਿ ਕਰਹਿ ਗੁਜਰਾਨ॥ ਸੋ ਭੀ ਖਾਇ ਆਵੈ ਮਿਹਮਾਨੁ॥
ਰ੍ਵਿਦਾਸ ਭਗਤਿ ਕੀ ਯਹਿ ਪ੍ਰਕਿਤਿ॥ ਸਮਾਧ ਸਮਾਨ ਖਲੋਤੀ ਬਿਰਤਿ॥੧੧੨॥
ਦੋਹਰਾ॥ ਭੇਟਿ ਨ ਲੇਤਾ ਕਿਸੇ ਕੀ ਜੇ ਕੋਈ ਕਿਛੁ ਦੇਇ॥
ਸਿੱਖ ਨ ਕਰਤਾ ਕਿਸੇ ਕੌ ਨਾ ਕਿਸ ਤੇ ਕਿਛੁ ਲੇਇ॥੧੧੩॥
ਚੌਪਈ॥ ਪ੍ਰਾਤ ਸਮੇ ਨਿਤਿ ਕੀਰਤਨ ਕਰੇ॥ ਸਤੁ ਸੰਤੋਖੁ ਖਿਮਾ ਉਰ ਧਰੇ॥
ਦੋਇ ਵਖਤਿ ਠਾਕੁਰ ਕੀ ਸੇਵ॥ ਸਾਲਗਿਰਾਮ ਪੂਜੇ ਕਰ ਦੇਵ॥
ਫੇਰਿ ਸਾਂਝ ਕੌ ਹਰਿ ਜਸੁ ਗਾਵੈ॥ ਆਠ ਜਾਮ ਹਰਿ ਸੌ ਮਨ ਲਾਵੈ॥

ਏਕੋ ਵਖਤ ਰਸੋਈ ਜੇਵੈ।। ਹਰਿ ਹਰਿ ਸਿਮਰੇ ਸਾਧੂ ਸੇਵੈ।।੧੧੪।।
ਦੋਹਰਾ।। ਸਦਾ ਗਰੀਬੀ ਘਰਿ ਰਹੇ ਕਿਸੈ ਦੁਖਾਵੈ ਨਾਂਹਿ।।
ਸਭਸੇ ਦੀ ਸੇਵਾ ਕਰੈ ਮਨ ਮਹਿ ਚਿਤਿੰਨ ਚਾਹਿ।।੧੧੫।।
ਚੌਪਈ।। ਚੌਕੇ ਮਾਂਹਿ ਰਸੋਈ ਪਾਵੈ।। ਔਰੁ ਕਿਸੀ ਕੈ ਜਾਇ ਨ ਖਾਵੈ।।
ਮਹਾਂ ਕਠਨੁ ਜੁਗਤਿ ਸੌ ਰਹੇ।। ਮੁਖ ਤੇ ਬੁਰਾ ਨ ਕਿਸ ਹੀ ਕਹੇ।।
ਐਸੀ ਗੌਸਿ ਰਹੈ ਰਿਵਦਾਸੁ।। ਆਠ ਪਹਿਰ ਰਹਿ ਨਾਮ ਨਿਵਾਸ।।
ਲਾਗੇ ਆਵਨ ਚਾਰੌ ਬਰਨ।। ਰ੍ਵਿਦਾਸ ਭਗਤ ਕੀ ਉਪਮਾ ਕੁਨ।।੧੧੬।।
ਦੋਹਰਾ।। ਖਤ੍ਰੀ ਬ੍ਰਹਮਣ ਸੂਦ ਵੰਸ, ਆਵਹਿ ਦਰਸਨ ਚਾਇ।।
ਰਾਮ ਨਾਮੁ ਉਪਦੇਸੁ ਸੁਨਿ, ਸੁਖੁ ਪਾਵਹਿ ਦੂਸਨ ਪਾਇ।।੧੧੭।।
ਚੌਪਈ।। ਉਸਤਤਿ ਹੋਨਿ ਲਗੀ ਸਭਿ ਬਾਂਈ।। ਗਾਵਹਿ ਉਪਮਾਂ ਲੋਗ ਲੁਗਾਈ।।
676/ੳ ਐਸੀ ਭਗਤਿ ਕਰੇ ਰਿਵਦਾਸੁ।। ਮਾਯਾ ਮਾਹੀ ਰਹੈ ਉਦਾਸੁ।।
ਠਾਕੁਰ ਕੀ ਸੇਵਾ ਨਿਤਿ ਕਰੇ।। ਬੈਸਨੋ ਨਿਆਈ ਅਤਿ ਹਿਤੁ ਧਰੇ।।
ਕੇਸਰ ਚੰਦਨੁ ਅਗਰੁ ਚਢਾਵੈ।। ਆਰਤੀ ਮੰਗਲੁ ਕੀਰਤਿ ਗਾਵੈ।।੧੧੮।।
ਦੋਹਰਾ।। ਕੋਈ ਮੁਖਿ ਉਸਤਤਿ ਕਰਹਿ ਕੋਈ ਉਚਰਹਿ ਨਿੰਦ।।
ਤਿੰਨਾ ਭਗਤਿ ਨ ਭਾਵਈ ਜੁ ਵੇਮੁਖਿ ਚਰਨਿ ਗੁਵਿੰਦ।।੧੧੯।।
ਚੌਪਈ।। ਜਿਨਿ ਅੰਦਰਿ ਕੁਛੁ ਸੁਰਤਿ ਭਲੇਰੀ।। ਤਿਨ ਕੌ ਭਾਵੈ ਬਾਤਿ ਚੰਗੇਰੀ।।
ਜੋ ਸਨਿ ਸਾਕਤਿ ਬੇ ਪਰਤੀਤਿ।। ਤਿਨ ਕੌ ਭਲੀ ਨ ਭਾਵੈ ਰੀਤਿ।।
ਸੋ ਤੌ ਕਹਹਿ ਸੁਨਹੁ ਚਮਿਆਰੁ।। ਤੁਮ ਕਿਆ ਜਾਨਹੁ ਸੇਵਾਸਾਰ।।
ਕਰਹੁ ਚਾਮ ਕਾ ਕਾਮੁ ਬਨਾਇ।। ਅਪਨੀ ਜਾਤਿ ਜਨਮ ਕੈ ਭਾਇ।।੧੨੦।।
ਦੋਹਰਾ।। ਠਾਕੁਰ ਸੇਵਾ ਨਾ ਬਨੈ ਤੁਮ ਬਿਖਿਯਾਧ ਚਿਮਆਰ।।
ਕਾਹੇ ਕਰਹਿ ਪਖੰਡੁ ਤੂ ਦਿਖਲਾਵਹਿ ਸੈਸਾਰ।।੧੨੧।।
ਚੌਪਈ।। ਤੁਮ ਕੀ ਲਾਗੇ ਨਾਵਨਿ ਨਾਲਿ।। ਤੂ ਤੌ ਅਪਨੀ ਜਾਤਿ ਸਮਾਲਿ।।
ਤੁਮ ਕਿਯਾ ਠਾਕੁਰ ਸੇਵਾ ਸੇਤੀ।। ਨਿਖਧਿ ਕੁਤ੍ਰਤਿ ਤੁਮ੍ਹੀ ਹੈ ਜੇਤੀ।।
ਚਲਤੀ ਚਲਤੀ ਬਾਤਿ ਚਲਿ ਪਈ।। ਸੁਲਤਾਨ ਅਲਾ ਦੈਤਿ ਸੁਨਿ ਲਈ।।
ਕਾਜੀ ਜਾਇ ਕਹਿਯੌ ਤਿਸੁ ਪਾਹਿ।। ਸੁਨਹੁ ਅਚਰਜ ਬਾਤਿ ਪਾਤਿਸਾਹਿ।।੧੨੨।।
ਦੋਹਰਾ।। ਮੋਚੀ ਏਕੁ ਕਹਾਵਈ ਰ੍ਵਿਦਾਸ ਨਾਮ ਚਮਿਯਾਰ।।
ਪਾਹੁਨ ਕੀ ਸੇਵਾ ਕਰੇ ਕਹਤਾ ਸਭੁ ਸੈਸਾਰੁ।।੧੨੩।।
ਸੋਰਠਾ।। ਬਾਮਨ ਜੈਸੀ ਰੀਤ ਸੇਵਾ ਕਰੇ ਬਨਾਇ ਕੈ।।

ਮਨ ਤਨ ਲਾਗੀ ਪ੍ਰੀਤਿ ਕਹਤੇ ਲੋਕ ਪਖੰਡ ਹੈ॥੧੨੪॥
ਚੌਪਈ॥ ਪਤਿਸਾਹੁ ਕਹੈ ਤਿਸ ਲਿਜਾਵਹੁ ਜਾਇ॥
ਅਪਨੇ ਅਨਚਰ ਦਏ ਪਠਾਇ॥
ਗਏ ਦੌਰ ਰਿਵਦਾਸੇ ਪਾਸਿ॥ ਪਤਿਸਾਹੁ ਬੁਲਾਵੈ ਚਲੁ ਰ੍ਵਿਦਾਸਿ॥
676/ਅ ਜਿਵ ਕੀ ਤਿਵ ਤਿਨਿ ਆਖਿ ਸੁਨਾਈ॥ ਉਨ ਕੌ ਜਿਉ ਪਤਿਸਾਹਿ ਬਤਾਈ॥
ਚਲ ਸਤਾਬ ਸੁਲਤਾਨ ਬੁਲਾਵੈ॥ ਢਿਲਿ ਲਗਾਈ ਬਨਿ ਜਿਨਿ ਆਵੈ॥੧੨੫॥
ਦੋਹਰਾ॥ ਰ੍ਵਿਦਾਸ ਡਰੇ ਉਰ ਅੰਦ੍ਰੂ ਅਬ ਕਿਯਾ ਕੀਚੈ ਰਾਮੁ॥
ਹਮ ਮੋਚੀ ਚਮਿਯਾਰ ਨੀਚ ਤਹਾ ਨ ਹਮਰੋ ਕਾਮ॥੧੨੬॥
ਚੌਪਈ॥ ਰ੍ਵਿਦਾਸ ਬੁਲਾਯਾ ਸਗਲ ਕਬੀਲਾ॥ ਅਬ ਕਹੁ ਕੌਨੁ ਕਮਾਯੈ ਹੀਲਾ॥
ਹਮ ਕੌ ਅਬ ਪਤਿਸਾਹਿ ਬੁਲਾਯਾ॥ ਛਰੀਦਾਰੁ ਮੁਝ ਲੈਨੇ ਆਯਾ॥
ਹਮ ਹੈ ਮੋਚੀ ਨੀਚ ਬਿਗਾਰੀ॥ ਤਹ ਤਕੁ ਨਾਹਨ ਪਹੁਚ ਹਮਾਰੀ॥
ਹੇ ਰਾਮਾ ਅਬ ਤੁਮਰੀ ਟੇਕ॥ ਈਹਾਂ ਊਹਾਂ ਤੂ ਹੀ ਏਕ॥੧੨੭॥
ਦੋਹਰਾ॥ ਕਹਿ ਰਵਿਦਾਸ ਕੁਟੰਬ ਕੌ ਸਗਲੇ ਚਾਲਹੁ ਨਾਲਿ॥
ਕਹਾ ਕਹੇ ਪਤਿਸਾਹੁ ਹਮ ਦੇਖਹੁ ਨਦਰ ਨਿਹਾਲਿ॥੧੨੮॥
ਚੌਪਈ॥ ਭਾਈ ਭਤੀਜੇ ਸੰਬੰਧੀ ਸਗਲੇ॥ ਏਕਠਿ ਕਰਿ ਲੈ ਚਲਿਯਾ ਅਗਲੇ॥
ਸਭੇ ਭਗਤਿ ਕੇ ਸੰਗ ਸਿਧਾਯਾ॥ ਸਗਲ ਕੁਟੰਬੁ ਕਬੀਲਾ ਆਯਾ॥
ਸਿਰ ਪਰ ਚੱਕੇ ਕੱਚੈ ਚਾਂਮ॥ ਅਗੇ ਰ੍ਵਿਦਾਸੁ ਪਿਛੇ ਸਭਿ ਆਮ॥
ਠਾਢੇ ਹੂਏ ਜਾਇ ਹਜੂਰਿ॥ ਭਈ ਭਗਤਿ ਸਭ ਤੇ ਮਸਹੂਰਿ॥੧੨੯॥
ਦੋਹਰਾ॥ ਜਾਇ ਖੜੇ ਪਤਿਸਾਹਿ ਪਹਿ, ਦੇਖੇ ਤਬ ਸੁਲਤਾਨ॥
ਬਦਿਬੂਈ ਆਈ ਬੁਰੀ, ਮਨ ਮਹਿ ਪਈ ਗਿਲਾਨ॥੧੩੦॥
ਚੌਪਈ॥ ਛਰੀਦਾਰ ਕੌ ਕਹਿ ਪਤਿਸਾਹਿ॥ ਪਾਛੈ ਕਰਹੁ ਇਨਾ ਕੌ ਜਾਹਿ॥
ਛਟੀਦਾਰ ਉਠਿ ਤਹਿ ਤੇ ਪਰੇ॥ ਮਾਰ ਚਮਾਰ ਪਿਛਾਹਾ ਕਰੇ॥
ਤਬ ਸੁਲਤਾਨ ਕਰੀ ਯਹਿ ਯਾਦ॥ ਕੌਣ ਠੌਰ ਕੀ ਇਹੁ ਫਰੀਆਦ॥
ਇਨ ਕੌ ਬੂਝਹੁ ਲੇਵਹੁ ਸਾਰ॥ ਕਿਆ ਕਰਤੇ ਹੈ ਇਹੁ ਚਮਿਯਾਰੁ॥੧੩੧॥
ਦੋਹਰਾ॥ ਰਿਵਦਾਸ ਸਾਥਿ ਆਏ ਸਬੈ, ਲੋਕਹੁ ਕਹੀ ਸੁਨਾਇ॥
ਇਨ ਕੋ ਪਾਛੈ ਕੋ ਕਰਹੁ, ਲਹੁ ਰਿਵਦਾਸ ਬੁਲਾਇ॥੧੩੨॥
677/ੳ ਸੋਰਠਾ॥ ਆਉ ਅਗੇ ਰਵਿਦਾਸ ਇਨ ਕੌ ਪਾਛੈ ਕੋ ਕਰਹੁ॥
ਰ੍ਵਿਦਾਸ ਲਯਾ ਨਿਜ ਪਾਸ ਆਗੇ ਆਉ ਅਜਹੂ ਕਹਹਿ॥੧੩੩॥

ਚੌਪਈ।। ਪਤਿਸਾਹਿ ਤਖਤਿ ਪ੍ਰ ਲਯਾ ਬਠਾਇ।। ਭਲੀ ਭਾਤਿ ਸੋ ਬਾਤਿ ਅਲਾਇ।।
ਪਤਿਸਾਹੁ ਕਹੇ ਕੁਸਲੁ ਰਿਵਦਾਸ।। ਮਿਹਰ ਸਾਹਿਬ ਕੀ ਸੁਖ ਬਿਗਾਸ।।
ਤੁਮਰਾ ਕਹੀਅਤ ਭਲਾ ਸੁਭਾਉ।। ਹਮਰੇ ਤਾਂਈ ਕੁਛੁ ਦਿਖਲਾਉ।।
ਮੈਂ ਤਾਂ ਤੁਝ ਕੋ ਦਈ ਦਿਖਾਇ।। ਤੈ ਨਾ ਦੇਖੀ ਸਮਝੀ ਕਾਇ।।੧੩੪।।
ਦੋਹਰਾ।। ਕਹਿ ਰ੍ਵਿਦਾਸੁ ਸੁਲਤਾਨ ਕੋ ਤੁਮ ਕੁਛੁ ਦੇਖਾ ਨਾਂਹਿ।।
ਮੈ ਤਾਂ ਕੁੱਛੁ ਨ ਸਮਝਿਆ ਏਉ ਕਹੈ ਪਤਿਸਾਹਿ।।੧੩੫।।
ਚੌਪਈ।। ਰ੍ਵਿਦਾਸੁ ਕਹੈ ਸੁਨਹੋ ਪਤਿਸਾਹਿ।। ਹਮਰੇ ਸਗਰੇ ਦੀਨੋ ਤ੍ਰਾਹਿ।।
ਉਨਹੀ ਤੇ ਹੌਂ ਉਤਿਪਤਿ ਭਯਾ।। ਜਾਤਿ ਜਨਮੁ ਉਨਹੀ ਤੇ ਲਯਾ।।
ਸੋ ਤੈ ਮਾਰਿ ਪਿਛਾਂਹ ਹਟਾਇ।। ਮੋ ਕੋ ਲਯਾ ਨਜੀਕ ਬੁਲਾਇ।।
ਮੋ ਕੋ ਅਪਨੇ ਢਿਗਿ ਬਠਾਯਾ।। ਤਖਤਿ ਉਪ੍ਰ ਮੁਝ ਥਾਉ ਦਿਵਾਯਾ।।੧੩੬।।
ਦੋਹਰਾ।। ਅਜੇ ਪਤੀਜਹਿ ਨਾਹਿ ਤੂ ਕਹਾਂ ਦਿਖਾਵੋ ਤੋਹਿ।।
ਨੀਚਿ ਜਾਤਿ ਚਮਿਆਰੁ ਮੈ ਤਖਤਿ ਬਹਾਯਾ ਮੋਹ।।੧੩੭।।
ਸੋਰਠਾ।। ਕਹਾਂ ਤਖਤਿ ਪਰ ਠਾਂਉ ਨੀਚ ਜਾਤਿ ਚਮਿਆਰ ਕੋ।।
ਕਹਾਂ ਹਮਾਰਾ ਨਾਉ ਕੋਨ ਹਮਾਰਾ ਬੀਚੁ ਹੈ।।੧੩੮।।
ਚੌਪਈ।।ਕੁਛੁ ਸੰਤੋਖ ਪਤਿਸਾਹਿ ਕੋ ਭਯਾ।। ਮਨ ਤੇ ਸੰਸਾ ਸਗਲ ਨ ਗਯਾ।।
ਪੂਛੈ ਫੇਰਿ ਤਬੇ ਪਤਿਸਾਹਿ।। ਸਭ ਕੁਛੁ ਹੈ ਤੁਮਰੇ ਘਰਿ ਮਾਂਹਿ।।
ਕੀਤਾ ਲੋੜਹੁ ਸੋ ਕੁਛੁ ਹੋਇ।। ਮੁਝੇ ਦਿਖਾਵਹੁ ਕੌਤਕੁ ਕੋਇ।।
ਤਬ ਲੌ ਐਸੀ ਲੀਲਾ ਭਈ।। ਗੰਗਾ ਸੰਗਤਿ ਦਿਸਟੀ ਪਈ।।੧੩੯।।
ਦੋਹਰਾ।। ਕਹਿ ਰ੍ਵਿਦਾਸੁ ਪਤਿਸਾਹਿ ਕੋ ਇਨ ਕੌ ਲੇਹੁ ਬੁਲਾਇ।।
ਦੂਤੁ ਪਠਾਇ ਬੁਲਾਇਯਾ, ਨਿਕਟਿ ਖਲੋਏ ਆਇ।।੧੪੦।।
ਚੌਪਈ।। ਕਹਿ ਰ੍ਵਿਦਾਸ ਸੁਨਹੁ ਗੰਗਿ ਹਾਈ।। ਲੈ ਜਾਹੁ ਹਮਾ ਚੌਕੜ ਭਾਈ।।
677/ਅ ਰ੍ਵਿਦਾਸ ਕਸੀਰਾ ਹਥਿ ਫੜਾਯਾ।। ਸਾਰਾ ਮਤਬਲੁ ਕਹਿ ਸਮਝਾਯਾ।।
ਗੰਗਾ ਮਾਤਾ ਕੋ ਕਹਿ ਦੇਣਾ।। ਰ੍ਵਿਦਾਸ ਭਕਤ ਕਾ ਚੌਕੜ ਲੇਣਾ।।
ਹਾਥੁ ਕਾਢਿ ਕਰਿ ਨਾਹ ਨ ਲੇਵੈ।। ਤਾ ਤੁਮ ਦੇਵਹੁ ਨਾਹ ਨ ਏਵੈ।।੧੪੧।।
ਦੋਹਰਾ।। ਹਾਥੁ ਕਾਢਿ ਲੈਵੈ ਜਬੈ ਤਾਂ ਤੁਮ ਚੌਕੜੁ ਦੇਹੁ।।
ਸਭ ਬਿਸਮੇ ਸੰਗਤਿ ਭਈ ਬਾਤ ਸੁਣੀ ਜਬ ਏਹੁ।।੧੪੨।।
ਚੌਪਈ।। ਚੌਕੜੁ ਹਾਥਿ ਤਿਨਾ ਦੈ ਦਯਾ।। ਰ੍ਵਿਦਾਸ ਸਦਨ ਕੋ ਵਿਦਿਆ ਭਯਾ।।
ਗੰਗਾ ਹਾਰੀ ਗੰਗਾ ਕੋ ਗਏ।। ਐਸਾ ਕੌਤਕੁ ਦੇਖਤਿ ਭਏ।।

ਸਭਨੋਂ ਮਿਲਿ ਅਰਦਾਸਿ ਸੁਣਾਈ॥ ਸੁਣਤੀ ਸਗਤੀ ਲੋਗ ਲੁਗਾਈ॥
ਰ੍ਵਿਦਾਸ ਮੋਚੀ ਇਹ ਦਯਾ ਕਸੀਰਾ। ਆਖਿ ਸੁਣਾਈ ਗੰਗਾ ਤੀਰਾ॥੧੪੩॥
ਦੋਹਰਾ॥ ਹਾਥੁ ਕਾਢਿ ਕਰਿ ਲੇਹੁ ਜੇ, ਏਉ ਕਹਿਯਾ ਰਿਵਦਾਸ॥
ਏਉ ਨ ਦੇਣਾ ਕਹਿਯਾ ਸੁ, ਮੋੜਿ ਦੇਹਿ ਤਿਸੁ ਪਾਸਿ॥੧੪੪॥
ਚੌਪਈ॥ ਇਹਿ ਅਰਦਾਸਿ ਜਬ ਆਖਿ ਵਖਾਣੀ॥ ਗੰਗਾ ਤੇ ਤਬ ਨਿਕਸੀ ਬਾਣੀ॥
ਸੁਣੁ ਰੇ ਪੂਤ ਕਹੇ ਮਹਿਤਾਰੀ ॥ ਵਡਿਭਾਗਿ ਭਏ ਰਵਿਦਾਸ ਚਿਤਾਰੀ॥
ਜਲ ਤੇ ਬਾਹਰਿ ਨਿਕਸੀ ਭੁਜਾ॥ ਪਾਪ ਬਿਨਾਸਨਿ ਧ੍ਰਮ ਕੀ ਧੁਜਾ॥
ਦੇਹੁ ਕਸੀਰਾ ਮੁਖ ਤੇ ਮੰਗੈ॥ ਚੋਪਟਿ ਸੁਣੀਏ ਨਾਹਿਨ ਸੰਗੈ॥੧੪੫॥
ਦੋਹਰਾ॥ ਦੇਖਤ ਸੰਗਤਿ ਕੂਲ ਪਰ, ਚੋਕੜੁ ਦੀਨਾ ਹਾਥਿ॥
ਲਯਾ ਗੰਗ ਨਿਮਸਕਾਰ ਕੈ ਰਲੀ ਲਾਲ ਕੈ ਸਾਥਿ॥੧੪੬॥
ਸੋਰਠਾ॥ ਅਚਰਜੁ ਹੋਈ ਬਾਤਿ, ਦੇਖਿ ਲੋਕ ਬਿਸਮੇ ਭਏ॥
ਚੋਕੜ ਲੀਆ ਮਾਤ, ਜੈ ਜੈ ਸਭੁ ਕੋ ਕਰਿ ਉਠਾ॥੧੪੭॥
ਚੌਪਈ॥ ਜੈ ਜੈ ਬੋਲੈ ਸਗਲ ਲੁਗਾਈ॥ ਉਸਤਤਿ ਹੋਈ ਸਭਨੀ ਥਾਈ॥
ਧੰਨੁ ਰਿਵਦਾਸੁ ਧੰਨੁ ਰ੍ਵਿਦਾਸੁ॥ ਸਭ ਕੈ ਮਨ ਮੁਖਿ ਇਹ ਅਭਿਆਸੁ॥
ਜਾ ਕੇ ਚੋਕੜ ਗੰਗਾਂ ਲੀਆ॥ ਤਾ ਕਾ ਜਸੁ ਮੁਖਿ ਜਾਇ ਨ ਕੀਆ॥
ਵਡਾ ਭਗਤ ਰਿਵਦਾਸੁ ਚਮਾਰੁ॥ ਤਾਕਾ ਅੰਤ ਨ ਪਾਰਾਵਾਰੁ॥੧੪੮॥
678/ੳ ਦੋਹਰਾ॥ ਨਾਇ ਮੁੜੇ ਤਬ ਲੋਕ ਸਭ ਆਇ ਢੁਕੇ ਤਿਤੁ ਠਾਇ॥
ਆਏ ਢਿਗਿ ਪਤਿਸਾਹਿ ਕੈ ਬਾਤਿ ਸੁਣਾਈ ਜਾਇ॥੧੪੯॥
ਸੋਰਠਾ॥ ਪਤਿਸਾਹੁ ਭਯਾ ਹੈਰਾਨ, ਏਹ ਬਾਤਿ ਸਾਚੀ ਕਹੌ॥
ਸੁਨ ਸਾਚੀ ਸੁਲਤਾਨ, ਕਰਿ ਅਪਨੇ ਕਰਿ ਹਮ ਦਯਾ॥੧੫੦॥
ਚੌਪਈ॥ ਸੁਨਿ ਕਰਿ ਹੋਇ ਰਹੈ ਹੈਰਾਨੁ॥ ਵਾਹਿ ਖ਼ੁਦਾਇ ਕਹੈ ਸੁਲਤਾਨੁ॥
ਕੌਨੁ ਖੁਦਾਇ ਅਕੀਦਾ ਇਨਕਾ॥ ਗੰਗਾ ਲਯਾ ਕਸੀਰਾ ਜਿਨ ਕਾ॥
ਜੁ ਖ਼ੁਦਾਇ ਸੋ ਵਾਸਲੁ ਹੋਇ॥ ਤਿਸੁ ਕੀ ਬਾਤਿ ਕਹੈ ਕਿਯਾ ਕੋਏ॥
ਪਤਿਸਾਹਿ ਆਗਿਯਾ ਦੀਨੀ ਫੇਰਿ॥ ਰ੍ਵਿਦਾਸ ਲਿਯਾਵਹੁ ਲਾਉ ਨ ਬੇਰਿ॥੧੫੧॥
ਦੋਹਰਾ॥ ਮੁਖ ਤੇ ਕਛੂ ਨ ਬੋਲਨਾ ਕਰਹੁ ਆਜਜੀ ਜਾਇ॥
ਸੁਖਪਾਲ ਹਮਾਰੀ ਉਪ੍ਰੇ ਲਿਆਵਹੁ ਜਾਇ ਚਢਾਇ॥੧੫੨॥
ਚੌਪਈ॥ ਬਹੁਤ ਬਿਕਾਇ ਗਯਾ ਪਤਿਸਾਹੁ॥ ਕਰੇ ਨਹੀਂ ਇਕੁ ਪਲਕੁ ਵਿਸਾਹੁ॥
ਹਾਥੀ ਏਕੁ ਪਠਾਯਾ ਨਾਲਿ॥ ਘੋੜੇ ਬਾਹਨੀਆ ਸੁਖਪਾਲ॥

ਸੁਇਨੇ ਸਾਖਤਿ ਸੁੰਦਰ ਸਾਜ॥ ਪੇਸਕਸੀ ਪਠ ਦਈ ਨਿਆਜ॥
ਖਾਸੇ ਨਿਜ ਉਮਰਾਉ ਪਠਾਏ॥ ਪੇਸਿਕਸੀ ਦੇ ਲਿਯਾਵਹੁ ਜਾਏ॥੧੫੩॥
ਦੋਹਰਾ॥ ਜਾਇ ਢੁਕੇ ਰਿਵਦਾਸ ਢਿਗਿ ਕੁ ਜੋਰਿ ਕੀ ਅਰਦਾਸਿ॥
ਹਾਥਿ ਜੋੜਿ ਠਾਂਢੇ ਭਏ ਰ੍ਵਿਦਾਸ ਭਗਤਿ ਕੈ ਪਾਸਿ॥੧੫੪॥
ਚੌਪਈ॥ ਪੇਸਿਕਸੀ ਭੇਜੀ ਸੁਲਤਾਨ॥ ਕੁਹੁ ਕਬੂਲੁ ਹੋਇ ਮਿਹਰਵਾਨ॥
ਹਾਥੀ ਘੋੜੇ ਇਹ ਸੁਖਪਾਲ॥ ਦੇਖਹੁ ਜੀਤ ਤੁਮ ਨਜਰਿ ਨਿਹਾਲਿ॥
ਔਰ ਆਜਜੀ ਕਹੀ ਸੁਨਾਇ॥ ਦਰਸਨ ਦੀਜੈ ਬਰਾ ਖੁਦਾਇ॥
ਰ੍ਵਿਦਾਸ ਭਗਤਿ ਤਬ ਦੁਆਇ ਅਲਾਈ॥ ਸਾਹਿਬੁ ਤੁਮ ਕੋ ਹੋਗੁ ਸਹਾਈ॥੧੫੫॥
ਦੋਹਰਾ॥ ਭਲਾ ਹੋਗੁ ਪਤਿਸਾਹਿ ਦਾ ਨਾਲੇ ਤੁਮਰਾ ਹੋਗੁ॥
ਏਹੁ ਸੁਹਾਇ ਨ ਅਸਾਂ ਕੌ, ਇਹੁ ਪਤਿਸਾਹਾਂ ਜੋਗੁ॥੧੫੬॥
ਸੋਰਠਾ॥ ਹਮ ਕੌ ਪਹੁਤਾ ਆਇ, ਪਤਿਸਾਹਿ ਪਠਾਯਾ ਪ੍ਰੀਤਿ ਕੁ॥
678/ਅ ਚਲਹੁ ਚਲਹਿ ਤਿਤੁ ਜਾਇ, ਪਤਸਾਹਿ ਮਿਲਨਿ ਕੀ ਚਾਹਿ ਜੋ॥੧੫੭॥
ਚੌਪਈ॥ ਹਾਥੀ ਉਪਰਿ ਹੋਹੁ ਅਸਵਾਰੁ॥ ਹਮ ਹੈ ਚੜ੍ਹੇ ਤੁਮ ਹੋਹੁ ਤਯਾਰ॥
ਚੜਿ ਲੀਜੈ ਉਪਰਿ ਸੁਖਪਾਲ॥ ਹਮ ਜਿਨਿ ਚੜਹਿ ਚਲਹੁ ਦਰ ਹਾਲ॥
ਏਉ ਪਾਤਸਾਹਿ ਨੇ ਕਹਾ ਅਸਾ ਕੌ॥ ਪੈਰੀ ਤਰਿ ਲਿਜਾਹੁ ਤੁਸਾਂ ਕੌ॥
ਨਾਹਨ ਚੜੇ ਲਗਾਯਾ ਜੋਰਿ॥ ਓਹਿ ਨ ਸਾਕਹਿ ਪੈਰੀ ਤੋਰਿ॥੧੫੮॥
ਦੋਹਰਾ॥ ਉਠ ਚਲਿਯੋ ਰਿਵਦਾਸੁ ਤਬ ਢੁੱਕਾ ਆਇ ਨਜੀਕਿ॥
ਪਾਤਸਾਹਿ ਪਾਸਿ ਠਾਢਾਂ ਭਯਾ ਜਹਾਂ ਤਖਤੁ ਸੁਭਨੀਕਿ॥੧੫੯॥
ਚੌਪਈ॥ ਹਾਥਿ ਜੋੜ ਠਾਢਾਂ ਸੁਲਤਾਨ॥ ਅਵਹੁ ਜੀ ਹੋਵਹੁ ਮਿਹਰਵਾਨੁ॥
ਮੁਖ ਤੇ ਐਸੀ ਕਰੇ ਆਵਾਜ॥ ਤੁਮ ਕੌ ਮਿਲੇ ਗਰੀਬ ਨਿਵਾਜ॥
ਤੁਮਰਾ ਕਰਸੀ ਭਲਾ ਖੁਦਾਇ॥ ਰਿਵਦਾਸ ਭਗਤਿ ਇਵ ਕਹਿਯਾ ਸੁਭਾਇ॥
ਤੁਮਰੇ ਦਰਸਨ ਭਏ ਨਿਹਾਲੁ॥ ਪਤਿਸਾਹੁ ਕਹੈ ਤੁਮ ਪਾਰਸੁ ਦਿਯਾਲ॥੧੬੦॥
ਦੋਹਰਾ॥ ਕੀਚੈ ਭੇਟਿ ਕਬੂਲੁ ਕੁਛ ਕਰ ਜੋਰੇ ਪਤਿਸਾਹਿ॥
ਭਗਤ ਕਹੇ ਸੁਲਤਾਨ ਕੌ ਹਮਰੇ ਖਿਯਾਲਿ ਨ ਪਾਹਿ॥੧੬੧॥
ਚੌਪਈ॥ ਦੇਣ ਲੈਣ ਕੈ ਖਿਯਾਲਿ ਨ ਪਾਹੁ॥ ਦੇਣਿਹਾਰ ਦੇ ਰਹਿਯਾ ਮੁਬਾਹੁ॥
ਹਮਰੀ ਦੁਆਇ ਲੇਹੁ ਸੁਲਤਾਨ॥ ਤੁਮਰਾ ਭਲਾ ਕਰਗੁ ਸੁਬਹਾਨੁ॥
ਮਾਂਗੁ ਲੇਹੁ ਜੁ ਤੁਮਰੀ ਚਾਹਿ॥ ਤਬ ਫੁਨ ਬੋਲਿ ਕਹਿਯਾ ਪਾਤਸਾਹਿ॥
ਔਰੁ ਇੱਛ ਸਭ ਪੂਰੀ ਭਈ॥ ਏਕ ਇਛ ਮੋਰੇ ਮਨ ਹਈ॥੧੬੨॥

ਦੋਹਰਾ।। ਗੰਗਾ ਚੋਕਠੁ ਲੈ ਲਯਾ ਤੁਮਰਾ ਕੌਨੁ ਸਜੋਗੁ।।
ਮੁਝ ਕੋ ਇਹੁ ਸਮਝਾਈਐ ਛੂਟੇ ਸੰਸਾ ਰੋਗੁ।।੧੬੩।।
ਚੌਪਈ।। ਕਹਿ ਰਿਵਦਾਸੁ ਭਗਤੁ ਸਮਝਾਇ।।
ਮੁਝ ਗ੍ਰਿਹਿ ਆਵਹੁ ਦੇਉ ਦਿਖਾਇ।।
ਰਾਮ ਸਾਲ ਮਹਿ ਤੁਮ ਚਲ ਆਵਹੁ ।। ਕੌਤਕੁ ਦੇਖਹੁ ਮਨੁ ਪਤੀਆਵਹੁ।।
679/ੳ ਭਲੀ ਬਾਤਿ ਕਹੈ ਪਾਤਸਾਹੁ।। ਅਬ ਤੁਮ ਅਪਨੇ ਗ੍ਰਿਹਿ ਕੋ ਜਾਹੁ।।
ਰਿਵਦਾਸ ਭਗਤੁ ਅਪਨੈ ਘ੍ਰ ਗਯਾ।। ਠਾਕੁਰ ਕਾ ਜਸੁ ਕਰਤਾ ਭਯਾ।।੧੬੪।।
ਦੋਹਰਾ।। ਉਹੁ ਦਿਨੁ ਬੀਤ ਅਗਲਾ ਭਯਾ, ਗਯਾ ਤਹਾਂ ਸੁਲਤਾਨੁ।।
ਰੂਪ ਵਟਾਇ ਬਜੀਰੁ ਇਕ ਲੀਨਾ ਨਾਲਿ ਸੁਜਾਨੁ।।੧੬੫।।
ਚੌਪਈ।। ਪਤਿਸਾਹੁ ਗਯਾ ਰਿਵਦਾਸ ਗ੍ਰੇਹਿ।। ਆਗੇ ਕਿਰਿਆ ਦੇਖੀ ਏਹਿ।।
ਹੇਠਿ ਵਿਛਾਯਾ ਕੱਚਾ ਚਾਮੁ।। ਪਨੀਆ ਗਾਂਠੇ ਮਨ ਮੁਖਿ ਰਾਮ।।
ਸੁਲਤਾਨ ਵਜੀਰੁ ਅੰਦ੍ਰ ਜਾ ਵੜੇ।। ਰਿਵਦਾਸ ਭਗਤ ਹੂਏ ਉਠਿ ਖੜੇ।।
ਆਯੇ ਹਜਰਤਿ ਮੁਖਹੁ ਉਚਾਰੇ।। ਕਰ ਸਲਾਮੁ ਸੁਲਤਾਨੁ ਪੁਕਾਰੇ।।੧੬੬।।
ਦੋਹਰਾ।। ਆਸਨ ਦੀਨਾ ਛੋਡਿ ਤਬ ਭਗਤੁ ਭਯਾ ਤਬ ਪਾਸਿ।।
ਬੈਠਿ ਨ ਸਾਕੈ ਚਾਮ ਪਰ ਮੁਖਹੁ ਕਹੇ ਅਰਦਾਸਿ।।੧੬੭।।
ਚੌਪਈ।। ਡੰਡੌਤਿ ਬੰਦਨਾ ਕ੍ਰ ਪਗ ਪਏ।। ਚਾਮ ਪਾਸਿ ਬੈਠਿ ਤਬ ਗਏ।।
ਤੁਮ ਭੀ ਬੈਠਿ ਜਾਹੁ ਰਿਵਦਾਸ।। ਪੂਰਨੁ ਕੀਚੈ ਹਮਰੀ ਆਸ।।
ਬੈਠਾ ਚਮੜੇ ਊਪਰ ਆਇ।। ਦੇਖਹੁ ਗੰਗਾ ਦੇਉ ਦਿਖਾਇ।।
ਚਮੜੇ ਕਾ ਲੜੁ ਏਕੁ ਉਠਾਯਾ।। ਪਤਿਸਾਹੁ ਦੇਖਿ ਬਹੁਤੁ ਬਿਸਮਾਯਾ।।੧੬੮।।
ਦੋਹਰਾ।। ਚਾਮ ਤਲੇ ਗੰਗਾ ਵਗੈ ਦੇਖਿ ਭਯੌ ਹੈਰਾਨ।।
ਜਲੁ ਪੀਤਾ ਨਾਤਾ ਕਹੇ ਧੰਨੁ ਕੁਦਰਤਿ ਸੁਬਹਾਨ।।੧੬੯।।
ਚੌਪਈ।। ਸੁਲਤਾਨ ਸੰਤੋਖੁ ਭਯੋ ਮਨ ਮਾਹਿ।।
ਇਸੁ ਖੁਦਾਇ ਮਹਿ ਅੰਤਰੁ ਨਾਹਿ।।
ਸਹੀ ਖੁਦਾਇ ਏਸਿ ਨੈ ਪਾਯਾ।। ਮਨੁ ਪਤਿਸਾਹਿ ਸਹੀ ਪਤਿਆਯਾ।।
ਕੁਰ ਨਸ ਕਰੀ ਗਯਾ ਨਿਜ ਗ੍ਰੇਹਿ।। ਸਭ ਕੋ ਬਾਤਿ ਸੁਨਾਈ ਏਹਿ।।
ਸਹੀ ਖੁਦਾਉ ਮਿਲਿਯਾ ਰਿਵਦਾਸ।। ਤੌ ਗੰਗਾ ਆਇ ਤਿਸ ਪਾਸਿ।।੧੭੦।।
ਦੋਹਰਾ।। ਪਤੀਜ ਗਯਾ ਪਤਿਸਾਹੁ, ਤਬ ਕਰ ਬੈਠਾ ਸੰਤੋਖੁ।।
ਭਲਾ ਭਗਤੁ ਰਿਵਦਾਸੁ ਹੈ ਕੋਇ ਨ ਚਿਤਿਵਹੁ ਦੋਖੁ।।੧੭੧।।

ਸੋਰਠਾ।। ਪਤੀਜ ਗਯਾ ਪਤਿਸਾਹੁ, ਪੰਡਿਤ ਨਾਹਿ ਪਤੀਜਨੀ ।।
ਚੱਲਿਯੁ ਏਹੁ ਕੁਰਾਹੁ, ਨੀਚ ਜਾਤਿ ਪੂਜਾ ਕਰੇ ।।੧੭੨।।
ਚੌਪਈ ।। ਪੰਡਿਤ ਜੁਰਿ ਕਰਿ ਸਕਲ ਰਿਸਾਣੈ ।।
ਇਹ ਪੂਜਾ ਕੀ ਸਾਰ ਕਿ ਜਾਣੈ ।।
ਜਾਤ ਜਨਮ ਕਾ ਮਨ ਅਭਿਮਾਨੁ ।। ਬਾਮਨ ਸਕਹਿ ਨ ਪ੍ਰੇਮ ਪਛਾਨ ।।
ਏਵ ਕਹਹਿ ਸਬ ਪੰਡਿਤ ਲੋਗ ।। ਇਹੁ ਤੌ ਹੂਈ ਬਾਤਿ ਅਜੋਗ ।।
ਮੋਚੀ ਨੀਚ ਜਾਤਿ ਚੰਮਿਆਰਿ ।। ਠਾਕੁਰ ਪੂਜਨੁ ਨਹਿ ਅਧਿਕਾਰ ।।
ਬਿੱਪ੍ਰ ਕੇਰੀ ਕਿਰਿਆ ਜੋਇ।। ਕਰਨੈ ਲਾਗਾ ਮੋਚੀ ਸੋਇ।।
ਮੋਚੀ ਪੂਜੇ ਸਾਲਿਗਰਾਮੁ।। ਬਾਮਨ ਕਹਾਂ ਕਰਹਿ ਕੀ ਕਾਮੁ।।੧੭੩।।
ਦੋਹਰਾ।। ਚਲਹੁ ਚਲਹਿ ਪਤਿਸਾਹਿ ਪਹਿ ਮਿਲਿ ਕਰਿ ਕਾਲੇ ਜਾਂਹਿ।।
ਮਨਹਿ ਕਰਾਵਹਿ ਏਸਿ ਕੌ ਠਾਕੁਰੁ ਪੂਜੇ ਨਾਹਿ।।੧੭੪।।
ਚੌਪਈ।। ਸਗਲੇ ਪੰਡਿਤ ਏਕਠਿ ਭਏ।। ਪਤਿਸਾਹੁ ਪਹਿ ਫਿਰਿਯਾਦੀ ਗਏ।।
ਜਾਇ ਨਜੀਕ ਦੁਹਾਈ ਦੀਨੀ।। ਸਿਖਰਿ ਪੁਕਾਰਿ ਬਾਮਨਾ ਕੀਨੀ।।
ਸੁਲਤਾਨ ਕਾਨ ਪਈ ਜਬ ਟੇਰਿ।। ਨਜੀਕ ਬੁਲਾਏ ਲਗੀ ਨ ਬੇਰਿ।।
ਕਿਉ ਫਿਰਿਆਦ ਕ੍ਰੀ ਤੁਮ ਆਇ।। ਬਾਮਨ ਦੀਨੀ ਬਾਤਿ ਸੁਨਾਇ।।੧੭੫।।
ਦੋਹਰਾ।। ਭੈਵਾਨੁ ਭਯਾ ਪਤਿਸਾਹੁ ਤਬ ਕਹਾਂ ਕਹੌ ਰਿਵਦਾਸ।।
ਇਨ ਕੌ ਦੇਉ ਜਬਾਬੁ ਜਬ ਹੋਵੈ ਨਾਹਿ ਤਪਾਸੁ।।੧੭੬।।
ਚੌਪਈ।। ਕਹਿ ਸੁਲਤਾਨੁ ਰ੍ਵਿਦਾਸ ਬੁਲਾਵਹੁ।। ਹਮਰੀ ਬਿਨਤੀ ਜਾਇ ਸੁਨਾਵਹੁ।।
ਬਾਮਨ ਤੁਮਰੇ ਉਪਰ ਆਏ।। ਇਨ ਕੌ ਆਇ ਜਾਹੁ ਪਰਚਾਏ।।
ਹਾਥ ਜੋਰਿ ਕਰਿ ਸੀਸੁ ਨਿਵਾਵਹੁ।। ਮੁਖ ਤੇ ਬਿਨਤੀ ਬਹੁਤੁ ਅਲਾਵਹੁ।।
680/ੳ ਜਾਹੁ ਤੁਰਤੁ ਅਬ ਲਾਉ ਨ ਬੇਰਿ।। ਪੰਡਿਤ ਨੈਨੀ ਨਿਰਖਹੁ ਹੇਰਿ।।੧੭੭।।
ਦੋਹਰਾ।। ਛਰੀਦਾਰ ਆਏ ਤਹਾਂ ਭੇਜੇ ਜੋ ਪਤਿਸਾਹਿ।।
ਕਹਾ ਜਾਇ ਠਾਂਢੇ ਭਏ ਕਿਛੁ ਕਹਿ ਸਕਹਿ ਨਾਹਿ।।
ਚੌਪਈ।। ਆਪੇ ਜਦਿ ਰਿਵਦਾਸ ਬੁਲਾਏ।। ਕੌਨੁ ਕਾਜ ਕੌ ਤੁਸੀ ਪਠਾਏ।।
ਤੁਮ ਪਰਿ ਬਾਮਨ ਕਰਹਿ ਪੁਕਾਰ।। ਇਤਿ ਬਿਧਿ ਆਏ ਤੁਮਰੇ ਦੁਆਰਿ।।
ਤੁਮ ਸੌ ਪੰਡਿਤ ਬਾਦੁ ਉਠਾਯਾ।। ਤੌ ਤੁਮ ਕੌ ਪਤਿਸਾਹਿ ਬੁਲਾਯਾ।।
ਤੁਮ ਸੌ ਬਾਮਨ ਦਾਵਾ ਧਰਹਿ।। ਸਾਲਗਿਰਾਮ ਕੀ ਚਰਚਾ ਕ੍ਰਹਿ।।੧੭੯।।
ਦੋਹਰਾ।। ਨਿਸਾ ਕਰਹੁ ਤਿਨ ਕੀ ਤੁਸੀ ਬੇਗ ਚਲਹੁ ਰਿਵਦਾਸ।।

ਪਤਿਸਾਹਿ ਕਹੀ ਸੁ ਹਮ ਕਹੀ॥ ਤੁਮ ਪਹਿ ਇਹੁ ਅਰਦਾਸਿ॥੧੯੦॥
ਚੌਪਈ॥ ਰ੍ਵਿਦਾਸ ਗੁਸਾਂਈ ਤਬ ਉਠਿ ਤੁਰੇ॥ ਆਏ ਜਹਾਂ ਬਹੁ ਬਾਮਨ ਜੁਰੇ॥
ਪਤਿਸਹਿ ਪਾਹਿ ਲਾਗਾ ਦੀਵਾਨੁ॥ ਬਹੁਤਾ ਜੁੜਿਆ ਆਇ ਜਹਾਨੁ॥
ਰਿਵਦਾਸੁ ਉਪ੍ਰ ਬਾਮਨ ਜੁਰਿ ਆਏ॥ ਦੇਖਨ ਹਾਰੇ ਲੋਕ ਸਬਾਏ॥
ਕਿਵ ਕਰਿ ਬਾਤਿ ਨਿਬੇੜੇ ਹੋਇ॥ ਐਸੀ ਬਾਤਿ ਕਹੈ ਸਭ ਕੋਇ॥੧੯੧॥
ਚੌਪਈ॥ ਕਹਿ ਪਤਿਸਾਹੁ ਸੁਨਹੁ ਰਿਵਦਾਸ॥ ਬਾਮਨ ਆਏ ਤੁਮਰੇ ਪਾਸਿ॥
ਤੁਮ ਸੌ ਦਾਵਾ ਧਰਤੇ ਏਹਿ॥ ਇਨਿ ਕੀ ਬਾਤਿ ਸਮਝਿ ਮਨ ਲੇਹਿ॥
ਇਨਿ ਕਾ ਕੀਚੈ ਕੁਛੁ ਸੰਤੋਖੁ॥ ਨਿਵਰੇ ਇਨ ਕੇ ਮਨ ਕਾ ਰੋਖੁ॥
ਕਹਿ ਰਿਵਦਾਸ ਸੁਨਹੁ ਦਿਜ ਰਾਇ॥ ਤੁਮਰਾ ਦਾਵਾ ਆਖਿ ਸੁਨਾਇ॥੧੯੨॥
ਦੋਹਰਾ॥ ਜੋ ਤੁਮਰਾ ਹਮ ਲੈ ਲਯਾ ਸੋ ਤੁਮ ਹਮ ਤੇ ਲੇਹੁ॥
ਬਾਮਨ ਬੋਲੈ ਭਗਤਿ ਕੌ ਸਾਲਗ੍ਰਿਾਮ ਮੁਝ ਦੇਹੁ॥੧੯੩॥
ਚੌਪਈ॥ ਬਾਮਨ ਬੋਲੇ ਸੁਨੁ ਪਤਿਸਾਹਿ॥ ਖੁਦਾਇ ਬਨਾਏ ਸਗਲੇ ਰਾਹਿ॥
ਜੈਸਾ ਜਨਮੁ ਤੈਸੋ ਤਿਸੁ ਕ੍ਰਮੁ॥ ਆਪਿ ਉਪਾਏ ਬਰਨ ਅਸਰਮ॥
ਇਹੁ ਚਮਿਆਰ ਕੈ ਜਨਮਿਯਾ ਆਇ॥ ਤੈਸੇ ਹੀ ਇਹੁ ਕਰਮ ਕਮਾਇ॥
ਸਾਲਗ੍ਰਾਮ ਪਰ ਦਾਵਾ ਧਰੈ॥ ਝੂਠੀ ਬਾਤਿ ਕਾਹਿ ਕੋ ਕਰੈ॥੧੯੪॥
680/ਅ ਦੋਹਰਾ॥ ਮੋਚੀ ਇਸ ਕੀ ਜਾਤਿ ਹੈ, ਖੱਤ੍ਰੀ ਬਾਮਨੁ ਨਾਹਿ॥
ਆਪਨੀ ਕਰਨੀ ਛੋਡਿ ਕੈ, ਪਖੰਡੁ ਕ੍ਰੇ ਕਹੁ ਕਾਹਿ॥੧੯੫॥
ਚੌਪਈ॥ ਸਾਲਗਿਰਾਮ ਕੀ ਸੇਵਾ ਜੋਇ॥ ਖਤ੍ਰੀ ਬ੍ਰਹਮਣ ਦੁਹ ਤੇ ਹੋਇ॥
ਇਹੁ ਨੀਚ ਜਾਤਿ ਮੋਚੀ ਚਮਿਯਾਰ॥ ਇਸ ਕੋ ਨਾਹਿ ਏਹੁ ਅਧਿਕਾਰੁ॥
ਪਰ ਕਰਣੀ ਪਰ ਦਾਵਾ ਕਰੈ॥ ਝੂਠਾ ਨਿਹਚਾ ਥਾਇ ਨ ਪਰੈ॥
ਹਮਰਾ ਕਹਨਾ ਹੈਗਾ ਏਹਿ॥ ਪੂਜਾ ਤਜੁ ਠਾਕੁਰ ਮੁਝ ਦੇਹਿ॥੧੯੬॥
ਦੋਹਰਾ॥ ਕਹਿ ਪਤਿਸਾਹੁ ਰ੍ਵਿਦਾਸ ਕੌ ਕੀ ਕਹਤੇ ਹੈਂ ਇਹਿ॥
ਨਿਸਾ ਕਰਹੁ ਇਨ ਕੀ ਕਿਵੈ ਇਸ ਕਾ ਉਤਰ ਦੇਹਿ॥੧੯੭॥
ਚੌਪਈ॥ ਸੁਨੁ ਪਤਿਸਾਹਿ ਕਹੈ ਰਵਿਦਾਸ॥ ਆਦਿ ਅੰਤ ਏਹੁ ਪ੍ਰਭ ਕੈ ਦਾਸ॥
ਬਾਮਨ ਸੇਵਕ ਆਦਿ ਕਦੀਮ॥ ਹਮ ਹੈ ਇਨ ਕੀ ਮਹਨਿ ਅਤੀਮ॥
ਇਵ ਰਵਿਦਾਸ ਸੁਨਾਈ ਬਾਨੀ॥ ਹੋਈ ਗ੍ਰੀਬੁ ਅਧੀਨ ਵਖਾਨੀ॥
ਸੁਨਹੁ ਸੰਤ ਹਮ ਸਰਨਿ ਤੁਮਾਰੀ॥ ਅਬ ਤੁਮ ਰਾਖਹੁ ਲਾਜ ਹਮਾਰੀ॥੧੯੮॥
ਦੋਹਰਾ॥ ਹਮ ਤੁਮਰੀ ਸਰਨੀ ਪਰੇ ਤੁਮ ਮਕਬੂਲ ਅਨੂਪ॥

ਹਮਰੀ ਤੁਮ ਕੌ ਲਾਜ ਹੈ ਹਮ ਪਟ ਕੀਟ ਸਰੂਪ॥੧੮੯॥
ਚੌਪਈ॥ ਜਿਉ ਕੀੜੇ ਕਾ ਪਟੁ ਪਰਵਾਨੁ॥ ਤਿਉ ਹਮਰੇ ਮੁਖ ਤੇਜ ਸੁਜਾਨੁ॥
ਮੁਝ ਮੁਖ ਤੇ ਤੁਮਰਾ ਜਸੁ ਹੋਇ॥ ਹਮਰਾ ਅੰਤੁ ਨ ਲੇਵਹੁ ਕੋਇ॥
ਹਮ ਆਏ ਤੁਮਰੀ ਸਰਨਾਇ॥ ਤੁਮ ਸੇਵਕ ਪਰ ਸਦਾ ਸਹਾਇ॥
ਤੁਮ ਚੰਦਨ ਹਮ ਹਿਰੜਿੰ ਬਿਚਾਰੇ॥ ਹਮਰਾ ਬਾਸਾ ਸੰਗਿ ਤੁਮਾਰੇ॥੧੯੦॥
ਦੋਹਰਾ॥ ਨੀਚਹੁ ਤੇ ਊਚੇ ਭਏ ਬਾਸੁ ਸੁਬਾਸੁ ਨਿਵਾਸੁ॥
ਸੇਵਾ ਸਿਮਰਨ ਮਨ ਬਸੈ, ਗਈ ਦੁਰਗੰਧ ਕੁਬਾਸੁ॥੧੯੧
ਚੌਪਈ॥ ਹੀਨੀ ਜਾਤਿ ਪਾਤਿ ਕੁਲ ਹੀਨੀ॥ ਅਬ ਤੁਮਰੀ ਸਰਨਾਗਤਿ ਲੀਨੀ॥
ਮੈ ਅਬ ਕੀਨਾ ਭਜਨੁ ਤੁਮਾਰਾ॥ ਕਹਿ ਰਿਵਦਾਸ ਦਾਸ ਚਮਾਰਾ॥
681/ੳ ਭਗਤੁ ਕਹੇ ਸੁਨ ਬਾਮਨ ਸੁਆਮੀ॥ ਹਮ ਤੌ ਹੈ ਅਬ ਤੁਮਰੀ ਸਾਮੀ॥
ਤੁਮਰੀ ਸੁਨਿ ਕਾ ਏਹਿ ਵਸੇਖੁ॥ ਜਪਿਆ ਹਰਿ ਪ੍ਰਭੁ ਅਲਖੁ ਅਲੇਖੁ॥੧੯੨॥
ਦੋਹਰਾ॥ ਬਹੁਤੁ ਬੇਨਤੀ ਕਰਿ ਰਹਿਯਾ ਰ੍ਵਿਦਾਸ ਬਾਮਨੇ ਪਾਹਿ॥
ਕਹੀ ਨ ਮਾਨਹਿ ਕਹੀ ਕੀ ਬਹੁਤੁ ਕਹੀ ਪਤਿਸਾਹਿ॥੧੯੩॥
ਚੌਪਈ॥ ਕਹਿ ਪਤਿਸਾਹੁ ਮਿਸ੍ਰ ਸੁਨਿ ਲੀਜੈ॥ ਇਸ ਉਪਰ ਅਬ ਕਿਰਪਾ ਕੀਜੈ॥
ਇਹ ਅਬ ਤੁਮਰਾ ਭਯਾ ਅਧੀਨੁ॥ ਦੇਖਹੁ ਇਸਕਾ ਭਲਾ ਅਕੀਨੁ॥
ਇਸ ਤੌ ਤੁਮਰਾ ਕਛੁ ਨ ਲਯਾ॥ ਫਿਰਿ ਤੁਮਰੀ ਸਰਨਾਗਤਿ ਪਯਾ॥
ਸਾਹਿਬ ਸਾਂਝਾ ਸਭਸਿ ਕਿਸੇ ਦਾ॥ ਆਖਿ ਸੁਨਾਵਹੁ ਨਾਹਿ ਜਿਸੇ ਦਾ॥੧੯੪॥
ਦੋਹਰਾ॥ ਸਭੁ ਕੌ ਸਾਹਿਬ ਸਾਜਿਆ, ਸਬ ਸਾਹਿਬ ਕੈ ਯਾਦਿ॥
ਅਪਨੈ ਸਾਹਿਬ ਕੌ ਜਪੈ, ਤੁਮ ਕਤਿ ਕਰ ਹੋ ਵਾਦੁ॥੧੯੫॥
ਚੌਪਈ॥ ਸਾਹਿਬ ਕੋਲਹੁ ਕਿਉ ਨਹੀਂ ਡਰਦੇ॥
ਭੌ ਸਾਹਿਬ ਦਾ ਕਿਵ ਨਹਿ ਕ੍ਰਦੇ॥
ਇਨ ਤੌ ਤੁਮਰਾ ਕਛੁ ਨ ਲੀਆ॥ ਇਤਨਾ ਕੋਪੁ ਕਾਂਹਿ ਕਹੁ ਕੀਆ॥
ਇਸ ਕੌ ਬਖਸਹੁ ਹੋਹੁ ਦਿਆਲੁ॥ ਇਹੁ ਤੁਮ ਆਗੈ ਭਯਾ ਕੰਗਾਲੁ॥
ਅਬ ਇਹੁ ਤੁਮਰੀ ਸਾਮੰ ਸਿਧਾਯਾ॥ ਸੁਲਤਾਨ ਮੁਖੋ ਇਵ ਆਖਿ ਸੁਨਾਯਾ॥੧੯੬॥
ਦੋਹਰਾ॥ ਬਾਤਿ ਅਨਿਯਾਇ ਕੀ ਮਤੁ ਕ੍ਰਹੁ ਬਾਮਨ ਬੋਲੇ ਜੋਰਿ॥
ਅਦਲੁ ਜਾਇ ਤੁਮਰੇ ਘਰਹੁ ਕੌਨੁ ਕਰੇਗਾ ਹੋਰਿ॥੧੯੭॥
ਸੋਰਠਾ॥ ਸਬ ਸਾਹਿਬ ਕੇ ਜੀਯ, ਸਬਕੋ ਸਾਹਿਬ ਕੋ ਭਜੈ॥
ਕਰਣੀ ਭਿਨਿ ਭਿਨਿ ਕੀਯ, ਕਰਮ ਬਰਨ ਕੌ ਲਿਖਿ ਮਿਲੈ॥੧੯੮॥

ਚੌਪਈ॥ ਹਮ ਕੋ ਦੀਜੈ ਸਾਲਗਿਰਾਮੁ॥ ਇਸ ਕੈ ਪੂਜਨ ਕਾ ਨਾਹਿ ਕਾਮ॥
ਔਰ ਜੁ ਚਾਹੇ ਸੋ ਕੁਛ ਕਰੈ॥ ਹਰਿ ਕਾ ਨਾਮੁ ਨਿਸੰਕ ਉਚਰੈ॥
ਸੁਨ ਰਿਵਦਾਸ ਕਹੇ ਪਤਿਸਾਹੁ॥ ਇਨ ਕੈ ਮਨ ਕਾ ਧੋਖਾ ਲਾਹੁ॥
681/ਅ ਇਨਕਾ ਕਰਹੁ ਕਿਵੈ ਸੰਤੋਖ॥ ਇਨ ਕੈ ਮਨ ਤੇ ਉਤਰੇ ਰੋਖੁ॥੧੯੯॥
ਦੋਹਰਾ॥ ਕਹਿ ਰ੍ਵਿਦਾਸੁ ਤੁਮ ਲੇਹੁਗੇ ਠਾਕੁਰ ਆਪਿ ਉਠਾਇ॥
ਬਾਮਨ ਬੋਲੇ ਲੇਹਿਗੇ ਰਾਖਿ ਦੇਹੁ ਇਤੁ ਠਾਇ॥੨੦੦॥
ਚੌਪਈ॥ ਰ੍ਵਿਦਾਸ ਤਹਾਂ ਲੈ ਲੇਪਨ ਕ੍ਰਾ॥ ਭਲੀ ਪ੍ਰਕਾਰ ਚੌਕਾ ਕਰਿ ਧ੍ਰਾ॥
ਤਾਂ ਪਰ ਬਸਤ੍ਰ ਦੀਏ ਬਿਛਾਇ॥ ਸਾਲਗਿਰਾਮ ਤਹ ਦਏ ਟਿਕਾਇ॥
ਕਹਿ ਰਿਵਦਾਸੁ ਮਿਸ੍ਰ ਜੀ ਲੇਹੁ॥ ਠਾਕੁਰੁ ਪਰਿਆ ਨਿਰਖਹੁ ਏਹੁ॥
ਬਹੁਤੁ ਇਕਠੀ ਭਈ ਲੁਗਾਈ॥ ਕੌਤਕ ਦੇਖਣਿ ਕਾਰਣਿ ਆਈ॥੨੦੧॥
ਦੋਹਰਾ॥ ਬਾਮਨੁ ਏਕਠਿ ਹੋਇ ਕੈ, ਗਏ ਤਾਸੁ ਕੈ ਪਾਸਿ॥
ਸੇਰ ਰੂਪੁ ਦਿਸਟੀ ਪਰਾ ਪਾਯਾ ਬਹੁਤੁ ਤ੍ਰਾਸੁ॥੨੦੨॥
ਚੌਪਈ॥ ਕੇਹਰੁ ਹੁਇ ਜਬ ਦਈ ਦਿਖਾਈ॥ ਭਾਗੈ ਬ੍ਰਹਮਨ ਭਿਯਾਨਕ ਖਾਈ॥
ਆਗੈ ਬਾਮਨ ਪਾਛੈ ਸੇਰੁ॥ ਐਸਾ ਦਿਜ ਕੌ ਪਯਾ ਕੁਫੇਰੁ॥
ਜੀਵਤਿ ਤਜੈ ਨ ਜੀਅਹੁ ਮਾਰੇ॥ ਮਿਸਰੌ ਕੀ ਪਤਿ ਦਈ ਉਤਾਰੇ॥
ਦੇਖਤਿ ਸਗਲਾ ਮੁਲਖੁ ਜਹਾਨੁ॥ ਸਭ ਕੌ ਦੇਖਿ ਭਯਾ ਹੈਰਾਨੁ॥੨੦੩॥
ਦੋਹਰਾ॥ ਦੁਖੀ ਭਏ ਦਿਜਿ ਬਹੁਤੁ ਜਬ ਠਾਹਿਰ ਰਹੀ ਨ ਕਾਇ॥
ਸੀਹੁ ਨ ਖਹੜਾ ਛੋਡਿਈ ਸਰਨਿ ਕੌਨ ਕੀ ਜਾਇ॥੨੦੪॥
ਸੋਰਠਾ॥ ਪਈ ਪਿਰਸਿ ਰਿਵਦਾਸੁ, ਦਿਜ ਦੁਖੁ ਬਿਹਬਲ ਨਿਰਖਿ ਕੈ॥
ਕਰਨਿ ਲਗਾ ਅਰਦਾਸਿ, ਠਾਕੁਰ ਆਗੈ ਜੋਰਿ ਕਰਿ॥੨੦੫॥
ਸੋਰਠਾ॥ ਦਿਆਲ ਦਿਆਲ ਦਿਯਾਲ ਤੁਮ ਹੋ ਦੀਨ ਦਿਆਲ ਪ੍ਰਭੁ॥
ਅਬ ਹੋਵਹੁ ਕਿਰਪਾਲ ਗੋ ਬ੍ਰਹਮਣ ਪ੍ਰਤਿ ਪਾਲ ਤੂ ॥੨੦੬॥
ਚੌਪਈ॥ ਰ੍ਵਿਦਾਸ ਭਗਤਿ ਕੀ ਸੁਨਿ ਅਰਦਾਸਿ॥
ਰੂਪੁ ਵਟਾਇ ਆਯਾ ਜਨ ਪਾਸਿ॥
ਬਾਲਕ ਰੂਪੁ ਭਯਾ ਤਤਕਾਲ॥ ਦੇਖਹਿ ਸਗਲੇ ਲੋਗ ਨਿਹਾਲ॥
ਰ੍ਵਿਦਾਸ ਭਗਤਿ ਕੇ ਕਾਂਧੇ ਚੜੇ॥ ਰਾਵ ਰੰਕ ਦੇਖਹਿ ਸਭ ਖੜੇ॥
682/ੳ ਧੰਨੁ ਧੰਨੁ ਸਭ ਕੋ ਮੁਖਿ ਭਾਖੇ॥ ਰ੍ਵਿਦਾਸ ਭਗਤਿ ਕੀ ਉਪਮਾ ਆਖੇ॥੨੦੭॥
ਦੋਹਰਾ॥ ਵਾਹੁ ਵਾਹੁ ਸਭ ਕੋ ਕਹੈ ਹਿੰਦੂ ਤੇ ਮੁਸਲਮਾਨ॥

ਹਾਨਿਤਿ ਆਈ ਬ੍ਰਾਮਨਾ ਰਾਜੀ ਸਗਲ ਜਹਾਨੁ॥੨੦੮॥
ਚੌਪਈ॥ ਖੱਤ੍ਰੀ ਬ੍ਰਹਮਨ ਸੂਦਰ ਵੈਸ॥ ਚਰਨੀ ਲਾਗੇ ਤਜਿ ਟਗਿ ਟੈਸਿ॥
ਊਹ ਨੀਚ ਕੀ ਗਿਣਤੀ ਖੋਈ॥ ਨਿਮਸਕਾਰ ਕਰੇ ਸਭੁ ਕੋਈ॥
ਦਿਜ ਅਪਨੇ ਅਪਨੇ ਘਰਿ ਗਏ॥ ਰ੍ਵਿਦਾਸ ਭਿ ਨਿਜ ਘ੍ਰ ਜਾਤੇ ਭਏ॥
ਸਭੁ ਕੋ ਉਸਤਤਿ ਮੁਖਿ ਤੇ ਕਰੇ॥ ਨਿੰਦਿਆ ਕੋਈ ਨਾਹਿ ਉਚਰੇ॥੨੦੯॥
ਦੋਹਰਾ॥ ਏਕ ਸਮੇ ਐਸੀ ਭਈ ਆਗਿਯਾ ਸ੍ਰੀ ਭਗਵਾਨ॥
ਰ੍ਵਿਦਾਸ ਤਾਤ ਮੂਨੈ ਲਗਾ ਆਏ ਅੰਤ ਪਰਾਨ॥੨੧੦॥
ਚੌਪਈ॥ ਪੂਤ ਏਕੁ ਰਵਿਦਾਸ ਘਰਿ ਭਯਾ॥ ਸੋਈ ਮਹਾਂ ਦੁਖਤੁ ਹੋਇ ਗਯਾ॥
ਛੁਟਕਣਿ ਲਾਗੀ ਸੁਤ ਕੈ ਪ੍ਰਾਨ॥ ਤਿਸ ਕੀ ਮਾਤ ਭਈ ਪਰੇਸਾਨ॥
ਰੁਦਨੁ ਕਰੇ ਮਨ ਮਾਂਹਿ ਬਿਚਾਰੇ॥ ਐਸਾ ਕੋਈ ਏਸਿ ਉਬਾਰੇ॥
ਰ੍ਵਿਦਾਸ ਪਾਸਿ ਅਬ ਕੂੰ ਪੁਕਾਰ॥ ਹਮਰਾ ਦੇਵੈ ਪੂਤ ਜੀਵਾਰ॥੨੧੧॥
ਦੋਹਰਾ॥ ਜੋਰੂ ਆਈ ਜੋਰਿ ਕਰਿ ਬਿਲਖੇ ਬਦਨ ਉਦਾਸ॥
ਆਈ ਆਖਣਿ ਆਪਣੀ ਰ੍ਵਿਦਾਸ ਪਾਸ ਅਰਦਾਸਿ॥੨੧੨॥
ਚੌਪਈ॥ ਰ੍ਵਿਦਾਸ ਪਾਸਿ ਨਾਰ ਤਬ ਗਈ॥ ਹਾਥਿ ਜੋੜਿ ਕਰ ਠਾਂਢੀ ਭਈ॥
ਅਪਨੀ ਬਿਨਤੀ ਆਖਿ ਸੁਨਾਈ॥ ਪ੍ਰਿਥਮ ਭਗਤਿ ਕੀ ਕੀਰਤਿ ਗਾਈ॥
ਨਾਰ ਕਹੈ ਤੂ ਹਰਿ ਕਾ ਭਗਤੁ॥ ਤੁਮਰਾ ਕਛੂ ਨ ਲਾਗੈ ਜਗਤੁ॥
ਪ੍ਰਮੇਸੁਰ ਸਾਥਿ ਤੁਮਾਰੀ ਪ੍ਰੀਤਿ॥ ਪਰਮੇਸੁਰੁ ਤੁਮਰਾ ਭਾਈ ਮੀਤੁ॥੨੧੩॥
ਸੋਰਠਾ॥ ਤੁਮਰਾ ਗਿਆਨ ਧਿਯਾਨ ਪ੍ਰਮੇਸੁਰ ਕੈ ਸਾਥਿ ਹੈ॥
ਨਾਂਹਿ ਜਗਤਿ ਕੁਲ ਕਾਨੁ, ਕਾਂ ਸੌ ਵੈਰੁ ਨ ਦੋਸਤੀ॥੨੧੪॥
ਚੌਪਈ॥ ਇਸਤ੍ਰੀ ਪੁੱਤ੍ਰ ਸੰਗਿ ਨ ਪਿਆਰੁ॥ ਮਾਯਾ ਕਾ ਤਜਿਆ ਬਿਉਹਾਰੁ॥
ਧਨ ਕੀ ਤੁਮਰੇ ਰਿਦੇ ਨ ਚਾਹਿ॥ ਠਾਕੁਰ ਬਿਨਾ ਨ ਕਾ ਪਰਵਾਹਿ॥
ਤੇਰਾ ਸੂਤ ਕਿਸੇ ਸੌ ਨਾਹੀ॥ ਏਕੋ ਰਾਮੁ ਰਵਿਆ ਰਿਦਿ ਮਾਹੀ॥
ਮੇਰਾ ਸੂਤ ਬਾਲਕਿ ਨਾਲਿ॥ ਤਿਸ ਕੌ ਲਗਾ ਗਿਰਾਸ ਨਿਕਾਲੁ॥੨੧੫॥
682/ਅ ਦੋਹਰਾ॥ ਦਯਾ ਕਰਹਿ ਜੋ ਆਪਣੀ ਬਖਸਿ ਦੇਹਿ ਮੁਝ ਬਾਲੁ॥
ਜੈਕੁ ਬਾਲੁ ਨ ਬਖਸੀਏ ਹਮਰਾ ਭੀ ਕਰੁ ਕਾਲੁ॥੨੧੬॥
ਚੌਪਈ॥ ਅਬ ਇਹੁ ਬਾਰਕੁ ਦੇਹੁ ਜੀਵਾਇ॥ ਨਾਤਰ ਮੇਰੀ ਠੌਰ ਨ ਕਾਇ॥
ਹੌ ਤਿਯਾਗਤ ਹੌ ਅਬ ਹੀ ਪ੍ਰਾਨ॥ ਬਾਲਕੁ ਜੀਵੈ ਕਰਹੁ ਅਸਾਨ॥
ਅਬ ਤੌ ਬਾਰਕੁ ਮਰਤਾ ਜਾਇ॥ ਬਖਸਹੁ ਜੀ ਅਬ ਕਰਹੁ ਰਜਾਇ॥

ਭਗਤਿ ਜਨਾ ਕਾ ਇਹੀ ਸੁਭਾਉ॥ ਦੇਖਿ ਲੇਹਿ ਅਗਲੇ ਕਾ ਭਾਉ॥੨੧੭॥
ਸੋਰਠਾ॥ ਬੋਲੀ ਹੋਇ ਅਧੀਨੁ ਦੀਨ ਬਚਨ ਮੁਖ ਤੇ ਕਹੇ॥
ਹੁਇ ਅਭਿਮਾਨਹੁ ਹੀਨ ਜੋ ਬੋਲਹਿ ਸੋਈ ਸਹੀ॥੨੧੮॥
ਚੌਪਈ॥ ਰ੍ਵਿਦਾਸ ਭਗਤਿ ਉਰ ਕ੍ਰਨਾ ਆਈ॥
ਦੀਨ ਬਚਨ ਸੁਨ ਮਿਹਰ ਉਪਾਈ॥
ਬਾਨੀ ਬੋਲੀ ਤਬ ਰਵਿਦਾਸ॥ ਬਿਨਤੀ ਕੀਨੀ ਠਾਕੁਰ ਪਾਸ॥
ਤੁਮ ਜਾਨਤਿ ਹੋ ਮਾਧੋ ਐਸੀ॥ ਤੁਮ ਸੰਗਿ ਪ੍ਰੀਤਿ ਬਨੀ ਮੁਹਿ ਐਸੀ॥
ਪੁੱਤ੍ਰ ਮਾਰਹਿ ਤਬ ਕਿਆ ਹੋਇ॥ ਦੇਹੀ ਦੁਖੁ ਦੇਵਹਿ ਕਿਆ ਕੋਇ॥੨੧੯॥
ਦੋਹਿਰਾ॥ ਜੈਸੀ ਮੇਰੀ ਪ੍ਰੀਤਿ ਹੈ ਜਾਨਤਿ ਹੈ ਤੂ ਆਪਿ॥
ਜੈਸੀ ਮਛੁਲੀ ਨੀਰ ਸੈ ਕਦੈ ਨ ਖੋਹਵੈ ਧ੍ਰਾਪਿ॥੨੨੦॥
ਚੌਪਈ॥ ਜਿਸੁ ਨੇ ਮੀਨੁ ਗੰਧ ਕਰਿ ਖਾਯਾ॥ ਪਾਨੀ ਪੀਵੈ ਕਹੈ ਤਿਹਾਯਾ॥
ਮੀਨਾ ਮੁਇਯਾ ਨ ਤਿਯਾਗੇ ਪਾਨੀ॥ ਐਸੀ ਪ੍ਰੀਤਿ ਮੀਨ ਜਲੇ ਜਾਨੀ॥
ਨੀਰ ਮੀਨ ਜਿਯੋ ਪ੍ਰੀਤਿ ਹਮਾਰੀ॥ ਕਿਵ ਹੀ ਤੂਟੈ ਨ ਪ੍ਰੀਤਿ ਤਿਹਾਰੀ॥
ਤੈਂ ਬਾਂਧੇ ਮਾਯਾ ਮੋਹ ਪ੍ਰਾਨੀ॥ ਭਗਤਾ ਬਾਧਹੁ ਪ੍ਰੇਮਹ ਕਾਨੀ॥੨੨੧॥
ਦੋਹਰਾ॥ ਦੂਖ ਨਿਵਾਰਨੁ ਨਾਮੁ ਤੁਮ ਕਰਹੁ ਨਾਮ ਪ੍ਰਤਿਪਾਲ॥
ਐਸਾ ਤੁਝੈ ਨ ਚਾਹੀਯੈ ਭਗਤਾਂ ਉਪਰ ਜਵਾਲ॥੨੨੨॥
ਚੌਪਈ॥ ਜੋ ਜਨ ਤੁਮਰੀ ਭਗਤਿ ਕਮਾਵੈ॥
ਤਿਸ ਕੌ ਦੂਖੁ ਕਿਉ ਲਾਗਨਿ ਪਾਵੈ॥
ਹਰਿ ਪ੍ਰਭ ਤੁਮ ਕੌ ਐਸੀ ਚਹੀਐ॥ ਤੁਝੈ ਅਰਾਧ ਅਜੇ ਦੁਖੁ ਸਹੀਐ॥
ਭਗਤ ਜਨਾ ਕਾ ਦਰਦੁ ਨਿਵਾਰਹੁ॥ ਜਨ ਅਪਨੈ ਪਰ ਕਿਰਪਾ ਧਾਰਹੁ॥
ਜੋ ਜਨ ਤੇਰਾ ਲੇਵਹਿ ਨਾਮ॥ ਤਿਨ ਕੌ ਦੇਵਹੁ ਸੁਖੁ ਬਿਸਰਾਮੁ॥੨੨੩॥
683/ੳ ਦੋਹਰਾ॥ ਬਾਨੀ ਭਈ ਅਕਾਸ ਤੇ ਸੁਨੀ ਕਾਨਿ ਰਿਵਦਾਸ॥
ਤੁਮਰੇ ਆਖੇ ਤੇ ਕਰੌ, ਸਗਲੀ ਸਿਰਸ ਖਲਾਸਿ ॥੨੨੪॥
ਚੌਪਈ॥ ਭਗਤਾ ਦੁਖੁ ਕਿਵ ਹੋਵਨ ਪਾਵੈ॥ ਭਗਤੁ ਕਹੈ ਸੋ ਮੋਹਿ ਸੁਖਾਵੈ॥
ਤੇਰਾ ਬਾਰਕ ਬਖਸਾ ਮੋਹਿ॥ ਹਮ ਸੌ ਪ੍ਰੀਤਿ ਬਨੀ ਅਤਿ ਤੋਹਿ॥
ਬਾਰਕੁ ਬੈਠਾ ਨੀਕਾ ਹੋਇ॥ ਜੈ ਜੈ ਕਾਰੁ ਕਰੇ ਸਭੁ ਕੋਇ॥
ਐਸੀ ਭਗਤਾ ਪ੍ਰੀਤਿ ਪਿਯਾਰੀ॥ ਭਗਤਾ ਵਸਗਤਿ ਇਉ ਗਿਰਧਾਰੀ॥੨੨੫॥
ਦੋਹਰਾ॥ ਏਕ ਸਮੇਂ ਏਕਠਿ ਭਏ ਪੰਡਿਤ ਮਿਲਿ ਇਕ ਠੌਰ॥

ਚਲਹੁ ਚਲਹਿ ਰਿਵਦਾਸ ਥੇ ਵਿਗਰੀ ਜਾਵੈ ਸੌਰ॥੨੨੬॥
ਚੌਪਈ॥ ਸਭ ਵਿਜ ਜੁਰ ਮੰਤ੍ਰ ਇਹੁ ਕਥਿਯਾ॥
ਰ੍ਵਿਦਾਸ ਭਗਤਿ ਪਹਿ ਜਾਣਾ ਮਥਿਯਾ॥
ਚਲਹੁ ਚਲਹਿ ਰ੍ਵਿਦਾਸੈ ਕੋਲਿ॥ ਰਹਿ ਨ ਗਈ ਕਹੁ ਕਾਈ ਭੋਲਿ॥
ਰਾਮੁ ਨਿਆਰਾ ਉਸ ਕਾ ਭਯਾ॥ ਨਿਜ ਨੈਨੀ ਤੁਮ ਦਿਸਟੀ ਪਯਾ॥
ਉਸ ਕੌ ਬੂਝਹਿ ਚਲ ਦਰ ਹਾਲ॥ ਤੁਮ ਪਰ ਕਿਉਂ ਕਰ ਭਯੌ ਦਯਾਲ॥੨੨੭॥
ਦੋਹਰਾ॥ ਸਬ ਵਿਜ ਚਲੇ ਇਕਤ੍ਰ ਹੋਇ ਰ੍ਵਿਦਾਸ ਭਗਤ ਕੇ ਪਾਸ॥
ਆਵਹੁ ਜੀ ਬਿਲਿਹਾਰ ਜਾਂ ਕਹਿ ਉਠਿਆ ਰਿਵਦਾਸੁ॥੨੨੮॥
ਚੌਪਈ॥ ਜੌ ਬਾਮਨ ਗ੍ਰਿਹਿ ਭੀਤ੍ਰ ਆਏ॥ ਰ੍ਵਿਦਾਸ ਭਗਤਿ ਛਾਵਨੇ ਛਾਏ॥
ਆਦਰੁ ਭਾਉ ਬਹੁਤੁ ਕੁ ਦੀਆ॥ ਸਮਾਧਾਨੁ ਦਿਜਨ ਕਾ ਕੀਆ॥
ਹਾਥਿ ਜੋੜਿ ਠਾਂਢਾ ਹੋਇ ਰਹਿਯਾ॥ ਜੀਉ ਆਇਯ ਆਇਯਾ ਕੌ ਮੁਖ ਤੇ ਕਹਿਯਾ॥
ਆਯੋ ਜੀ ਬਲਿਹਾਰੇ ਜਾਉ॥ ਬੈਠਹੁ ਹੁਇ ਪਾਵਨੁ ਥਾਉ॥੨੨੯॥
ਦੋਹਰਾ॥ ਹਮਰੇ ਉਗ੍ਰ ਭਾਗ ਥੇ ਹੂਏ ਅਸੀ ਨਿਹਾਲੁ॥
ਹਮ ਕ੍ਰਿਤਾਰਥ ਹੋਇ ਰਹੇ ਤੁਮ ਹੂਏ ਕਿਰਪਾਲ॥੨੩੦॥
ਚੌਪਈ॥ ਇਹੁ ਧਰਤੀ ਅਬ ਪਾਵਨੁ ਪਈ॥ ਤੁਮ ਕਿਰਪਾ ਤੇ ਦੁਰਮਤਿ ਗਈ॥
ਇਉ ਰ੍ਵਿਦਾਸ ਅਰਜੁ ਜਬ ਕੀਆ॥ ਅਸੀਰਵਾਦ ਪੰਡਿਤਹੁ ਦੀਆ॥
683/ਅ ਸਬ ਹੀ ਬੈਠਿ ਗਏ ਕਹਿ ਰਾਮੁ॥ ਰ੍ਵਿਦਾਸ ਦਾਸ ਕੇ ਸੁੰਦਰ ਧਾਮ॥
ਬਾਮਨ ਬੋਲਹਿ ਸੁਨਹੁ ਗੁਸਾਂਈ॥ ਹਮਰਾ ਬਾਦੁ ਨ ਮਨ ਮਹਿ ਲਿਯਾਂਈ॥੨੩੧॥
ਦੋਹਰਾ॥ ਹਮਰੇ ਕੀਏ ਕਿਆ ਭਯਾ ਜੁ ਠਾਕੁਰ ਕੀਆ ਪਖੁ॥
ਤਿਲ ਤੇ ਕਰਦਾ ਮੇਰੁ ਜੋ ਕੱਖਹੁ ਕਰਦਾ ਲੱਖੁ॥੨੩੨॥
ਸੋਰਠਾ॥ ਤੁਮ ਉਪਰ ਕਿਰਪਾਲ ਹਮ ਪਰ ਕਿਰਪਾ ਨ ਭਈ॥
ਤੁਮ ਪਰ ਰਾਮ ਦਿਆਲ ਕੌਨੁ ਤਪਸਿਆ ਤੁਮ ਕਰੀ॥੨੩੩॥
ਚੌਪਈ॥ ਹਮ ਪਰ ਅਪਨੀ ਕ੍ਰਿਪਾ ਕੀਜੈ॥ ਸੋ ਉਪਦੇਸੁ ਅਸਾ ਕੌ ਦੀਜੈ॥
ਅਸੀ ਭਿ ਕਿਵ ਹੀ ਪਾਵਹਿ ਪਾਰੁ॥ ਹਮ ਪ੍ਰ ਕੀਜੈ ਇਹੁ ਉਪਕਾਰੁ॥
ਕਹਿ ਰ੍ਵਿਦਾਸੁ ਪੰਡਿਤ ਤੁਮ ਬੌਰੇ॥ ਬੌਰੀ ਬਾਤ ਕਰੌ ਕਤ ਤੌਰੇ॥
ਪਾਰੁ ਪਵਨੁ ਕਿਸ ਕੈ ਵਸਿ ਨਾਹਿ॥ ਸਮਝਿ ਦੇਖੁ ਅਪਨੈ ਮਨ ਮਾਹਿ॥੨੩੪॥
ਦੋਹਰਾ॥ ਹਮ ਤੌ ਬੌਰੇ ਫਿਰਤਿ ਹੈ ਸਭ ਕਿਛੁ ਤੁਮਰੇ ਹਾਥਿ॥
ਅੰਗੁ ਤੁਮਾਰਾ ਕਰਤ ਹੈ ਵਸੈ ਤੁਮਾਰੇ ਸਾਥਿ॥੨੩੫॥

ਚੌਪਈ।। ਰੇ ਬੌਰੇ ਕਿਉ ਪਾਐ ਪਾਰੁ।। ਮਹਾਂ ਬਿਖਮੁ ਭੈਜਲੁ ਸੈਸਾਰੁ।।
ਬਾਮਨ ਬੋਲੇ ਕਰਿ ਅਰਦਾਸਿ।। ਪਾਰਿ ਨ ਕਿਸੇ ਪਾਯਾ ਰਿਵਦਾਸਿ।।
ਸਤਿਜੁਗ ਤ੍ਰੇਤੇ ਦ੍ਵਾਪਰ ਮਾਂਹਿ।। ਕਲਿਜੁਗਿ ਪਾਰ ਭਿ ਪਾਐ ਨਾਂਹਿ।।
ਕਹਿ ਰ੍ਵਿਦਾਸ ਅਬ ਏਵ ਨ ਹੋਈ।। ਕੂਣੀ ਕਰੈ ਪਵੈ ਪਾਰ ਸੋਈ।।੨੩੬।।
ਦੋਹਰਾ।। ਇਹੁ ਬਿਧਿ ਤੁਝ ਕੌ ਬੂਝਤੇ ਕਿਤਿ ਬਿਧਿ ਪਾਐ ਪਾਰੁ।।
ਸਤਿਜੁਗ ਤੇਤੇ ਦ੍ਵਾਪਰੇ ਕਲਿਜੁਗ ਕੀ ਬਿਵਹਾਰੁ।।੨੩੭।।
ਚੌਪਈ।। ਸਤਿਜੁਗ ਸਚ ਤ੍ਰੇਤੇ ਜਤਧਾਰੀ।। ਦੁਆਪੁ ਤਪਸਾ ਪੂਜਾ ਚਾਰੀ।।
ਤ੍ਰਿਹ ਜੁਗ ਇਤੁ ਬਿਧਿ ਪਾਯਾ ਪਾਰ।। ਕਲਿਜੁਗਿ ਕੀਰਤਨ ਨਾਮੁ ਅਧਾਰ।।
ਨਾਮ ਜਪੇ ਸੋ ਮੁਕਤਾ ਹੋਇ।। ਔਰ ਨ ਪਾਰ ਪਵੈਗਾ ਕੋਇ।।
ਪੰਡਿਤ ਬੂਝਹਿ ਸਗਲਾ ਭੇਦ।। ਮੁਕਤਿ ਨ ਪਾਵੈ ਪੜੇ ਜੁ ਬੇਦ।।੨੩੮।।
ਦੋਹਰਾ।। ਸੰਸਾ ਪ੍ਰਾਪਤਿ ਹੋਇ ਹੈ ਮੁਕਤਿ ਨ ਪ੍ਰਾਪਤਿ ਹੋਇ।।
684/ੳ ਬੇਦ ਪੜੇ ਕਾ ਏਹੁ ਗੁਣ ਪੜਿ ਦੇਖਹੁ ਤੁਮ ਕੋਇ।।੨੩੯।।
ਚੌਪਈ।। ਬੇਦ ਪੜੇ ਇਹੁ ਸੰਸਾ ਪਰੇ।। ਕ੍ਰਮ ਅਕ੍ਰਮ ਕਾ ਨਿਰਣੈ ਕਰੇ।।
ਪੁੰਨ ਪਾਪ ਕਾ ਕਰੇ ਬਿਚਾਰੁ।। ਮਨ ਮਹਿ ਧਾਰੇ ਬਹੁ ਅਹੰਕਾਰ।।
ਪੁੰਨ ਦਾਨ ਸੰਜਮ ਅਰੁ ਸੇਵਾ।। ਤਿਨ ਕਾ ਉਪਜਤਿ ਮਨ ਅਹੰਮੇਵਾ।।
ਜੋ ਲੌ ਸੰਸਾ ਟੂਟਿ ਨ ਜਾਵੈ।। ਤੌ ਲੌ ਇਹ ਨਰੁ ਪਾਰੁ ਨ ਪਾਵੈ।।੨੪੦।।
ਦੋਹਰਾ।। ਪੰਡਿਤ ਬੋਲੇ ਫੇਰਿ ਤਬ ਮਨ ਮਹਿ ਕ੍ਰਤ ਬੀਚਾਰੁ।।
ਕਰਮ ਧਰਮ ਭਰਤਾ ਨਹੀਂ, ਭਰਤਾ ਕਿਤੁ ਸੈਸਾਰੁ।।੨੪੧।।
ਚੌਪਈ।। ਕਰਮ ਧਰਮ ਸਬ ਕ੍ਰੇ ਨ ਜਾਂਹੀ।। ਤਾਤੇ ਪਾਰ ਪਵੈ ਕੋ ਨਾਹੀ।।
ਕੋਈ ਕਹਤਾ ਤੀਰਥਿ ਨਾਵਹੁ।। ਕੋਈ ਕਹਤਾ ਦਾਨੁ ਕਰਾਵਹੁ।।
ਬਹੁਤੁ ਭਾਂਤਿ ਕਾ ਪੁੰਨ ਬਤਾਵੈ।। ਅਨਿਕ ਭਾਂਤਿ ਕਾ ਦਾਨ ਕਹਾਵੈ।।
ਪੁੰਨੁ ਕਰੇ ਤੌ ਗਰਬੁ ਨ ਜਾਇ।। ਇਤਿ ਬਿਧਿ ਗਰਭਿ ਵਾਸ ਮਹਿ ਪਾਇ।।੨੪੨।।
ਦੋਹਰਾ।। ਕਰਮ ਧਰਮ ਜੋ ਕਹੇ ਹੈ ਏਤੇ ਕਰੇ ਨ ਕੋਇ।।
ਤਿਸ ਕਾ ਅਤ ਅਭਿਮਾਨੁ ਹੁਇ ਇਕ ਅਧੁ ਜੋ ਹੋਇ।।੨੪੩।।
ਚੌਪਈ।। ਕਰਮ ਧਰਮ ਕਾ ਇਹ ਬੀਚਾਰ।। ਕਿਉ ਕਰਿ ਕੋਈ ਪਾਵੈ ਪਾਰੁ।।
ਪੰਡਿਤ ਭਾਖਹਿ ਸੁਣ ਰਿਵਦਾਸ।। ਤੀਰਥਿ ਨਾਤਿਯਾ ਕਟੀਏ ਫਾਸ।।
ਇਸਨਾਨੁ ਕ੍ਰੇ ਤੀਰਥਿ ਰੁਚਿ ਧਾਰ।। ਕਿਉ ਨ ਪਾਵੈਗਾ ਉਹ ਪਾਰੁ।।

ਤੀਰਥ ਨਾਵਨੁ ਐਸਾ ਜਾਨ।। ਜਿਉ ਕੁੰਚਰ ਕੇਰਾ ਇਸਨਾਨੁ।।੨੪੪।।
ਦੋਹਰਾ।। ਨੀਰ ਨਵਾਲਿਯਾ ਕੁੰਚਰੋ ਮੈਲੁ ਉਤਾਰੀ ਧੋਇ।।
ਬਾਹਰਿ ਨਿਕਸਿਯਾ ਨੀਰ ਤੇ ਖੇਹ ਉਡਾਵੈ ਸੋਇ।।੨੪੫।।
ਚੌਪਈ।। ਤਿਉ ਨਰ ਨਿਕਸੇ ਬਾਹਰਿ ਨਾਇ।। ਹੋਵੈ ਸੁੱਧੁ ਬਿਕਰਮ ਮਿਟਾਇ।।
ਬਾਹਰਿ ਨਿਕਸਿਯਾ ਕਰੇ ਬਿਕਾਰ।। ਕਿਉ ਕਰਿ ਪਾਵੈ ਮੋਖ ਦੁਆਰਿ।।
ਭਿਰਸਟ ਕਰਮ ਕਰਿ ਭ੍ਰਿਸਟੋ ਭਯਾ।। ਇਤਿ ਬਿਧਿ ਨਰੁ ਨਰਕਾ ਕੋ ਗਯਾ।।
ਤੀਰਥਿ ਪਹਿ ਇਹੁ ਸਕਤਿ ਨ ਹੋਇ।। ਆਗਮ ਪਾਪ ਹਟਾਵੈ ਕੋਇ।।੨੪੬।।
684/ਅ ਦੋਹਰਾ।। ਰਵਿ ਚੜਿਤੇ ਨਿਸ ਨਾਸੁ ਜਿਯੋ, ਪਾਰਸ ਪਰਸੇ ਲੋਹੁ।।
ਤਿਉ ਗੁਰੂ ਪੂਰਾ ਭੇਟਿ ਕੈ ਨਰ ਤੇ ਨਿਰਜੁਰ ਹੋਹੁ।।੨੪੭।।
ਚੌਪਈ।। ਐਸਾ ਦਰਸਨੁ ਪਾਵੈ ਕੋਇ।। ਮੁਕਤਿ ਪਰਾਪਿਤ ਤਾ ਕੋ ਹੋਇ।।
ਉਸ ਕੈ ਦ੍ਰਸ ਪਰਮਗਤਿ ਪਾਵੈ।। ਅਗਲੀ ਪਿਛਲੀ ਦੁਰਮਤਿ ਜਾਵੈ।।
ਪੰਡਿਤ ਬੋਲੇ ਐਸਾ ਕੋਇ।। ਮੋਹਿ ਬਤਾਇ ਦੇਹੁ ਜੀ ਸੋਇ।।
ਤਿਸਕਾ ਦਰਸਨੁ ਦੇਖਿ ਅਘਾਵਉ।। ਦਰਸਨੁ ਪ੍ਰਸ ਮੁਕਿਤ ਫਲ ਪਾਵਉ।।੨੪੮।।
ਦੋਹਰਾ।। ਪਾਯੈ ਪਾਰਸੁ ਪ੍ਰੇਮ ਗੁਰੂ ਜੇ ਹੋਵਹਿ ਵਡਿਭਾਗ।।
ਪਾਯੈ ਮੁਕਤਿ ਪਦਾਰਥੋ ਪਾਪ ਜਾਂਹਿ ਸਭ ਭਾਗਿ।।੨੪੯।।
ਚੌਪਈ।। ਆਗੈ ਪਾਪੁ ਨ ਹੋਵਨ ਪਾਵੈ।। ਪਿਛਲੇ ਕਲ ਕਲੇਸ ਮਿਟਿ ਜਾਵੈ।।
ਅਗੇ ਗਯਾਨੁ ਉਪਦੇਸੁ ਦਿੜਾਇ।। ਪਾਪਾਂ ਤੇ ਮਨੁ ਲੈਹਿ ਹਟਾਇ।।
ਮਨ ਮਹਿ ਹੋਇ ਜਾਇ ਸਿਤਲਾਈ।। ਗੁਰੁ ਦਰਸਨ ਕੀ ਇਹੁ ਵਡਿਯਾਈ।।
ਬੋਲੈ ਪੰਡਿਤ ਸੁਨੁ ਰ੍ਵਿਦਾਸ।। ਇਕਿ ਹਮ ਦੇਖੇ ਫਿਰਤਿ ਉਦਾਸ।।੨੫੦।।
ਦੋਹਰਾ।। ਫਿਰਤੇ ਸਦਾ ਉਦਾਸ ਇਕਿ ਇਕਹਿ ਨ ਕਿਤੇ ਉਪਾਇ।।
ਤੀਰਥ ਬ੍ਰਤਿ ਨ ਗਯਾਨੁ ਧਯਾਨ ਬੈਠਿ ਨ ਸਕਹਿ ਅਘਾਇ।।੨੫੧।।
ਸੋਰਠਾ।। ਏਹੁ ਜਿ ਟਿਕਦਾ ਨਾਂਹਿ ਟਿਕੇ ਨਾ ਇਸ ਕੀ ਭਾਵਨੀ।।
ਲਿਖਿਆ ਮਿਟੈ ਨ ਕਾਂਹਿ ਲਿਖੇ ਉਪ੍ਰ ਭਰਮਾਈਐ।।੨੫੨।।
ਚੌਪਈ।। ਕੋਟਿ ਉਪਾਇ ਜਤਨ ਬਹੁ ਕਰੈ।। ਤੋ ਭਿ ਭਾਵਨੀ ਨਾਹ ਨ ਟਰੈ।।
ਜੈਸੀ ਕਿਰਤਿ ਪਰੀ ਇਸੁ ਬਾਬਿ।। ਮੋ ਲਾਗਾ ਕੁਨੇ ਐਬ ਸਬਾਬਿ।।
ਪ੍ਰੇਮ ਭਗਤਿ ਮਨ ਮਾਂਹਿ ਨ ਆਈ।। ਤੌ ਲੌ ਮਿਟੈ ਨ ਮਨ ਕੀ ਧਾਈ।।
ਪ੍ਰੇਮ ਭਗਤਿ ਆਵੈ ਮਨ ਮਾਂਹਿ।। ਠਹਿਰ ਰਹੇ ਫਿਰਿ ਡੋਲੇ ਨਾਂਹਿ।।੨੫੩।।
ਦੋਹਰਾ।। ਸਬ ਪੰਡਿਤ ਕਰ ਜੋਰ ਕੈ ਡੰਡੌਤਿ ਕ੍ਰੀ ਸ੍ਰਿ ਨਿਯਾਇ।।

ਲੰਬੇ ਆਸਨ ਹੋਇ ਕੈ, ਉਪਮਾ ਕਹਹਿ ਸੁਨਾਇ॥੨੫੪॥
685/ੳ ਚੌਪਈ॥ ਧੰਨ ਰਿਵਦਾਸੁ ਧੰਨ ਰ੍ਵਿਦਾਸੁ॥ ਜਿਸੁ ਗਲਿ ਪਈ ਕਵਾਇ ਖਲਾਸ॥
ਸਗਲੇ ਪੰਡਿਤ ਸੇਵਕ ਭਏ॥ ਮਨ ਕੇ ਭ੍ਰਮ ਸਭੇ ਉਡਿ ਗਏ॥
ਆਪੋ ਆਪਣੀ ਘ੍ਰੀ ਸਿਧਾਏ॥ ਰ੍ਵਿਦਾਸ ਭਗਤ ਕੀ ਕੀਰਤਿ ਗਾਏ॥
ਇਸੁ ਪ੍ਰਕਾਰ ਕਥਾ ਇਵ ਭਈ॥ ਨਿਤ ਨਿਤਿ ਗੋਸਟਿ ਹੋਵਤਿ ਨਈ॥੨੫੫॥
ਦੋਹਰਾ॥ ਇਕਿ ਦਿਨਿ ਆਏ ਮੁਨੀ ਮਿਲਿ ਰ੍ਵਿਦਾਸ ਭਗਤ ਕੇ ਪਾਸਿ॥
ਨਿਮਸਕਾਰੁ ਕਰਿ ਬਹਿ ਗਏ ਮਿਲੇ ਸਹਤ ਇਕਲਾਸ॥੨੫੬॥
ਚੌਪਈ॥ ਨਿਮਸਕਾਰੁ ਕੀਆ ਰਿਵਦਾਸੁ॥ ਬੈਠ ਗਏ ਜੁਰ ਪਾਸੋਂ ਪਾਸਿ॥
ਮੁਨੀ ਕਹਹਿ ਸੁਨਿ ਲੇਹੁ ਗੁਸਾਂਈ॥ ਹਮ ਸੁਨਿ ਆਏ ਤੁਧੁ ਵਡਿਆਈ॥
ਬਹੁਤ ਕਰਮ ਰਤੁ ਸੁਨਿਯਾ ਥਾ ਮੋਹਿ॥ ਸੀਧੀ ਚਾਲ ਚਲਤਿ ਹੋ ਤੋਹਿ॥
ਅਬ ਮੁਝ ਕੋ ਦੀਜੈ ਅਰਥਾਇ॥ ਕੌਨੁ ਕਰਮੁ ਹਰਿ ਲਯੋ ਰਿਝਾਇ॥੨੫੭॥
ਦੋਹਰਾ॥ ਤੁਮ ਜੋ ਭਗਤਿ ਕਹਾਂਵਦੇ, ਸੇਵਾ ਕੋਨ ਕਮਾਇ॥
ਕੌਨੁ ਭਗਤਿ ਕਹਿ ਕੇ ਤੁਮੋ, ਰਾਮ ਲਯਾ ਪਰਚਾਇ॥੨੫੮॥
ਚੌਪਈ॥ ਕੌਨੁ ਸੇਵ ਤੇ ਸਾਧ ਕਹਾਵਹੁ॥ ਕੌਨੁ ਕਰਮ ਜੋ ਤੁਮਹਿ ਕਮਾਵਹੁ॥
ਬਾਨੀ ਬੋਲੀ ਜਨ ਰਿਵਦਾਸ॥ ਮੁਨੀਆ ਪਹਿ ਕੀਨੀ ਅਰਦਾਸਿ॥
ਪਰਚੇ ਰਾਮ ਰਵੈ ਜੇ ਕੋਇ॥ ਪਾਰਸ ਭੇਟੇ ਦੂਬਿਧਾ ਨ ਹੋਇ॥
ਫਲ ਕਾਰਨਿ ਫੂਲੀ ਬਨਰਾਇ॥ ਫਲ ਲਾਗੇ ਤਬ ਫੂਲ ਬਿਲਾਇ॥੨੫੯॥
ਦੋਹਰਾ॥ ਗਿਆਨ ਕਾਰਨ ਕ੍ਰਨੇ ਕਰਮ ਲੈਣਾ ਗੁਰ ਉਪਦੇਸ॥
ਗਿਯਾਨ ਉਦੈ ਜਬ ਹੋਵਈ, ਭਯਾ ਕਰਮ ਕੌ ਨਾਸੁ[1]॥੨੬੦॥
ਚੌਪਈ॥ ਪ੍ਰੀਤਿ ਹੇਤਿ ਨਰੁ ਕਰਮ ਕਮਾਵੈ॥ ਏਹੋ ਸੁੰਦਰ ਫੂਲੁ ਕਹਾਵੈ॥
ਕਰਮ ਕਰਤ ਤਬ ਉਪਜੇ ਗਯਾਨੁ॥ ਤਜੈ ਕਰਮ ਫੂਲ ਜਿਉ ਜਾਨੁ॥
ਫਲ ਕੌ ਕਹੀਏ ਦੇਹੁ ਸੁਨਾਇ॥ ਰ੍ਵਿਦਾਸ ਸੁਨਾਵੇ ਮੁਨ ਕੋ ਗਾਇ॥
ਪ੍ਰਮੇਸਰ ਕੌ ਦੂਰ ਪਛਾਨੈ॥ ਤਬ ਲਗੁ ਕਰਤਾ ਕਿਉ ਕਰ ਜਾਨੈ॥੨੬੧॥
ਦੋਹਰਾ॥ ਜਾਤਾ ਨਿਕਿਟ ਰਹੁ ਵਿੰਦੁ ਜਬ ਏਹੁ ਗਯਾਨੁ ਫਲ ਜਾਨੁ॥
ਕਹਾਂ ਕਰੈ ਕਹ ਨਾ ਕਰੈ, ਸਭ ਕੁਛੁ ਹੈ ਭਗਵਾਨ॥੨੬੨॥
685/ਅ ਸੋਰਠਾ॥ ਬਹੁਤੁ ਰਹੈ ਹਮ ਮੋਨ ਮੋਨੀ ਬੋਲੈ ਫੇਰਿ ਤਬ॥
ਹਮਰੀ ਗਤਿ ਕਹੁ ਕੌਨ ਬਹੁਤੁ ਬਰਸ ਸਾਧੀ ਮੋਨ॥੨੬੩॥

1. ਮੂਲ-ਪਾਠ ਨਾਮੁ ਅਸ਼ੁਧ ਹੈ।

ਚੌਪਈ।। ਰ੍ਵਿਦਾਸ ਗੁਸਾਈ ਕਹਿਯੋ ਅਲਾਇ।। ਬਾਣੀ ਮਾਹਿ ਦੀਆਸਮਝਾਇ।।
ਸੋ ਮੋਨੀ ਜੋ ਮਨ ਕੋ ਖਾਵੈ।। ਮਨ ਤੇ ਦੁਬਿਧਾ ਸਗਲ ਮਿਟਾਵੈ।।
ਮੁਖ ਤੇ ਸੋਭਾ ਕੋ ਕਹੈ।। ਕਰਤਾ ਹੋਇ ਸੁ ਅਨਭੈ ਲਹੈ।।
ਬਾਹਿਰ ਤੇ ਜੋ ਮੋਨੀ ਹੋਇ।। ਅੰਤਰੁ ਕਲਪੇ ਰਹੇ ਨ ਕੋਇ।।੨੬੪।।
ਦੋਹਰਾ।। ਏਹੁ ਮੋਨ ਕਿਤੁ ਕਾਂਮਿ ਹੈ ਮਿਟੇ ਨ ਮਨ ਕੀ ਚਾਹਿ।।
ਸੰਕਲਪ ਵਿਕਲਪ ਕੁਤਾਰ ਹੈ ਇਕੁ ਤਿਲੁ ਵਿਲਮੇ ਨਾਹਿ।।੨੬੫।।
ਚੌਪਈ।। ਅੰਤ੍ਰੁ ਸਾਂਤਿ ਖਿਮਾ ਸਿਵ ਆਵੈ।। ਕਿਸੀ ਕਾਮਨਾ ਕੋ ਨਹਿ ਧਾਵੈ।।
ਬਾਹਰਿ ਮੁਖ ਬੋਲੈ ਸੁਭ ਬਾਨੀ।। ਹਰਿ ਜਸੁ ਕੀਰਤਿ ਅਕਥ ਕਹਾਨੀ।।
ਸੋ ਮੋਨੀ ਪ੍ਰਮੇਸੁਰੁ ਪਾਵੈ।। ਜੋ ਜਨੁ ਐਸੀ ਮੋਨ ਕਮਾਵੈ।।
ਬਿਨ ਬੋਲੈ ਅੰਤ੍ਰ ਕੀ ਜਾਨੈ।। ਝੂਠੀ ਮੋਨ ਨ ਕਬਹੂ ਮਾਨੈ।।੨੬੬।।
ਦੋਹਰਾ।। ਮੋਨੀ ਬੋਲੈ ਫੇਰਿ ਤਬ ਕਿਉ ਕਰ ਪਾਯੈ ਜੋਗੁ।।
ਕਹਿ ਰ੍ਵਿਦਾਸ ਸਤਿਗੁਰੁ ਮਿਲੈ ਜੋਗੁ ਸਪੂਰਨੁ ਹੋਗੁ।।
ਚੌਪਈ।। ਜੋ ਉਪਜੈ ਸੋ ਬਿਨਸਿ ਬਿਨਾਸਾ।। ਮਨ ਮਹਿ ਵਿਗਸੈ ਵੇਖਿ ਤਮਾਸਾ।।
ਚਹੁ ਬਰਨਾ ਕਾ ਭੇਦੁ ਤਿਯਾਗੇ।। ਹਰਿ ਕੌ ਭਜੈ ਜੋਗ ਕੌ ਲਾਗੇ।।੨੬੮।।
ਚੌਪਈ।। ਘ੍ਰਿਤ ਕਾਰਨ ਦਧ ਮਥੈ ਸਿਯਾਨੀ।। ਜੀਵਤ ਮੁਕਤਿ ਸਦਾ ਨ੍ਰਿਬਾਨੀ।।
ਭਣੈ ਰਿਵਦਾਸੁ ਪ੍ਰਮ ਬੈਰਾਗੁ।। ਹਿਰਦੈ ਨਾਮੁ ਨ ਜਪਹਿ ਅਭਾਗ।।
ਦੂਧੁ ਆਤਮਾ ਘਿਉ ਹਰਿ ਨਾਮੁ।। ਮਥਿਐ ਪਾਯੈ ਪੂਰਨੁ ਰਾਮ।।
ਮਨੁ ਹੀ ਮਥ ਕਰ ਹੂਏ ਸਾਧ।। ਜੀਵਨ ਮੁਕਤੇ ਨਾਮੁ ਅਗਾਧ੨੬੯।।
ਦੋਹਰਾ।। ਪ੍ਰੀਤਿ ਸਾਥਿ ਹਰਿ ਕੌ ਭਜੋ ਪਾਵਹੁ ਪਦੁ ਨਿਰਬਾਨੁ।।
686/ੳ ਸੁਣਿ ਸਿਖਿਆ ਘਰ ਕੌ ਗਏ ਭਜਨ ਲਗੇ ਭਗਵਾਨੁ।।੨੭੦।।
ਚੌਪਈ।। ਠਾਕੁਰ ਇਕਿ ਦਿਨਿ ਮਨ ਮਹਿ ਆਈ।।
ਰ੍ਵਿਦਾਸ ਭਗਤ ਕੌ ਲਿਯੋ ਪ੍ਰਤਾਈ।।
ਦੇਖੌ ਕੈਸਾ ਭਗਤੁ ਹਮਾਰਾ।। ਕੈਸਾ ਹਮ ਸੌ ਹੈ ਹਿਤਕਾਰਾ।।
ਜਦ ਰ੍ਵਿਦਾਸ ਠਾਕੁਰ ਪਹਿ ਜਾਇ।। ਦੇਤਾ ਆਦੁਰ ਲੇਤਿ ਬੁਲਾਇ।।
ਜਾਂ ਰਿਵਦਾਸ ਠਾਕੁਰ ਪਹਿ ਗਯਾ।। ਸਲਾਂਮੁ ਨ ਝਲਿਯਾ ਸਸਿ ਦਿਲੁ ਭਯਾ।।੨੭੧।।
ਦੋਹਰਾ।। ਪਾਰਬ੍ਰਹਮ ਖਿਝਿਆ ਮੁਝੈ ਕੌਨੁ ਕਰਾ ਮੁਝਿ ਪਾਪੁ।।
ਲਾਗਾ ਮਨ ਕੌਂ ਸੋਧਨੈ ਬਹੁਤੁ ਕਰਤ ਪਛੁਤਾਪੁ।।੨੭੨।।
ਸੋਰਠਾ।। ਤਜਿ ਸਿਮਰਨੁ ਗਯਾ ਸੋਇ ਹਰਿ ਪ੍ਰਭੁ ਮਨਹੁ ਵਿਸਾਰਿ ਕੇ।।

ਕੌਨੁ ਕਾਮੁ ਦੀਆ ਖੋਇ, ਸਲਾਮੁ ਨ ਝਲਿਯੋ ਪਾਰਬ੍ਰਹਮ॥੨੭੩॥
ਚੌਪਈ॥ ਕੈ ਮੈ ਪਰਾਈ ਨਿੰਦਿਯਾ ਕਰੀ॥ ਕੈ ਪਰ ਧਨ ਕੀ ਚਿੰਤਾ ਧਰੀ॥
ਕੈ ਪ੍ਰ ਨਾਰੀ ਨੈਨ ਨਿਹਾਰੀ॥ ਇਤਿ ਕਰ ਖਿਝਿਯਾ ਮੁਝ ਬਨਿਵਾਰੀ॥
ਕੈ ਮੈ ਕੋਈ ਜੀਉ ਦੁਖਾਯਾ॥ ਏਹੁ ਦੋਖੁ ਮੇਰੇ ਸਿਰਿ ਆਯਾ॥
ਕੈ ਮੁਝ ਥੀ ਇਸਨਾਨੁ ਨ ਥੀਆ॥ ਕੈ ਆਪੁ ਉਪ੍ਰ ਗੁਮਾਨੁ ਕੁਛੁ ਕੀਆ॥੨੭੪॥
ਦੋਹਰਾ॥ ਪ੍ਰਭ ਕੀਆ ਮਿਠਾ ਨਿ ਲਗਾ, ਲੁਭਾਯਾ ਕਿਸੀ ਸ੍ਵਾਦ॥
ਬੂਝੇ ਉਤਰੁ ਨ ਦੀਆ, ਕੈ ਕੀਨਾ ਬਹੁ ਵਾਦੁ॥੨੭੫॥
ਸੋਰਠਾ॥ ਇਨਿ ਦੋਖਨ ਤੇ ਕੋਇ ਅਬ ਤਕੁ ਹਮ ਤੇ ਨਿਭਯਾ॥
ਰਹਿਯਾ ਬਿਸਮੁ ਬਹੁ ਹੋਇ ਕਰੇ ਜੋਦੜੀ ਬਹੁ ਝੁਰੇ॥੨੭੬॥
ਚੌਪਈ॥ ਰ੍ਵਿਦਾਸ ਥ੍ਰੋ ਸੁਖੁ ਭਾਗਨਿ ਲਾਗਾ॥ ਮਾਨੌ ਦੁਖੁ ਸੋਇਯਾ ਅਬ ਜਾਗਾ॥
ਪੁੱਤ੍ਰ ਦੁਖੀ ਹੋਇ ਘਰਿ ਪਯਾ॥ ਘਰ ਕਾ ਸੂਤੁ ਕਸੂਤੁ ਹੋਇ ਗਯਾ॥
ਘਰ ਤੇ ਵਸਤੁ ਖੋਈ ਕੁਛੁ ਗਈ॥ ਜੋਰੂ ਭੀ ਦੁਖੁ ਲਾਗੇ ਪਈ॥
ਅਜੁ ਕਛੁ ਔਰ ਭਲਕ ਕੁਛੁ ਔਰ॥ ਬਿਗ੍ਰੇ ਕਾਰਜੁ ਕਛੂ ਨ ਸੌਰ॥
ਦੂਖ ਲਪੇਟਿ ਲਯਾ ਰਿਵਦਾਸੁ॥ ਹੋਇ ਨ ਸਾਕੈ ਦੁਖਹੁ ਖਲਾਸ॥੨੭੭॥
ਦੋਹਰਾ॥ ਰ੍ਵਿਦਾਸ ਭਗਤੁ ਦੇਖੈ ਜਬੈ ਮਨ ਮਹਿ ਧਰੈ ਧਿਆਨੁ॥
686/ਅ ਅੰਤੁ ਦੇਖਿਆ ਚਾਹਿ ਤਾ ਹਮਰਾ ਸ੍ਰੀ ਭਗਵਾਨੁ॥੨੭੮॥
ਚੌਪਈ॥ ਰ੍ਵਿਦਾਸ ਕੈ ਮਨ ਮਾਹਿ ਬਿਚਾਰ॥ ਤੋਰਿਯਾ ਚਾਹੈ ਮੁਝੈ ਮੁਰਾਰ॥
ਅਗਾਧ ਬਾਣੀ ਆਇ ਰ੍ਵਿਦਾਸ॥ ਸੁਨਿ ਕਰਿ ਮਨ ਮਹਿ ਭਯਾ ਉਦਾਸ॥
ਹੌਂ ਅਬ ਚਾਹੋ ਤੁਝ ਕੋ ਤੋਰਾ॥ ਤੂ ਕਤ ਖਿਯਾਲੁ ਕ੍ਰਤੁ ਹੈ ਮੋਰਾ॥
ਤਬ ਰ੍ਵਿਦਾਸ ਬੋਲੀ ਮੁਖਿ ਬਾਨੀ॥ ਹਰਿ ਪ੍ਰਭ ਕੋ ਜਨ ਆਖਿ ਵਖਾਨੀ॥੨੭੯॥
ਦੋਹਰਾ॥ ਰ੍ਵਿਦਾਸ ਕ੍ਰਤ ਹੈ ਬੇਨਤੀ ਅਪਨੈ ਠਾਕੁਰ ਪਾਹਿ॥
ਨਿਸੰਕ ਹੋਇ ਕ੍ਰ ਕੂਕਿਆ ਮਨ ਤੇ ਧੋਖਾ ਲਾਹਿ॥੨੮੦॥
ਚੌਪਈ॥ ਤੁਮ ਤੋਰਹੁ ਪਰੁ ਹਮ ਨਹਿ ਤੋਰਹਿ॥ ਤੁਮ ਤੇ ਤੋਰ ਕੌਨ ਸੌ ਜੋਰਹਿ॥
ਜੇ ਤੁਮ ਗ੍ਰਿਵਰ ਤੌ ਹਮ ਮੋਰਾ॥ ਜੇ ਤੁਮ ਚੰਦੁ ਹਮਹ ਚਕੋਰਾ॥
ਜੇ ਤੁਮ ਦੀਪਕ ਤੌ ਹਮ ਬਾਤੀ॥ ਤੁਮ ਤੀਰਥ ਹਮ ਤੀਰਥ ਜਾਤੀ॥
ਜਹਾਂ ਜਾਉ ਤਹ ਤੇਰੀ ਸੇਵਾ॥ ਤੁਮ ਸਮਸਰ ਔਰ ਨ ਸੁਆਮੀ ਦੇਵਾ॥੨੮੧॥
ਦੋਹਰਾ॥ ਭਜਨ ਤੁਮਰੇ ਕਟੀਅਹਿ ਦੂਖ ਜਮੋ ਕੀ ਫਾਸ॥
ਕਹਿਤਾ ਹਰਿ ਪਹਿ ਬੇਨਤੀ ਭਗਤਿ ਹੇਤਿ ਰਵਿਦਾਸੁ॥੨੮੨॥

ਚੌਪਈ॥ ਠਾਕੁਰੁ ਹੂਆ ਪਰਮ ਦਿਆਲੁ॥ ਦਰਸਨੁ ਦੀਆ ਕੀਆ ਨਿਹਾਲ॥
ਬੇਗਮ ਪੁਰ ਮਹਿ ਲਯੋ ਬੁਲਾਈ॥ ਸਭ ਮਹਿ ਲਾਇਤ ਠੌਰ ਦਿਖਾਈ॥
ਰ੍ਹਿਦਾਸ ਠਾਕੁਰੁ ਕੀ ਗੋਸਟ ਭਾਈ॥ ਰ੍ਹਿਦਾਸ ਭਗਤਿ ਕੌ ਕਹਿਯੋ ਰਘੁਰਾਈ॥
ਮੇਰਾ ਕੀਆ ਮਾਨੇ ਜੋਈ॥ ਮੇਰਾ ਭਗਤੁ ਭਾਵੇ ਮੁਝ ਸੋਈ॥੨੮੩॥
ਦੋਹਰਾ॥ ਜੌ ਹੌ ਕਰੌ ਸੁ ਮਾਨ ਲੇ ਸੁਨਹੁ ਹਮਾਰੀ ਸੀਖ॥
ਕੌਰਾ ਕਦੇ ਨ ਹੋਵਈ ਜਿਯੋ ਮਿਠਿਆਈ ਈਖ॥੨੮੪॥
ਚੌਪਈ॥ ਜੈਸੇ ਸੁਆਦ ਈਖ ਮਿਠਿਆਈ॥ ਟੂਕੁ ਟੂਕੁ ਕੀਚੈ ਸਾਦੁ ਨ ਜਾਈ॥
ਜੌ ਘਾਨੀ ਮਹਿ ਪੀੜਿਯਾ ਪੀਠਾ॥ ਤੌ ਭੀ ਰਸੁ ਮੀਠੇ ਤੇ ਮੀਠਾ॥
687/ੳ ਪਾਛੈ ਪਾਨੀ ਪਾਇ ਧੁਲਾਯੈ॥ ਤੌ ਭੀ ਰਸੁ ਮਠਿਯਾਈ ਪਾਯੈ॥
ਪਾਇ ਕੜਾਹੇ ਮਾਂਹਿ ਤਪਾਯਾ॥ ਤਾਤੇ ਮੀਠਾ ਗੁੜੁ ਹੋਇ ਆਯਾ॥੨੮੫॥
ਦੋਹਰਾ॥ ਬਹੁਰਿ ਤਪਾਯੈ ਫੇਰਿ ਜਬ, ਤਬ ਸੱਕਰ ਹੁਇ ਜਾਇ॥
ਮਿੱਠੁ ਨ ਤਿਯਾਗੈ ਆਪਣਾ ਜਯੋ ਜਯੋ ਮਿਲਸਨਿ ਤਾਇ॥੨੮੬॥
ਚੌਪਈ॥ ਬਹੁਰਿ ਤਪਾਯੇ ਹੋਵੈ ਖੰਡੁ॥ ਹੋਇ ਕੌਰੀ ਦੀਏ ਡੰਡ॥
ਬਹੁਰਿ ਤਪਾਯੈ ਮਿਸਰੀ ਹੋਇ॥ ਮੀਠੇ ਤੇ ਮੀਠੀ ਭਈ ਸੋਇ॥
ਫੇਰਿ ਤਪਾਯੈ ਹੋਇ ਨਿਬਾਤਿ॥ ਦੁਖ ਕੌ ਝੱਲੇ ਬਹੁਤੀ ਭਾਂਤਿ॥
ਜਯੋ ਜਯੋ ਦੁਖੁ ਪਾਵੈ ਬਹੁਤੇਰਾ॥ ਤਯੋ ਤਿਯੌ ਮੀਠਾ ਹੋਇ ਘਨੇਰਾ॥੨੮੭॥
ਦੋਹਰਾ॥ ਕਹਿ ਠਾਕੁਰੁ ਰਿਵਦਾਸ ਕੌ ਮਮ ਭਗਤਾ ਇਵ ਰੀਤਿ॥
ਜਯੋ ਜਯੌ ਮੈ ਦੁਖੁ ਦੇਵਸਾ, ਤਯੋ ਤਯੌ ਵਧੇ ਪਰੀਤਿ॥੨੮੮॥
ਚੌਪਈ॥ ਰ੍ਹਿਦਾਸ ਬੇਨਤੀ ਆਖਿ ਸੁਨਾਈ॥ ਤੂ ਹੈਂ ਸਿਰਜਨਹਾਰੁ ਗੁਸਾਈ॥
ਸਦਾ ਦਯਾਲੁ ਪ੍ਰਭੁ ਅੰਤ੍ਰਜਾਮੀ॥ ਹਮ ਕਲਜੁਗ ਕੇ ਕਪਟੀ ਕਾਮੀ॥
ਹਮ ਕਿਯਾ ਜਾਨਹਿ ਭਗਤਿ ਤੁਮਾਰੀ॥ ਜਯੋ ਜਾਨਹਿ ਤਯੋ ਰਾਖੁ ਹਮਾਰੀ॥
ਸਤਿਜੁਗ ਗੌਤਮ ਘ੍ਰ ਹਰ ਆਯਾ॥ ਸੰਕੁ ਸਹੰਸੁ ਭਗ ਤਨ ਪਾਯਾ॥੨੮੯॥
ਦੋਹਰਾ॥ ਅਬ ਕਲਜੁਗ ਮਹਿ ਹਮ ਭਏ ਕਾਮ ਕ੍ਰੋਧ ਕ੍ਰ ਖਾਣਿ॥
ਆਠ ਪਹਰਿ ਚਿਤਵੌ ਸਦਾ ਕਾਮ ਕ੍ਰੋਧ ਕ੍ਰ ਬਾਣਿ॥੨੯੦॥
ਚੌਪਈ॥ ਸਹੰਸੁ ਭਗ ਸੰਕੁ ਤਬ ਪਾਏ॥ ਅਬ ਹਮ ਕਲਜੁਗ ਕਾਮ ਬਿਹਾਏ॥
ਕਲਜੁਗ ਕਾਮ ਕ੍ਰੋਧ ਬਿਵਹਾਰਾ॥ ਲਬੁ ਲੋਭੁ ਕਪਟੁ ਅਹੰਕਾਰਾ॥
ਅਬ ਹਮਰਾ ਕਿ ਹੋਗੁ ਹਵਾਲੁ॥ ਕਲਜੁਗ ਮਹਾਂ ਘੋਰ ਬਿਕਰਾਲ॥
ਹਮ ਕਿਯਾ ਜਾਨਹਿ ਤੁਮਰੀ ਭਗਤਿ॥ ਹਮ ਕਾਮ ਕ੍ਰੋਧ ਮਹਿ ਮਹਾਂ ਅਸਕਤਿ॥੨੯੧॥

ਦੋਹਰਾ॥ ਫੇਰਿ ਕਰੀ ਤਬ ਬੇਨਤੀ ਰਾਮ ਪਾਸਿ ਰਿਵਦਾਸ॥
ਕਹਾਂ ਕਰੌ ਅਬ ਰਾਮ ਜੀ ਮਿਟੈ ਨ ਮਨ ਕੀ ਪਿਆਸ॥੨੯੨॥
ਚੌਪਈ॥ ਏ ਜਿ ਪੰਚ ਮੇਰੇ ਮਨ ਮਾਹੀ॥ ਭਗਤਿ ਕਰਨਿ ਦੇਤਿ ਯਹ ਨਾਹੀ॥
687/ਅ ਪਲੁ ਪਲੁ ਪ੍ਰਭ ਸੌ ਅੰਤ੍ਰ ਮੇਲਹਿ॥ ਮਾਯਾ ਮੋਹਿ ਪਾਪ ਵਲ ਪੇਲਹਿ॥
ਇਨ ਪੰਚਨ ਇਹੁ ਮਾਰ ਖਿਡਾਰਯੋ॥ ਖੰਡ ਖੰਡ ਕ੍ਰ ਇਹੁ ਮਨੁ ਡਾਰਯੋ॥
ਇਹੁ ਖਲੁ ਸਮਝੈ ਨਾਹਨ ਬੌਰਾ॥ ਉਨਿ ਸੰਗਿ ਮਿਲਿ ਮਿਲਿ ਫਿਰ ਹੈ ਦੌਰਾ॥੨੯੩॥
ਦੋਹਰਾ॥ ਏਹੁ ਨ ਸਮਝੈ ਮੂੜ ਮਨੁ ਇਹੁ ਬੈਰੀ ਬੁਰਿਆਰਿ॥
ਇਨ ਤੇ ਨਿਯਾਰਾ ਹੁਇ ਰਹੋ ਲਗੌ ਨ ਇਨ ਕੀ ਲਾਰ॥੨੯੪॥
ਸੋਰਠਾ॥ ਇਨਿ ਸੰਗਿ ਕਰੇ ਪ੍ਰੀਤ ਨਹ ਸਮਝੇ ਅਸਮਝੁ ਮਨੁ॥
ਮਨ ਮੂਰਖ ਕੀ ਰੀਤਿ, ਜੋ ਕਰਣੀ ਸੋ ਕਹਿ ਦਈ॥੨੯੫॥
ਚੌਪਈ॥ ਤੈ ਬਿਨੁ ਠਾਕੁਰੁ ਹੋਰੁ ਨ ਕੋਈ॥ ਏਸਿ ਜੀਵ ਕੌ ਰਾਖੇ ਜੋਈ॥
ਤੂ ਦਯਾਲੁ ਹੁਇ ਕਰੁ ਖਸਮਾਨਾ॥ ਤੂੰ ਹੈ ਤੂੰ ਹੈ ਪ੍ਰਭੂ ਭਗਵਾਨਾ॥
ਕਹਿ ਰਿਦਾਸ ਕੌਨ ਬਿਧਿ ਕੀਜੈ॥ ਤੁਹਿ ਬਿਨੁ ਸੁਨਿ ਕੋਨ ਕੀ ਲੀਜੈ॥
ਤੁਧੁ ਬਿਨੁ ਦੂਸਰੁ ਕੋਊ ਨਾਹਿ॥ ਤੁਮ ਤਜਿ ਸਰਨਿ ਕੌਨ ਕੀ ਜਾਹਿ॥੨੯੬॥
ਸੋਰਠਾ॥ ਠਾਕੁਰੁ ਭਯੋ ਦਯਾਲ ਰ੍ਵਿਦਾਸ ਭਗਤਿ ਪ੍ਰ ਅਤ ਪ੍ਰਭੂ॥
ਕਹੇ ਹੋਇ ਕਿਰਪਾਲ ਹੌ ਤਾਂ ਤੇਰੇ ਸੰਗਿ ਹਾਂ॥੨੯੭॥
ਚੌਪਈ॥ ਤੁਮ ਮਨ ਚਿੰਤਾ ਕਰਹੁ ਨ ਕਾਈ॥ ਆਠ ਪਹਰਿ ਹੋ ਸੰਗਿ ਸਹਾਈ॥
ਠਾਕੁਰੁ ਆਪਨੈ ਕੰਠਿ ਲਗਾਯਾ॥ ਮਨ ਕਾ ਧੋਖਾ ਸਗਲ ਚੁਕਾਯਾ॥
ਹੌਂ ਸੋ ਤੂੰ ਸੋ ਹੌ ਹੋਯਾ॥ ਦੁਬਿਧਾ ਦੁਰਮਤਿ ਕਾ ਭੈ ਖੋਯਾ॥
ਜਿਸ ਪ੍ਰ ਹੂਆ ਤੂ ਕਿਰਪਾਲੁ॥ ਤਿਸੁ ਊਪਰ ਹੌ ਹੋਗੁ ਦਿਯਾਲੁ॥੨੯੮॥
ਦੋਹਰਾ॥ ਇਕਿ ਦਿਨ ਆਗਯਾ ਇਉ ਭਈ ਮਿਲ ਆਏ ਸਭ ਸਾਧ॥
ਭਗਤਿ ਸੰਤ ਰਵਿਦਾਸ ਪਹਿ ਬੂਝਨ ਬਾਤ ਅਗਾਧ॥੨੯੯॥
ਚੌਪਈ॥ ਕਰ ਪ੍ਰਣਾਮੁ ਕਹਨ ਤਬ ਲਾਗੈ॥ ਦੁਇ ਕਰਿ ਜੋਰ ਭਗਤਿ ਕੈ ਆਗੈ।
ਜਿਸ ਠਾਕੁਰ ਸੌ ਤੂੰ ਹੈ ਰਾਤਾ॥ ਕੈਸਾ ਠਾਕੁਰ ਜਿਸੁ ਪਹਿ ਜਾਤਾ॥
688/ੳ ਕੈਸਾ ਨਗੁਰ ਠੌਰ ਵਹਿ ਕੈਸੀ॥ ਕੌਨੁ ਨਾਮੁ ਕਹਿ ਦੀਜੈ ਜੈਸੀ॥
ਊਹਾਂ ਵਸਹਿ ਕੈਸੇ ਕਹੁ ਲੋਕ॥ ਹੈ ਕੁਛ ਊਹਾ ਹਰਖੁ ਅਰ ਸੋਕੁ॥੩੦੦॥
ਸਭ ਬਿਧਿ ਉਸ ਕੀ ਤੁਮ ਕਹੋ ਕੌਨ ਦੇਸ ਉਹੁ ਗਾਂਉ॥
ਕੀ ਵਰਤਾਰਾ ਵਰਤਦਾ ਕੌਨ ਜਿਨਸਿ ਉਹੁ ਥਾਉ॥੩੦੧॥

ਚੌਪਈ।। ਤੂ ਰਿਵਦਾਸ ਮੁਖਿ ਬਾਨੀ ਗਾਈ।। ਸਭਾ ਸਾਰ ਤਿਨ ਕੌ ਸਮਝਾਈ।।
ਅਬ ਮੁਹਿ ਖੂਬ ਵਤਨ ਗਹਿ ਪਾਈ।। ਊਹਾ ਖੈਰ ਸਦਾ ਮਮ ਭਾਈ।।
ਬੇਗਮ ਪੁਰੀ ਸਹਰਿ ਕੋ ਨਾਉ।। ਫਿਕਰ ਅੰਦੇਸੇ ਕਾ ਨਹਿ ਠਾਉ।।
ਕਾਇਮ ਦਾਇਮ ਸਦ ਪਤਿਸਾਹੀ।। ਦੋਮ ਨ ਸੋਮ ਏਕ ਸਮ ਆਹੀ।।੩੦੨।।
ਦੋਹਰਾ।। ਬਿਸਮੇ ਹੂਏ ਸੁਣਿ ਸਭੇ ਰ੍ਰਿਦਾਸ ਭਗਤ ਕੀ ਬਾਤਿ।।
ਮਨੁ ਸੀਤਲੁ ਸਦ ਹੀ ਸੁਖੀ ਜਨ ਦੂਸਨ ਭਈ ਸਾਂਤਿ।।੩੦੩।।
ਚੌਪਈ।। ਅਵਾਦਾਨੁ ਸਦਾ ਮਹਸੂਰੁ।। ਊਹਾਂ ਬਸਤੇ ਗਨੀ ਮਮੂਰੁ।।
ਤਯੋ ਤਯੋ ਸੈਲੁ ਕਰੀ ਜਯੋ ਭਾਵੈ।। ਮਹਰਮ ਮਹਲ ਨ ਕੋ ਅਟਕਾਵੈ।।
ਕਹੁ ਰ੍ਰਿਦਾਸ ਖਲਾਸ ਚਮਾਰਾ।। ਜੋ ਉਸਿ ਸਹਰੀ ਮਿਤੁ ਹਮਾਰਾ।
ਨਿਮਸਕਾਰੁ ਕਰਿ ਬਿਦਿਯਾ ਭਏ।। ਆਪੋ ਆਪਣੇ ਘ੍ਰ ਕੋ ਗਏ।।੩੦੪।।
ਦੋਹਰਾ।। ਏਕ ਦਿਵਸ ਰਿਵਦਾਸ ਜਨੁਮਗ ਮਹਿ ਚਲਿਆ ਜਾਇ।।
ਰਾਜਾ ਮ੍ਰਿਤਕੁ ਦੇਖਿਆ, ਲੋਕ ਰੋਨ ਕਰ ਹਾਇ।।੩੦੫।।
ਚੌਪਈ।। ਬਹੁਤ ਲੋਗ ਏਕਠਿ ਹੁਇ ਗਏ।। ਰੁਦਨੁ ਕਰਤ ਸਭ ਹੀ ਜਨ ਭਏ।।
ਮਹਾਂ ਪ੍ਰੀਤਿ ਸੌ ਰੋਵਹਿ ਬੀਰਿ।। ਲੱਗੇ ਬੱਧੇ ਨੈਬ ਬਜੀਰ।।
ਬੇਟਾ ਬੇਟੀ ਭ੍ਰਾਤ ਭਤੀਜੈ।। ਮਿਤ੍ਰ ਪਿਆਰੇ ਦੂਜੈ ਤੀਜੈ।।
ਸਭੈ ਰੋਵਹਿ ਕਰਹਿ ਸਿਆਪਾ।। ਬਿਲੀਪਾਤ ਕਰ ਕੂਹਿ ਕਲਾਪਾ।।੩੦੬।।
ਦੋਹਰਾ।। ਰ੍ਰਿਦਾਸੁ ਭਗਤੁ ਬਿਸਮੈ ਭਯਾ ਦੇਖਿ ਜਗਤਿ ਕੀ ਚਾਲ।।
ਰੋਵਹਿ ਅਪਨੇ ਕਾਂਮ ਕੋ ਉਸਕਾ ਕੌਨ ਹਵਾਲੁ।੩੦੭।।
ਚੌਪਈ।। ਤਬ ਬੋਲੇ ਰਿਵਦਾਸ ਗੁਸਾਂਈ।। ਦੇਖਾ ਇਸ ਕਾ ਕੌਨੁ ਸਹਾਈ।।
688/ਅ ਰਾਜੇ ਕੇ ਗ੍ਰਿਹਿ ਭੀਤਰ ਗਯਾ।। ਜਿੱਥੇ ਭੂਪਤੁ ਮ੍ਰਿਤਕ ਪਯਾ।।
ਨਵਾਇ ਧੁਆਇ ਸਿੜੀ ਪ੍ਰ ਪਾਯਾ।। ਕਾਢਨ ਕੌ ਅਤ ਤਉ ਕਰਾਯਾ।।
ਕਾਢਹੁ ਕਾਢਹੁ ਸਭ ਕੋ ਕਰੈ, ਨੈਕ ਨ ਧੀਰਜੁ ਕੋਊ ਧਰੈ।।੩੦੮।।
ਦੋਹਰਾ।। ਘਰਿ ਮਹਿ ਰਹਿਨ ਨ ਦੇਵਹੀ, ਕਾਢਹੁ ਕਾਢਹੁ ਹੋਇ।।
ਘਰਿ ਰਾਖਨ ਕੀ ਨ ਕਹੈ, ਸਾਕ ਸਮਧੀ ਕੋਇ।।੩੦੯।।
ਚੌਪਈ।। ਰ੍ਰਿਵਦਾਸ ਭਗਤੁ ਤਬ ਬੋਲੀ ਬਾਨੀ।। ਮਨ ਮਹਿ ਲਾਗਿ ਰਹੀ ਹੈਰਾਨੀ।।
ਊਚੇ ਮੰਦ੍ਰ ਸਾਲ ਰਸੋਈ।। ਏਕ ਘੜੀ ਤਹਿ ਰਹੁਨ ਨ ਹੋਈ।।
ਇਹ ਤਨ ਐਸਾ ਘਾਸ ਕੀ ਟਾਟੀ।। ਜਲ ਬਲ ਘਾਸੁ ਭਯੋ ਹੈ ਮਾਟੀ।।
ਭਾਈ ਮੀਤ ਕੁਟੰਬੁ ਘਨੇਰੇ।। ਉਹ ਭੀ ਲਾਗੇ ਕਾਢ ਸਵੇਰੇ।।੩੧੦।।

ਦੋਹਰਾ॥ ਕੋਈ ਰਾਖਿ ਨ ਸਾਕਈ, ਸੱਕਾ ਸੋਦਰਾ ਜੋਇ॥
ਸਸਕਾਰ ਕੁਹਿ ਇਸਕਾ ਚਲਹੁ, ਸਭੈ ਪੁਕਾਰਹਿ ਰੋਇ॥੩੧੧॥
ਚੌਪਈ॥ ਘ੍ਰ ਕੀ ਨਾਰ ਰਹਤਿ ਉਰ ਲਾਗੀ॥ ਸੋ ਭੀ ਭੂਤੁ ਭੂਤੁ ਕ੍ਰ ਭਾਗੀ॥
ਕਹੁ ਰ੍ਵਿਦਾਸ ਸਭੋ ਜਗੁ ਲੂਟਿਯੋ॥ ਹਮ ਤੌ ਰਾਮ ਨਾਮੁ ਕਹਿ ਛੂਟਯੋ॥
ਰਾਮ ਨਾਮ ਬਿਨੁ ਕੋ ਨ ਸਹਾਈ॥ ਐਸਾ ਕਹਿ ਰਿਵਦਾਸ ਸੁਨਾਈ॥
ਹਰਿ ਕੇ ਭਜਨ ਬਿਨਾ ਜਮੁ ਮਾਰੈ॥ ਭੈਜਲੁ ਪਾਰ ਕਹੀਂ ਕੋ ਤਾਰੈ॥੩੧੨॥
ਦੋਹਰਾ॥ ਇਕ ਦਿਨ ਪੰਡਿਤ ਮਿਲਿ ਸਭੇ, ਕਰਿ ਆਏ ਇਕਲਾਸੁ॥
ਬੂਝਨ ਪੂਜਾ ਰਾਮ ਕੀ, ਰ੍ਵਿਦਾਸ ਭਗਤ ਕੈ ਪਾਸ॥੩੧੩॥
ਚੌਪਈ॥ ਰਾਮ ਰਾਮ ਕਹ ਬੈਠੇ ਤਹਾਂ॥ ਰ੍ਵਿਦਾਸ ਭਗਤ ਬੈਠਾ ਥਾ ਜਹਾਂ॥
ਪੰਡਿਤ ਬੂਝਹ ਸੁਨਹੁ ਰ੍ਵਿਦਾਸ॥ ਤੁਮ ਜੋ ਕਰਤੇ ਹੌ ਅਭਿਆਸੁ॥
ਠਾਕੁਰ ਪੂਜਾ ਕੈਸੀ ਕਰਤੇ॥ ਠਾਕੁਰ ਆਗੇ ਕਿਆ ਕੁਛ ਧਰਤੇ॥
ਜਿਸ ਪੂਜਾ ਠਾਕਰੁ ਰੀਝਾਏ॥ ਸੋ ਪੂਜਾ, ਮੁਝ ਦੇਹੁ ਸੁਨਾਏ॥੩੧੪॥
ਦੋਹਰਾ॥ ਕਹਿ ਰ੍ਵਿਦਾਸ ਸੁਨ ਪੰਡਿਤੋ ਠਾਕੁਰੁ ਤੁਮਰੇ ਪਾਹਿ॥
ਤੁਮ ਕਿਆ ਪੂਜਾ ਕ੍ਰਤ ਹੋ ਓਲਾ ਰਾਖੋ ਨਾਹਿ॥੩੧੫॥
ਸੋਰਠਾ॥ ਬੋਲੋ ਬੋਲ ਜਯੋ ਜਯੋ ਪੂਜਾ ਕਰਤ ਸੇ॥
ਰ੍ਵਿਦਾਸ ਭਗਤ ਕੇ ਕੋਲ ਸਭਾ ਸੁਨਾਈ ਬਰਨ ਕੈ॥੩੧੬॥
689/ੳ ਚੌਪਈ॥ ਪਹਿਲੇ ਠਾਕੁਰ ਕੋ ਨਵਲਾਵਹਿ॥ ਚੰਦਨੁ ਚਰਚਹਿ ਪੁਹਪ ਚਢਾਵਹਿ॥
ਦੂਧੁ ਦਹੀ ਔਰੁ ਬਹੁ ਮੇਵਾ॥ ਇਤਿ ਬਿਧਿ ਕਰ ਹੈ ਹਮ ਸਭ ਸੇਵਾ॥
ਮੈਲਾਗਰ ਦਾ ਦੇਵਹਿ ਧੂਪੁ॥ ਦੀਪ ਜਲਾਵਹਿ ਪੂਜ ਅਨੂਪ॥
ਸਰਬ ਸੁਗੰਧ ਕਰਹਿ ਨੈ ਵੇਦ॥ ਪੰਡਿਤ ਸਕਲ ਬਤਾਯਾ ਭੇਦੁ॥੩੧੭॥
ਦੋਹਰਾ॥ ਹੇ ਰਾਮ ਹਮ ਕਿਆ ਕਰਹਿ ਇਹੁ ਬਿਧਿ ਹਮਹੁ ਨ ਹੋਇ॥
ਜੋ ਪੂਜਾ ਪੰਡਿਤ ਕਹੀ ਹਮਹੁ ਨ ਕੀਨੀ ਕੋਇ॥੩੧੮॥
ਚੌਪਈ॥ ਏਹੁ ਸਮੱਗ੍ਰੀ ਤੁਮ ਕੋ ਕਹੀ॥ ਅਬ ਹਮ ਜਾਨੀ ਕੀਨੀ ਸਹੀ॥
ਮੈ ਤੋ ਕਬਹੁ ਨ ਪੂਜ ਚੜ੍ਹਾਈ॥ ਐਸੀ ਸਮਤਿ ਨ ਮੋ ਕੋ ਆਈ॥
ਦਿਜ ਬੋਲੈ ਤੈ ਕਹਾ ਚੜਾਯਾ॥ ਕਿਵ ਕਰਿ ਠਾਕੁਰੁ ਪੂਜ ਮਨਾਯਾ॥
ਰਿਵਦਾਸ ਭਗਤ ਤਬ ਬੋਲੀ ਬਾਨੀ॥ ਜਯੋ ਕੀ ਤਿਯੋ ਤਦਿ ਆਖਿ ਵਖਾਨੀ॥੩੧੯॥
ਦੋਹਰਾ॥ ਗੋ ਤਨ ਦੂਧੁ ਜੂਠਾਰਿਯੋ ਪੁਹਪ ਭਵਰ ਜਲ ਮੀਨ॥
ਕਹਾਂ ਚਰਾਵਉ ਰਾਮ ਕੋ ਨਾਹ ਨ ਕਛੂ ਨਵੀਨ॥੩੨੦॥

ਚੌਪਈ॥ ਮੈਲਾਗਰ ਬੇੜਿਓ ਭੁਇਅੰਗਾ॥ ਬਿਖੁ ਅੰਮ੍ਰਿਤੁ ਬਸਹੈ ਇਕ ਸੰਗਾ॥
ਧੂਪ ਦੀਪ ਪੁਹਪਨ ਕੀ ਬਾਸਾ। ਐਸੀ ਭਗਤ ਕ੍ਰਹਿ ਤੇਰੇ ਦਾਸਾ॥
ਤਨੁ ਮਨੁ ਅਰਪੌ ਪੂਜ ਚੜਾਵੌ॥ ਐਸੀ ਭਗਤਿ ਨਿਰੰਜਨੁ ਪਾਵੌ॥
ਔਰ ਨ ਪੂਜਾ ਜਾਨੌ ਕਾਈ॥ ਐਸੇ ਕਹਿ ਰਿਵਦਾਸ ਸੁਨਾਈ॥੩੨੧॥
ਦੋਹਰਾ॥ ਜਬ ਰ੍ਵਿਦਾਸ ਐਸੇ ਕਹੀ ਬਾਨੀ ਗਾਇ ਸੁਨਾਇ॥
ਪੰਡਿਤ ਸੁਨਿ ਬਿਸਮੇ ਭਏ ਬੂਝਹਿ ਅਤ ਹਰਖਾਇ॥੩੨੨॥
ਚੌਪਈ॥ ਪੂਜਾ ਅਰਚਾ ਆਹਿ ਨ ਹੋਈ॥ ਕਹੁ ਰ੍ਵਿਦਾਸ ਕਿਵ ਪਾਯੈ ਸੋਈ॥
ਕਿਯਾ ਜਾਨੌ ਕਿਵ ਠਾਕੁਰ ਭੀਜੈ॥ ਜਿਤੁ ਪ੍ਰਭੁ ਰੀਝੈ ਸੋ ਕਹਿ ਦੀਜੈ॥
ਤਬ ਠਾਕੁਰ ਆਇ ਦ੍ਰਸਨੁ ਦੀਆ॥ ਜਨ ਅਪਨੇ ਕਾ ਆਦਰੁ ਕੀਆ॥
ਕਹਿ ਠਾਕੁਰ ਰਿਵਦਾਸਾ ਆਖੁ॥ ਜਿਵ ਮੁਝ ਭਗਤਿ ਤਿਵੈ ਤੂ ਭਾਖੁ॥੩੨੩॥
ਦੋਹਰਾ॥ ਤੂ ਕਿਵ ਕਹਤਾ ਏਵ ਮੁਖਿ ਮੈ ਨਹਿ ਜਾਨੌ ਭਗਤਿ॥
ਜਿਵ ਜਿਵ ਮੇਰੀ ਭਗਤਿ ਹੈ ਤਿਵੈ ਦਿੜਾਵਹੁ ਜਗਤਿ॥੩੨੪॥
689/ਅ ਚੌਪਈ॥ ਰ੍ਵਿਦਾਸੁ ਸੁਨਾਵੈ ਕ੍ਰ ਉਪਦੇਸ॥ ਠਾਕੁਰ ਭਿਜੈ ਨ ਕੂੜੇ ਭੇਸ॥
ਨਾ ਤਟ ਤੀਰਥ ਪੁੰਨ ਨ ਦਾਨ॥ ਬਰਤ ਨ ਨੇਮ ਨ ਕਥੇ ਗਯਾਨ॥
ਜਟਾ ਬਿਭੂਤਿ ਨਹੀ ਬਨਬਾਸ॥ ਰਾਮ ਨਾਮੁ ਜਪ ਹੋਹੁ ਖਲਾਸ॥
ਸਿਮਰਨਿ ਬਿਨਾ ਨ ਹੋਵੈ ਦਯਾਲ॥ ਸੋ ਉਧਰੇ ਜੋ ਭਜਹਿ ਗੋਪਾਲੁ॥੩੨੫॥
ਦੋਹਰਾ॥ ਪੰਡਿਤ ਨਿਜ ਨਿਜ ਗ੍ਰਿਹਿ ਗਏ ਮਨ ਮਹਿ ਕਰਿ ਸੰਤੋਖੁ॥
ਦ੍ਰਸਨੁ ਕਰ ਸੀਤਲੁ ਭਏ ਮਨ ਤੇ ਮਿਟਿਆ ਰੋਖੁ॥੩੨੬॥
ਚੌਪਈ॥ ਪਾਰਬ੍ਰਹਮ ਕੀ ਆਗਯਾ ਆਈ॥ ਸਗਲ ਭਗਤਿ ਕੌ ਕਹਿਯੋ ਬੁਲਾਈ॥
ਜਾਹੁ ਤੁਸੀ ਰਿਵਦਾਸੈ ਪਾਸਿ॥ ਆਯਾ ਲੋੜੈ ਹਮ ਹੈ ਪਾਸਿ॥
ਉਸ ਕੀ ਭਗਤਿ ਸਪੂਰਨ ਭਈ॥ ਐਸੇ ਆਖਿ ਸੁਣਾਯਾ ਦਈ॥
ਕੌਨੁ ਕੌਨੁ ਸੇ ਭਗਤਿ ਬੁਲਾਏ॥ ਰ੍ਵਿਦਾਸ ਭਗਤਿ ਕੌ ਲੈਨਿ ਪਠਾਏ॥੩੨੭॥
ਦੋਹਰਾ॥ ਕਬੀਰੁ ਤ੍ਰਿਲੋਚਨੁ ਨਾਮਦੇ ਧੰਨਾ ਲਏ ਬੁਲਾਇ॥
ਜਾਇ ਲਿਯਾਵਹੁ ਭਗਤਿ ਕੌ, ਕਹੀ ਸਭਾ ਸਮਝਾਇ॥੩੨੮॥
ਚੌਪਈ॥ ਠਾਕੁਰੁ ਹੈ ਜਾਹ ਤੁਮ ਤਹਾਂ॥ ਰ੍ਵਿਦਾਸ ਭਗਤਿ ਕਾ ਆਸਣੁ ਜਹਾਂ॥
ਇਕੀਸ ਦਿਵਸ ਕੀ ਮੁਹਲਤਿ ਦੇਹੁ॥ ਜੋ ਕੁਛ ਕਰਣਾ ਸੋ ਕਰਿ ਲੇਹੁ॥
ਠਾਕੁਰੁ ਜੀ ਨਿਜ ਧਾਮ ਬੁਲਾਵੈ॥ ਇਕੀਸ ਦਿਨਾ ਕੌ ਲੈਨਿ ਪਠਾਵੈ॥
ਹਮ ਹੀ ਤੁਮ ਕੌ ਆਵਹਿ ਲੈਨਿ॥ ਕਬੀਰ ਤ੍ਰਿਲੋਚਨੁ ਸਧਨਾ ਸੈਨ॥੩੨੯॥

ਦੋਹਰਾ।। ਆਗਿਯਾ ਸ੍ਰੀ ਗੋਵਿੰਦ ਕੀ ਮਿਲਿ ਆਏ ਸਭ ਸਾਧ।।
ਰ੍ਵਿਦਾਸ ਭਗਤ ਕੇ ਰਾਮ ਭਈ ਜਾ ਕਾ ਮਤਾ ਅਗਾਧ।।੩੨੯।।
ਚੌਪਈ।। ਭਗਤਿ ਆਵਤਿ ਹੈ ਹਮਰੇ ਗ੍ਰੇਹਿ।। ਪਾਵਨੁ ਹੋਵਗੁ ਮਨੁਮੁਖ ਦੇਹਿ।।
ਧਰਮਸਾਲ ਸੁਅਛ ਬਨਾਈ।। ਹੂੰਝੀ ਕੂਚੀ ਅਤ ਛਿਰਕਾਈ।।
ਬਿਛਾਵਨੇ ਬਿਛਾਏ ਭਲੇ।। ਆਪ ਸਾਵਧਾਨ ਹੋਇ ਖਲੇ।।
ਮੁਖ ਤੇ ਏਉ ਕਹੈ ਰਿਵਦਾਸੁ।। ਆਵਹੁ ਜੀ ਹਮ ਤੁਮਰੇ ਦਾਸ।।੩੩੦।।
ਦੋਹਰਾ।। ਰ੍ਵਿਦਾਸ ਭਗਤ ਠਾਢਾਂ ਭਯਾ, ਭਗਤ ਜਨਾ ਕੋ ਦੇਖਿ।।
ਮੁਖਹੁ ਉਚਾਰੇ ਬੇਨਤੀ ਖੁਸੁ ਹੋਆ ਦਰਸਨੁ ਪੇਖਿ।।੩੩੧।।
690/ੳ ਚੌਪਈ।। ਭਗਤਾ ਕੋ ਮਿਲਿਯਾ ਸਨਮੁਖੁ ਹੋਇ।। ਜਾਨੈ ਮਿਲਿਆ ਹਰਿ ਪ੍ਰਭੁ ਸੋਇ।।
ਲਾਗਾ ਚਰਨ ਬੰਦਨਾ ਕਰਨ।। ਤ੍ਰਾਹਿ ਤ੍ਰਾਹਿ ਕਰ ਆਯਾ ਸਰਨ।।
ਬਾਰ ਬਾਰ ਬਲਿਹਾਰੈ ਜਾਇ।। ਬਹੁਤ ਬੇਨਤੀ ਕਹੀ ਸੁਨਾਇ।।
ਤੁਮਰੇ ਦਰਸਨ ਦੁਰਮਤਿ ਗਈ।। ਅਬ ਤੋ ਹਮਰੀ ਪ੍ਰਮਗਤਿ ਭਈ।।੩੩੨।।
ਦੋਹਰਾ।। ਸਾਧੋ ਕਾ ਮਿਲਨਾ ਜਿਵੈ ਮਿਲੈ ਦੀਨਤਾ ਸਾਥਿ।।
ਦਰਸੁ ਪਰਸ ਐਸੇ ਭਏ ਰੰਕ ਮਿਲੇ ਜਿਵਿ ਆਥਿ।।੩੩੩।।
ਚੌਪਈ।। ਮਿਲਨੁ ਸਾਧ ਕਾ ਕੈਸਾ ਹੋਇ।। ਪਰਸਪਰ ਜਾਨਹਿ ਮਿਲਿਯਾ ਸੋਇ।।
ਉਹ ਉਸ ਕੋ ਪਰਮੇਸੁਰੁ ਜਾਨੈ।। ਉਹ ਉਸ ਕੋ ਠਾਕੁਰੁ ਕਰਿ ਮਾਨੈ।।
ਦੁਹਨ ਪਖ ਪਰਮੇਸੁਰ ਰਾਜੀ।। ਜਿਨ ਮਹਿ ਐਸੀ ਨਿਮ੍ਰਿਤਾ ਸਾਜੀ।।
ਜੋ ਜਨ ਅਪਨਾ ਆਪ ਜਨਾਵੈ।। ਸੋ ਜਨੁ ਅਪਨੀ ਸੇਵ ਗਵਾਵੈ।।੩੩੪।।
ਦੋਹਰਾ।। ਜੇ ਕੋ ਲਿਯਾਵੈ ਜੀਯ ਮਹਿ ਅਪਨਾ ਗੁਣੁ ਅਰੁ ਸੇਵ।।
ਭਲੋ ਸੇਵਕ ਹੌਂ ਰਾਮ ਕੋ ਹੋਵੈ ਬਿਰਥੀ ਏਵ।।੩੩੫।।
ਚੌਪਈ।। ਅਪਨਾ ਆਪ ਜਨਾਵੇ ਕੋਇ।। ਮੋ ਸਮ ਸਾਧੂ ਔਰੁ ਨ ਕੋਇ।।
ਤਿਸਹਿ ਕਮਾਈ ਐਸੇ ਜਾਇ।। ਰੇਸਮੁ ਜਲਿ ਬਲਿ ਭਯਾ ਸੁਆਇ।।
ਤੈਸਾ ਹੀ ਗੁਣ ਸਣੈ ਸਰੀਰ।। ਜਲਿ ਬਲਿ ਹੋਵੈ ਭਗਤਿ ਵਹੀਰ।।
ਸਾਧ ਜਨਾ ਕਾ ਮਿਲਣਾ ਏਉ।। ਛਡਿ ਅਹੰਕਾਰ ਕਰਹੁ ਜਨ ਸੇਉ।।੩੩੬।।
ਦੋਹਰਾ।। ਸਾਧ ਸਾਧ ਕੋ ਇਉ ਮਿਲੈ ਨਾਤ੍ਰੁ ਮਿਲੀਏ ਨਾਹਿ।।
ਜਿਉ ਜਿਉ ਮਿਲਣਾ ਸਾਧ ਕਾ ਸਮਝ ਦੇਖੁ ਮਨ ਮਾਹਿ।।੩੩੭।।
ਚੌਪਈ।। ਜਿਸ ਸਾਧ ਮਹਿ ਨਿਮਰਤਾ ਹੋਇ।। ਗਰੀਬੀ ਕੈ ਘ੍ਰ ਵਰਤੇ ਜੋਇ।।
ਸਦਾ ਸਰਬਦਾ ਐਸਾ ਵਰਤੈ।। ਸੋ ਸਾਧੂ ਜਾਨਹੁ ਸਮ ਕਰਤੈ।।

ਤਪੇ ਸਨਾਸੀ ਭੇਖ ਜੁ ਆਨਿ॥ ਕੋਇ ਨ ਪਹੁਚੈ ਸਾਧ ਸਮਾਨ॥
ਸਾਧ ਕੌ ਮਿਲਣਾ ਐਸਾ ਹੋਇ॥ ਮਰ ਕਰਿ ਮਿਲੈ ਮਿਲਿਯਾ ਜਨੁ ਸੋਇ॥੩੩੮॥
ਦੋਹਰਾ॥ ਮਰ ਕੈ ਮਿਲੈ ਸੁ ਜੀਵਿਯਾ, ਜੀਵਤੁ ਮਿਲੈ ਮੁ ਜਾਇ॥
ਦੋਊ ਫਲ ਹੈ ਸਾਧ ਮਹਿ ਦੇਖਿ ਲੇਹੁ ਪ੍ਰਤਾਇ॥੩੩੯॥
690/ਅ ਚੌਪਈ॥ ਭਗਤਿ ਹੋਵਣਾ ਸਹਲਾ ਜਾਣੋ॥ ਸਾਧੂ ਹੋਵਣੁ ਕਠਨੁ ਪਛਾਣੋ॥
ਸਾਧੂ ਤੇ ਫਲੁ ਪਾਵੈ ਤਾਂਹਿ॥ ਮਿਲੀਏ ਜਾਇ ਗ੍ਰੀਬੀ ਮਾਹਿ॥
ਔਰੁ ਕਿਸੀ ਕਾ ਕਾਮੁ ਨ ਕੋਇ॥ ਪੰਡਿਤੁ ਭਗਤੁ ਕਵੀਸਰੁ ਹੋਇ॥
ਖੋਜੀ ਬਾਦੀ ਔਰ ਜੁ ਹੋਈ॥ ਸਾਧੂ ਤੇ ਫਲੁ ਲਹੈ ਨ ਕੋਈ॥੩੪੦॥
ਦੋਹਰਾ॥ ਰਲਿ ਮਿਲਿ ਆਏ ਭਗਤਿ ਸਭ ਐਸੀ ਮਨ ਮਹਿ ਧਾਰਿ॥
ਦੇਖਹਿ ਦਰਸਨੁ ਭਗਤੁ ਕਾ, ਪਾਵਹਿ ਮੋਖ ਦੁਆਰਿ॥੩੪੧॥
ਚੌਪਈ॥ ਨਾਮਾ ਤ੍ਰਿਲੋਚਨੁ ਸੈਨੁ ਕਬੀਰੁ॥ ਧੰਨਾ ਸਧਨਾ ਸੰਗ ਵਹੀਰੁ॥
ਮਿਲੇ ਦੀਨਤਾ ਮਨ ਮਹਿ ਧਾਰਿ॥ ਮਾਨੁ ਗੁਮਾਨੁ ਦੁਇ ਤਜੈ ਬਿਕਾਰ॥
ਇਨਿ ਭਗਤੋਂ ਕੈ ਜੀ ਮਹਿ ਆਈ॥ ਰ੍ਵਿਦਾਸ ਭਕਤ ਕੌ ਲੈਹਿ ਰੀਝਾਈ॥
ਠਾਕੁਰ ਜੀ ਕਾ ਮਹਲੁ ਅਨੂਪ॥ ਤਾਕਾ ਬਰਨ ਸੁਨਾਵਹਿ ਰੂਪ॥੩੪੨॥
ਦੋਹਰਾ॥ ਬਾਤ ਸੁਨਾਵਹਿ ਮਹਲ ਕੀ ਰੀਝੇਗਾ ਰਵਿਦਾਸ॥
ਖੁਸੀ ਹੋਇਗਾ ਭਗਤੁ ਸੁਨਿ ਮਨ ਮਹਿ ਇਹੁ ਅਭਿਆਸੁ॥੩੪੩॥
ਸੋਰਠਾ॥ ਹਮ ਭੀ ਹੋਹਿ ਨਿਹਾਲੁ ਉਸ ਕਾ ਦਰਸ ਨਿਹਾਲ ਕੈ॥
ਹੋਵਗੁ ਉਹੁ ਖੁਸਾਲੁ, ਬਾਤਾ ਸੁਨ ਕੈ ਮਹਲ ਕੀ॥੩੪੪॥
ਚੌਪਈ॥ ਗਏ ਭਗਤਿ ਭਗਤਿ ਕੇ ਪਾਸਿ॥ ਚਲਤੁ ਦਿਖਾਇ ਦਯਾ ਰਿਵਦਾਸ॥
ਠਾਕੁਰ ਕੀ ਜੋ ਝਰੀ ਗਗਰੀ॥ ਦੇਖੀ ਜਾਇ ਸਮਗ੍ਰੀ ਸਗਰੀ॥
ਠਾਕੁਰ ਜੀ ਥੀ ਜੋ ਤਮਾਵਲੀ॥ ਪਾਨੀ ਪੀਨੈ ਕੌ ਸੁਭਾਵਲੀ॥
ਪਊਏ ਠਾਕੁਰ ਜੀ ਕੇ ਓਹੀ॥ ਮਾਨੌ ਭਈ ਬੈਕੁੰਠੇ ਠੋਹੀ॥੩੪੫॥
ਦੋਹਰਾ॥ ਉਹੀ ਸਿਹਜ ਧੋਤੀ ਉਹੀ ਦੇਖੀ ਨਦਰਿ ਨਿਹਾਰਿ॥
ਆਂਰਭਟੀ ਸਗਲੀ ਵਹੀ ਠਾਕੁਰ ਕੈ ਦਰਬਾਰ॥੩੪੬॥
ਚੌਪਈ॥ ਸਭ ਹੀ ਭਗਤਿ ਭਏ ਹੈਰਾਨੁ॥ ਬੂਝਹਿ ਨਾਹਨ ਏਹੁ ਬਿਆਨੁ॥
ਬਕੁੰਠ ਬਿਖੇ ਹਮ ਛੋਡੇ ਜੋਈ॥ ਕਿਵ ਕਰਿ ਆਏ ਏਥੇ ਓਈ॥
ਕੈ ਰ੍ਵਿਦਾਸ ਲਿਆਇਆ ਜਾਇ॥ ਕੈ ਆਪੇ ਠਾਕੁਰੁ ਦਏ ਪਠਾਇ॥
ਕੈ ਠਾਕੁਰੁ ਜੀ ਈਹਾਂ ਬਸੈ॥ ਭਗਤਿ ਨਿਰਖਿ ਕਰਿ ਮਹਾਂ ਬਿਗਸੈ॥੩੪੭॥

691/ੳ ਦੋਹਰਾ॥ ਰ੍ਵਿਦਾਸ ਭਗਤਿ ਕੂ ਜੋਰ ਕੇ ਸਿਹਜਾ ਦਈ ਵਿਛਾਇ॥
ਆਵਹੁ ਬੈਠਹੁ ਦਯਾਲ ਜੀ, ਚਰਨ ਪਰਾ ਲਪਟਾਇ॥੩੪੮॥
ਸੋਰਠਾ॥ ਇਸਿ ਪ੍ਰ ਬਹਿਆ ਨ ਜਾਇ, ਇਹੁ ਸਿਹਜਾ ਕੁਤਾਰ ਕੀ॥
ਲੇਵਹੁ ਚਰਨ ਧੁਆਇ, ਰਿਵਦਾਸੁ ਕਹੈ ਕੂ ਜੋਰ ਕੂ॥੩੪੯॥
ਚੌਪਈ॥ ਠਾਕੁਰ ਚਰਨ ਪਖਾਰੇ ਜਾਂ ਮਹਿ॥ ਕਿਉ ਹਮ ਚਰਨ ਪਖਾਲਹਿ ਤਾ ਮਹਿ॥
ਉਹੀ ਤਾਬੜਾ ਸਾਵਾਂ ਦੀਸੈ॥ ਜਾ ਮਹਿ ਚੂਨ ਧੋਪਹਿ ਜਗਦੀਸੈ॥
ਜੋ ਦੀਸੈ ਸਭੁ ਠਾਕੁਰ ਕੇਰਾ॥ ਬਕੁੰਠ ਭਯਾ ਰਿਵਦਾਸੈ ਡੇਰਾ॥
ਕਹਾਂ ਭਗਤਿ ਕੋ ਆਖਿ ਸੁਨਾਵਹਿ॥ ਰ੍ਵਿਦਾਸ ਭਗਤਿ ਕਾ ਮਰਮੁ ਨ ਪਾਵਹਿ॥੩੫੦॥
ਦੋਹਰਾ॥ ਆਰਭਟੀ ਸਬ ਦੇਖਿ ਕੈ ਭਗਤਿ ਭਏ ਹੈਰਾਨੁ॥
ਕੈ ਏਹੀ ਬੈਕੁੰਠ ਹੈ ਕੈ ਈਹਾਂ ਭਗਵਾਨੁ॥੩੫੧॥
ਚੌਪਈ॥ ਧਨੁ ਗੋਬਿੰਦੁ ਗੁਪਾਲੁ ਦਯਾਲਾ॥ ਠਾਕੁਰ ਵਰਣ ਜਾ ਕੈ ਆਲਾ॥
ਦਇ ਚਾਰ ਘ੍ਰੀ ਕੀਨਾ ਬਖਯਾਨ॥ ਸਾਈ ਕਹੀ ਕਹੀ ਭਗਵਾਨ॥
ਧੰਨੇ ਨਾਮੇ ਕਹਾ ਕਬੀਰ॥ ਠਾਕੁਰ ਭੇਜੇ ਤੁਮਰੇ ਤੀਰ॥
ਠਾਕੁਰ ਜੀ ਕੀ ਆਗਯਾ ਆਈ॥ ਸੋ ਤੁਮ ਕੌ ਹਮ ਆਖਿ ਸੁਨਾਈ॥੩੫੨॥
ਦੋਹਰਾ॥ ਚਲਹੁ ਤੁਸੇ ਬੈਕੁੰਠ ਕੌ ਠਾਕੁਰ ਆਗਿਯਾ ਮਾਨ॥
ਇਕੀਹ ਦਿਨਿ ਕੀ ਟੇਕ ਹੈ ਕਹਿ ਦੀਨੀ ਭਗਵਾਨ॥੩੫੩॥
ਚੌਪਈ॥ ਪਾਰਬ੍ਰਹਮ ਕੀ ਆਗਿਯਾ ਜੋਇ॥ ਹਮਰੇ ਸਿਰਿ ਮਾਥੇ ਪਰ ਸੋਇ॥
ਇਕੀਹ ਦਿਨਿ ਕੀ ਕੀਨੀ ਟੇਕ॥ ਪਾਛੇ ਰਹਣਾ ਘੜੀ ਨ ਮੇਕ॥
ਤੁਮ ਪਹਿ ਆਏ ਆਖਨਿ ਏਹਿ॥ ਦੇਹੁ ਸਨੇਹਾ ਪ੍ਰਭ ਕਾ ਲੇਹਿ॥
ਰ੍ਵਿਦਾਸ ਕਹੈ ਇਕੁ ਦੇਵਹੁ ਦਾਨੁ॥ ਭਿੰਨ ਨਹੀਂ ਤੁਮ ਤੇ ਭਗਵਾਨ॥੩੫੪॥
ਦੋਹਰਾ॥ ਭਗਤ ਕਹਹਿ ਕਹੁ ਭਗਤ ਜੀ ਕਿਆ ਕਹੁ ਹਮ੍ਰੈ ਪਾਹਿ॥
ਹਮ ਜੋ ਤੁਮ ਕੋ ਦੇਵਸਾ ਜੋ ਤੁਮਰੇ ਮਹਿ ਨਾਹਿ॥੩੫੫॥
ਚੌਪਈ॥ ਅੰਤ ਸਮੇ ਤੁਮ ਦ੍ਰਸੁ ਦਿਖਾਯਹੁ॥ ਕਰ ਕ੍ਰਿਪਾ ਹਮਰੇ ਪਹਿ ਆਯਹੁ॥
ਭਗਤ ਕਹਹਿ ਤੂ ਹਰਿ ਹਰਿ ਜਾਪ॥ ਠਾਕੁਰੁ ਆਵਗੁ ਤੁਮ ਪ੍ਰਹ ਆਪੁ॥
ਹਮ ਕੌਣੁ ਕੀਟ ਜੋ ਪੀਛੈ ਰਹਹਿ॥ ਰ੍ਵਿਦਾਸ ਭਕਤ ਕੌ ਐਸੇ ਕਹਹਿ॥
ਠਾਕੁਰ ਬਸਤਾ ਘਟਿ ਘਟਿ ਮਾਂਹਿ॥ ਕੌਣ ਸੁ ਠੌਰ ਜਹਾਂ ਹੈ ਨਾਹਿ॥੩੫੬॥
691/ਅ ਦੋਹਰਾ॥ ਜਾ ਕੀ ਹਰਿ ਸੋ ਪ੍ਰੀਤ ਹੈ ਤਿਨ ਸੋ ਹਰਿ ਕੀ ਪ੍ਰੀਤ॥
ਹਰਿ ਕੀ ਭਗਤਾ ਓਟ ਹੈ ਹਰ ਭਗਤਾ ਕਾ ਮੀਤਿ॥੩੫੭॥

ਚੌਪਈ।। ਰ੍ਵਿਦਾਸ ਗੁਸਾਂਈ ਬੋਲੀ ਬਾਣੀ।। ਕਥਾ ਪ੍ਰੇਮ ਕੀ ਆਖਿ ਵਖਾਣੀ।।
ਚਿਤਿ ਮਹਿ ਸਿਮਰੋ ਨੈਨੁ ਨਿਹਾਰੋ।। ਸ੍ਰਵਨ ਹਰਿ ਜਸੁ ਮੁੱਖ ਉਚਾਰੋ।।
ਗੋਵਿੰਦ ਪ੍ਰੀਤਿ ਨ ਮੋ ਤੇ ਹਟੇ।। ਮੈਂ ਤੌ ਮੋਲ ਲਈ ਜੀਅ ਸਟੇ।।
ਤਬ ਭਗਤਾ ਮੁਖਿ ਆਖਿ ਸੁਨਾਈ।। ਤੁਮ ਠਾਕੁਰੁ ਮਹਿ ਭੇਦੁ ਨ ਰਾਈ।।੩੫੮।।
ਦੋਹਰਾ।। ਜੁ ਤੁਮ ਕਹੋ ਸੋਈ ਸਹੀ ਸੱਤਿ ਤੁਮਾਰੀ ਬਾਤਿ।।
ਸਾਧ ਬਿਨਾ ਨਹਿ ਹੋਵਈ ਭਾਉ ਭਗਤਿ ਮਨ ਸਾਤਿ।।੩੫੯।।
ਚੌਪਈ।। ਗੋਸਟਿ ਕਰਿ ਹੂਏ ਪਰਸੰਨ।। ਆਵਣੁ ਫੇਰਿ ਆਏ ਸਬ ਮੰਨ।।
ਨਾਮਾ ਕਬੀਰੁ ਤ੍ਰਿਲੋਚਨੁ ਸੋਇ।। ਸਬ ਹੀ ਚੱਲੇ ਵਿਦਿਆ ਹੋਇ।।
ਜੋ ਜਨੁ ਸੇਵਕ ਮਿਲਤੇ ਆਇ।। ਰ੍ਵਿਦਾਸ ਭਗਤਿ ਸਬ ਲਏ ਬੁਲਾਇ।।
ਸਕਲ ਮਿਲਾਪੀ ਸਮਧੀ ਜੋਈ।। ਲਯ ਬੁਲਾਇ ਸਭੋ ਹੀ ਕੋਈ।।੩੬੦।।
ਦੋਹਰਾ।। ਅਗਯਾ ਆਈ ਰਾਮ ਕੀ ਹੌਂ ਠਾਕੁਰ ਪਹਿ ਜਾਉ।।
ਤੁਮ ਸਬ ਹੀ ਜਨ ਮਿਲਿ ਭਜਹੁ ਗਾਵਹੁ ਹਰਿ ਹਰਿ ਨਾਂਉ।।੩੬੧।।
ਚੌਪਈ।। ਦਿਨ ਅਕੀਸਵੈ ਅਜ ਤੇ ਲਾਇ।। ਹਮ ਚਲਹਿਗੇ ਕਹਿਆ ਸੁਨਾਇ।।
ਦਿਨ ਉਨੀਸ ਜਬ ਪਾਛੇ ਪਏ।। ਬੀਸੋ ਦਿਨਿ ਤਬ ਪੂਰਨੁ ਭਏ।।
ਦਿਨੁ ਇਕੀਸਵਾ ਲਾਗਾ ਆਇ।। ਸਬ ਕੋ ਆਵੈ ਮਿਲਿ ਮਿਲ ਜਾਇ।।
ਹਿੰਦੂ ਤੁਰਕ ਸਬੇ ਮਿਲਿ ਆਵਹਿ।। ਰ੍ਵਿਦਾਸ ਭਗਤ ਕਾ ਦਰਸਨ ਪਾਵਹਿ।।
ਦੋਹਰਾ।। ਖਤ੍ਰੀ ਬ੍ਰਹਮਨ ਸੂਦ੍ਰ ਵੈਸ ਆਵਹਿ ਚਾਰੋ ਬਰਨ।।
ਦਰਸਨ ਪਰਸਨ ਭਗਤਿ ਕਾ ਤਨ ਕੇ ਸਬ ਦੁਖ ਹਰਨ।।੩੬੩।।
ਚੌਪਈ।। ਚਰਨੀ ਲਾਗਾ ਸਭ ਕੋ ਆਇ।। ਦਰਸਨੁ ਕੀਆ ਹਰੇ ਅਘਾਇ।।
ਸਮਾਧਾਨੁ ਸਭਨੋ ਕਾ ਕੀਆ।। ਅਸੀਰਵਾਦੁ ਸਭਨਾ ਕੋ ਦੀਆ।।
ਜੋਗੀ ਸਨਿਯਾਸੀ ਬ੍ਰਹਮਚਾਰੀ।। ਰਿਖੀ ਮੁਨੀਸਰ ਦੂਧਾਧਾਰੀ।।
ਤਪਸੀ ਔਰੁ ਬੈਸਨੋ ਜੋਈ।। ਭਗਤ ਕੀਰਤਨੀ ਪੰਡਿਤੁ ਕੋਈ।।੩੬੪।।
ਦੋਹਰਾ।। ਖਾਨ ਖਵੀ ਨ ਉਤਮੁ ਨੀਚੁ, ਰਾਉ ਰੰਕੁ ਉਮਰਾਉ।।
ਸਬ ਚਲਿਯਾਈ ਪ੍ਰਿਥਵੀ ਸਿਮਰਾਵੈ ਹਰਿ ਨਾਉ।।੩੬੫।।
692/ੳ ਚੌਪਈ।। ਦਿਨਿ ਇਕੀਸਵੈ ਭਈ ਪਰਾਤਿ।। ਏਕ ਘੜੀ ਆਗੇ ਪਰਭਾਤਿ।।
ਕਰਿ ਇਸਨਾਨੁ ਹੂਆ ਤਯਾਰੁ।। ਧਯਾਨੁ ਸਿਮਰਨੁ ਕਹਿ ਭਯਾ ਉਜਾਰੁ।।
ਮਸਤਕਿ ਲੀਆ ਤਿਲਕੁ ਚਚਾਇ।। ਬੈਸਨੋ ਬਸਤ੍ਰ ਅੰਗਿ ਉਚਾਇ।।
ਖੀਰੋਦਕ ਧੋਤੀ ਚਾਦਰ ਲਈ।। ਕੁਸਾ ਬਿਛਾਇ ਭੂਮ ਪਰ ਦਈ।।੩੬੬।।

ਦੋਹਰਾ।। ਰਾਮ ਰਾਮ ਕਹਿ ਸਭਨ ਕੌ ਰ੍ਵਿਦਾਸ ਧਯਾਨੁ ਲਗਾਇ।।
ਸਾਇਤਿ ਪਹੁਤੀ ਆਇ ਤਬ ਗਯਾ ਰ੍ਵਿਦਾਸ ਸਮਾਇ।।੩੬੭।।
ਚੌਪਈ।। ਬਿਬਾਨ ਸੁਖਾਸਨ ਲੈ ਬਿਸੁਨਾਥ।। ਭਗਤਿ ਲਏ ਸਗਲੇ ਪ੍ਰਭਿ ਸਾਥਿ।।
ਅਨਹਤ ਸਬਦ ਬਜੰਤ੍ਰ ਬਜਾਏ।। ਰ੍ਵਿਦਾਸ ਭਗਤ ਕੌ ਲੈਣੇ ਆਏ।।
ਨਗਰ ਮਾਹਿ ਹੋਈ ਘਨਘੋਰ।। ਸਮਝਿ ਨ ਸਕੈ ਕੋਈ ਹੋਰੁ।।
ਜਬ ਠਾਕੁਰ ਜੀ ਨੇੜੇ ਹੋਇ।। ਰ੍ਵਿਦਾਸ ਭਗਤ ਕ੍ਰ ਜੋਰ ਖਰੋਇ।।੩੬੮।।
ਦੋਹਰਾ।। ਆਵਹੁ ਜੀ ਪ੍ਰਭ ਕ੍ਰਨਹਾਰ ਦੀਨ ਦਿਆਲ ਗੁਪਾਲ।।
ਤ੍ਰਿਗੁਣ ਨਾਥ ਅਨਾਥ ਹਰਿ ਸਬਲ ਦੇਵ ਕਿਰਪਾਲ।।੩੬੯।।
ਚੌਪਈ।। ਬਿਨਤੀ ਬਹੁਤੁ ਕਹੀ ਰਿਵਦਾਸ।। ਦੁਇ ਕਰਿ ਜੋਰ ਕਰੀ ਅਰਦਾਸ।।
ਸਾਵਧਾਨ ਠਾਕੁਰ ਨਿਜ ਆਏ।। ਰ੍ਵਿਦਾਸੁ ਸੁਖਾਸਨ ਲਯੋ ਚਢਾਏ।।
ਸਚਖੰਡ ਬੈਕੁੰਠ ਸਿਧਾਰੇ।। ਨਿਰਗੁਨ ਮਹਲ ਚੜੇ ਜਨ ਪਿਯਾਰੇ।।
ਪਾਛੈ ਲੋਗ ਭਏ ਹੈਰਾਨੁ।। ਰ੍ਵਿਦਾਸ ਭਗਤੁ ਅਬ ਥਾ ਸਵਧਾਨ। ੩੭੦।।
ਦੋਹਰਾ।। ਹਾਇ ਹਾਇ ਸਬ ਜਗੁ ਕਰੈ ਭਲਾ ਭਗਤੁ ਰਿਵਦਾਸੁ।।
ਭਗਤ ਚਲਾਣਾ ਦੇਖਿ ਕੈ ਸਭੁ ਜਗੁ ਭਯੋ ਉਦਾਸੁ।।੩੭੧।।
ਸੋਰਠਾ।। ਲੋਗ ਭਏ ਹੈਰਾਨੁ ਸਬ ਜਗ ਉਸਤਤਿ ਕਹਿ ਉਠਾ।।
ਹਿੰਦੂ ਮੁਸਲਮਾਨੁ ਸਬ ਹੀ ਝੁਰਹਿ ਸਲਾਹਿ ਕਰਿ।।੩੭੨।।
ਚੌਪਈ।। ਕੋਈ ਕਹੈ ਭਗਤ ਭਗਵਾਨੁ।। ਕੋਈ ਕਹੈ ਬਡੋ ਸੁਰ ਗਿਯਾਨੁ।।
ਹਿੰਦੂ ਬੋਲੈ ਦੇਹੁ ਜਲਾਇ।। ਕਹਹਿ ਤੁਰਕ ਹਮ ਦੇਹਿ ਦਬਾਇ।।
ਦੋਊ ਝਗਰਹਿ ਆਪਸ ਮਾਂਹਿ।। ਜਿਦਿ ਕਾਈ ਧਿਰਿ ਛੋਡੇ ਨਾਂਹਿ।।
ਭਯਾ ਅਦਿਸਟੁ ਰ੍ਵਿਦਾਸ ਸਰੀਰੁ।। ਦੋਊ ਮਜਬ ਭਏ ਦਲਗੀਰ।।੩੭੩।।
ਦੋਹਰਾ।। ਅਦਿਸਟੁ ਭਯੋ ਰਿਵਦਾਸ ਬਪੁ ਝਗਰਾ ਰਹਿਯੋ ਨ ਕੋਇ।।
692/ਅ ਹਿੰਦੂ ਮੁਸਲਮਾਨ ਦੁਇ ਆਪ ਰਹੈ ਖੜੋਇ।।੩੭੪।।
ਚੌਪਈ।। ਰਾਂਮ ਰਾਂਮ ਹਿੰਦੂ ਕਹਿ ਰਮੇ।। ਅਲਹੁ ਤੁਰਕ ਕਹਹਿ ਤਿਤੁ ਸਮੇ।।
ਧੰਨੁ ਧੰਨੁ ਰ੍ਵਿਦਾਸ ਗੁਸਾਂਈ।। ਕਹਿ ਉਠੀ ਸਗਲੀ ਲੋਗਾਈ।।
ਬੋਲਹੁ ਰਾਮ ਰਾਮ ਸਬ ਕੋਈ।। ਰਾਮੁ ਕਹੈ ਤਿਸ ਕੀ ਗਤਿ ਹੋਈ।।
ਨਾਨਕ ਪੰਥੀ ਜਨੁ ਦਰਬਾਰੀ।। ਭਗਤਾ ਵਿਟਹੁ ਸਦ ਬਲਿਹਾਰੀ।।੩੭੫।।
ਦੋਹਰਾ।। ਜਹਾਂ ਰਾਮ ਕੌ ਨਾਮ ਹੈ ਤਹਾਂ ਨ ਜਮ ਕੌ ਕਾਮੁ।।
ਪੁਤ ਹੇਤ ਅਜਮਲ ਕਹਿਯੋ ਗਯੌ ਰਾਮ ਕੇ ਧਾਮ।।੩੭੬।।

ਦੋਹਰਾ।। ਪਤਿਤ ਉਧਾਰੇ ਪਾਰਬ੍ਰਹਮ ਸੁਨਹੁ ਪੁਰਾਨੀ ਸਾਖ।।
ਰਾਮ ਨਾਮ ਗਨਕਾ ਤਰੀ, ਰਹੀ ਨ ਕਾਈ ਬਿਯਾਖ।।੩੭੭।।
ਦੋਹਰਾ।। ਮਾਨਸ ਕੀ ਕਹ ਚਲੀ ਹੈ ਪਾਹਨ ਤਾਰੇ ਰਾਮ।।
ਰਾਰਾ ਮੰਮਾ ਦੁਇ ਲਿਖੇ ਤਰਤੇ ਦੇਖੇ ਆਮ।।੩੭੮।।
ਦੋਹਰਾ।। ਬਾਣੀ ਪੂਚੀ ਪੂਰੀ ਭਈ ਰ੍ਵਿਦਾਸ ਕਥਾ ਪ੍ਰਵਾਨ।।
ਕਥਾ ਆਗੇ ਜੈ ਦੇਵ ਕੀ, ਸੁਨਹੁ ਸਭੇ ਕ੍ਰ ਧਯਾਨ।।੩੭੯।।੨੨।।
ਇਤਿ ਪੂਚੀ ਸ੍ਰੀ ਗੁਸਾਈ ਰਿਵਦਾਸ ਕੀ ਪੂਚੀ ਸੰਪੂਰਨ।।੨੨।।

# ਕੁਸ਼ਲਦਾਸ

## (1873 ਬਿ./1816 ਈ.)

ਗੁਰੂ ਨਾਨਕ ਦੇਵ ਯੂਨੀਵਰਸਿਟੀ ਲਾਇਬ੍ਰੇਰੀ ਦੇ ਦੁਰਲੱਭ ਸੰਗ੍ਰਹਿ ਵਿਚ ਇਕ ਹੱਥ-ਲਿਖਤ ਗ੍ਰੰਥ 598 ਨੰ: ਅਨੁਸਾਰ ਮੌਜੂਦ ਹੈ। ਇਸ ਵਿਚ ਹੋਰਨਾਂ ਰਚਨਾਵਾਂ ਤੋਂ ਉਪਰੰਤ ਕੁਸ਼ਲਦਾਸ ਦੁਆਰਾ ਰਚਿਤ ਮੀਣਿਆਂ ਦੀ ਬਾਣੀ ਵੀ ਪ੍ਰਾਪਤ ਹੈ। ਬੇਸ਼ੱਕ ਕੁਸ਼ਲਦਾਸ ਦੇ ਜੀਵਨ ਬਾਰੇ ਬਹੁਤਾ ਕੁਝ ਨਹੀਂ ਮਿਲਦਾ ਪਰ ਰਚਨਾ ਵਿਚਲੀਆਂ ਗਵਾਹੀਆਂ ਦੇ ਆਧਾਰ 'ਤੇ ਅਸੀਂ ਇਨ੍ਹਾਂ ਬਾਰੇ ਥੋੜ੍ਹਾ ਬਹੁਤ ਕਿਆਸ ਜ਼ਰੂਰ ਲਾ ਸਕਦੇ ਹਾਂ।

ਕੁਸ਼ਲਦਾਸ ਨੇ ਗੁਰੂ ਨਾਨਕ ਦੇਵ ਜੀ ਤੋਂ ਗੁਰੂ ਅਰਜਨ ਦੇਵ ਜੀ ਤਕ ਸਿੱਖ ਗੁਰੂਆਂ ਦੀ ਮਹਿਮਾ, ਪ੍ਰਿਥੀਚੰਦ ਦੀ ਗੱਦੀ ਦੇ ਵਾਰਸਾਂ ਮਿਹਰਬਾਨ, ਹਰਿ ਜੀ, ਕਮਲ ਨੈਨ, ਅਭੈ ਰਾਮ, ਨਿਰਭਉ ਅਤੇ ਦੀਦਾਰ ਦਾਸ ਦਾ ਕ੍ਰਮਵਾਰ ਜੱਸ ਗਾਇਨ ਕਰਦਿਆਂ ਗੁਰੂ ਗ੍ਰੰਥ ਸਹਿਬ ਵਿਚ ਸੰਮਿਲਤ ਕੁੱਝ ਭਗਤ, ਕਬੀਰ, ਨਾਮਦੇਵ, ਰਵਿਦਾਸ ਆਦਿ ਦੀ ਉਪਮਾ ਵੀ ਕੀਤੀ ਹੈ। ਇਸ ਤੋਂ ਕੁਸ਼ਲਦਾਸ ਦਾ ਮੀਣਿਆਂ ਦਾ ਸਿੱਖ ਹੋਣ ਬਾਰੇ ਕੋਈ ਸ਼ੱਕ ਦੀ ਗੁੰਜਾਇਸ਼ ਬਾਕੀ ਨਹੀ ਰਹਿ ਜਾਂਦੀ। ਰਚਨਾ ਵਿਚ ਉਹ ਆਪਣੇ ਗੁਰੂ ਦਾ ਜ਼ਿਕਰ ਕਰਦਾ ਲਿਖਦਾ ਹੈ:

> ਅਭੈ ਰਾਮ ਗੁਰ ਮੇਰਾ ਪੂਰਾ ਸਿਵ ਘਰਿ ਦਾਤਾ ਸਰਨੀ ਸੂਰਾ॥੮॥[1]

ਇਸ ਤੋਂ ਇਹ ਸਿੱਟਾ ਕੱਢਿਆ ਜਾ ਸਕਦਾ ਹੈ ਕਿ ਆਪ ਨੇ ਅਭੈ ਰਾਮ ਤੋਂ ਦੀਕਸ਼ਾ ਪ੍ਰਾਪਤ ਕੀਤੀ ਸੀ। ਆਪ ਦੀ ਰਚਨਾ ਅਨੁਸਾਰ ਆਪ ਨੇ ਉਸਤਤਿ ਦੀ ਇਹ ਪੋਥੀ ਦੀਦਾਰ ਦਾਸ ਦੇ ਦੇਹਾਂਤ ਤੋਂ ਇਕ ਸਾਲ ਬਾਅਦ 1873 ਬਿ. (1816 ਈ.) ਵਿਚ ਸਮਾਪਤ ਕੀਤੀ।[2] ਇਸ ਤਰ੍ਹਾਂ ਕੁਸ਼ਲਦਾਸ ਦਾ ਸਮਾਂ 1800 ਬਿ. ਤੋਂ 1873 ਬਿ. ਤਕ ਟਾਂਕਿਆ ਜਾ ਸਕਦਾ ਹੈ।

---

1. ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਹੱਥ ਲਿਖਤ ਨੰ. 598, ਪੰਨਾ 263.
2. ਉਹੀ, ਪੰਨਾ 174.

ਮੀਣਿਆਂ ਦੀ ਬਾਣੀ ਤੋਂ ਬਿਨਾਂ ਇਸ ਗ੍ਰੰਥ ਵਿਚ 'ਸਵੱਈਏ ਉਸਤਤਿ ਸ੍ਰੀ ਗੁਰੂ ਅਮਰਦਾਸ ਜੀ', 'ਉਸਤਤਿ ਆਦਿ ਪੁਰਖ ਨਿਰੰਜਨ ਦੇਉ ਜੀ', 'ਦਸ ਅਵਤਾਰ ਵਰਨਨੰ', 'ਬਾਰਹ ਮਾਂਹਾਂ ਦਸਾਂ ਅਵਤਾਰਾਂ ਕਾ', 'ਬਾਰਹ ਮਾਂਹਾਂ ਸਹੰਸਰ ਨਾਮ ਕਾ', 'ਕੁਰਸੀ ਸ੍ਰੀ ਸਤਿਗੁਰੂ ਬਾਬੇ ਨਾਨਕ ਜੀ ਕੀ', 'ਰਾਗ ਗਉੜੀ ਕੀ ਵਾਰ ਉਸਤਤਿ ਕੀ ਸਲੋਕਾਂ ਨਾਲ', 'ਰਾਗ ਗਉੜੀ ਵਾਰ ਭਗਤ ਵਸਚਲ ਕੀ ਸਲੋਕਾਂ ਨਾਲ', 'ਵਾਰ ਪਾਤਸ਼ਾਹੀਆਂ ਕੀ ਲਿਖੀ ਸਲੋਕਾਂ ਨਾਲ', 'ਰਾਗ ਗਉੜੀ ਵਾਰ ਸੁਕਦੇਵ ਲੀਲਾ ਕੀ', ਅਤੇ 'ਵਾਰ ਤਿਲੰਗ ਭਗਤਾਵਲੀ ਕੀ' ਵੀ ਪ੍ਰਾਪਤ ਹਨ। ਪਰ ਇਨ੍ਹਾਂ ਵਿਚ ਕਿਸੇ ਉਤੇ ਵੀ ਰਚਨਾ-ਕਾਲ ਦਰਜ ਨਹੀਂ ਹੈ।

ਕੁਸ਼ਲਦਾਸ ਨੇ ਭਗਤ ਰਵਿਦਾਸ-ਮਹਿਮਾਂ ਕਰਦਿਆਂ ਭਗਤ ਜੀ ਨੂੰ ਵੱਡਾ ਭਗਤਿ ਦਸਦਿਆਂ ਉਨ੍ਹਾਂ ਦੇ ਜੀਵਨ ਵਿਚ ਠਾਕੁਰਾਂ ਦਾ ਗੋਦੀ ਵਿਚ ਪੈਣਾ ਅਤੇ ਗੰਗਾ ਮਈਆ ਦਾ ਬਾਂਹ ਕੱਢ ਕੇ ਕਸੀਰਾ ਫੜਨ ਦੀ ਘਟਨਾ ਦਾ ਹਵਾਲਾ ਦਿੱਤਾ ਹੈ। ਇਹ ਪਾਠ ਅੱਗੇ ਦਿੱਤਾ ਜਾਂਦਾ ਹੈ।

ਭਗਤ ਬਡੋ ਰਵਿਦਾਸੁ ਹੈ ਕਿਆ ਮਹਮਾ ਗਾਏ॥
ਸਿੰਘ ਰੂਪ ਹਰਿ ਧਾਰਿਆ ਦਿਜ ਸਕਲ ਡਰਾਏ॥
ਠਾਕੁਰ ਹੋਇ ਗੋਦੀ ਪਏ ਰਵਿਦਾਸ ਬੁਲਾਏ॥੯॥
ਸਲੋਕ॥ ਵਾਹੁ ਵਾਹੁ ਹਰਿ ਭਗਤਿ ਹੈ ਜੋ ਜਪ ਤੇ ਹਰਿ ਨਾਉ॥
ਤਿਨ ਕੀ ਮਹਿਮਾ ਅਤਿ ਬਡੀ ਸਚਖੰਡ ਜਿਨ ਗਾਉ॥
ਲੀਓ ਕਸੀਰਾ ਗੰਗ ਮਾਤ ਤਬ ਕੂਜਾ ਕਢਾਏ॥
ਬਾਦਸਾਹ ਗੰਗ ਪਿਖੀ ਜੰਬ ਚਾਮ ਉਠਾਏ॥
ਰਵਿਦਾਸੇ ਚਰਨੀ ਲਗੋ ਬਾਦਸਾਹੁ ਸੁਆਏ॥

# ਭਗਤਿ ਪ੍ਰੇਮਾਕਰਿ

'ਭਗਤਿ ਪ੍ਰੇਮਾਕਰਿ' ਕਵੀ ਜੱਸਾ ਸਿੰਘ ਦੇ ਨਾਮ ਉਤੇ ਮਿਲਦਾ ਕੇਵਲ ਇਕੋ ਇਕ ਗ੍ਰੰਥ ਹੈ ਜੋ ਸਿੱਖ ਰੈਫਰੈਂਸ ਲਾਇਬ੍ਰੇਰੀ, ਅਮ੍ਰਿਤਸਰ ਵਿਚ 6509 ਨੰਬਰ ਅਨੁਸਾਰ ਪ੍ਰਾਪਤ ਹੈ। ਇਸ ਗ੍ਰੰਥ ਦੇ ਅੰਤ ਉਤੇ ਕਵੀ ਆਪਣੇ ਬਾਰੇ ਸੂਚਨਾ ਦਿੰਦਿਆਂ ਦੱਸਦਾ ਹੈ ਕਿ ਉਹ ਫਗਵਾੜਾ ਵਾਸੀ, ਰਤਨ ਚੰਦ ਦਾ ਸਪੁੱਤਰ ਹੈ। ਇਹ ਗ੍ਰੰਥ 1883 ਬਿਕ੍ਰਮੀ ਵਿਚ ਲਿਖਿਆ ਗਿਆ[1], ਜਿਸ ਵਿਚ 24 ਭਗਤਾਂ ਦਾ ਜੀਵਨ ਚਰਿਤ੍ਰ ਮਿਲਦਾ ਹੈ। ਗ੍ਰੰਥ ਦੇ ਕੁੱਲ 191 ਪੱਤਰੇ ਹਨ। ਭਗਤ ਰਵਿਦਾਸ ਦੀਆਂ 10 ਘਟਨਾਵਾਂ ਦਾ ਵਰਣਨ ਹੈ ਜਿਨ੍ਹਾਂ ਵਿੱਚੋਂ 8 ਪੋਥੀ ਪ੍ਰੇਮ ਅੰਬੋਧ ਵਾਲੀਆਂ ਹਨ ਪਰ ਵਰਨਣ ਕਰਨ ਦਾ ਢੰਗ ਕਵੀ ਦਾ ਆਪਣਾ ਨਵੇਕਲਾ ਹੈ। 'ਭਗਤ ਮਾਲ ਸਟੀਕ' ਤੇ ਕੁੱਝ ਹੋਰ ਗ੍ਰੰਥ ਕਵੀ ਕੀਰਤ ਸਿੰਘ ਦੇ ਨਾਮ ਉਤੇ ਵੀ ਮਿਲਦੇ ਹਨ। ਕਵੀ ਜਸਾ ਸਿੰਘ ਤੇ ਕੀਰਤ ਸਿੰਘ ਦੀ ਸ਼ੈਲੀ ਇਤਨੀ ਮਿਲਦੀ ਹੈ ਕਿ ਕਈ ਥਾਵਾਂ 'ਤੇ ਤਾਂ ਇੰਨ ਬਿੰਨ ਉਹੋ ਸਤਰਾਂ ਹਨ। ਭਗਤ ਰਵਿਦਾਸ ਵਾਲੇ ਪਾਠ ਵਿਚ ਤਾਂ ਜਸਾ ਸਿੰਘ ਦੀ ਥਾਂ ਬਹੁਤ ਸਾਰੀਆਂ ਲਾਈਨਾਂ ਕਵੀ ਕੀਰਤ ਸਿੰਘ ਦੇ ਨਾਮ ਹੇਠ ਹਨ। ਮਿਸਾਲ ਵਜੋਂ:-

ਕੀਰਤ ਸਿੰਘ ਮਤਹੀਨ ਕਹਾ ਬਰਨੈ ਜਨ ਕੈ ਗੁਨ।।[2]
ਕੀਰਤ ਮ੍ਰਿਗੇਸ਼ ਨਰ ਨਾਰਿਨ ਕੀ ਭੀਰ ਭਈ ਕਰੇ ਇਸਨਾਨ।।[3]
ਕੀਰਤ ਬਖਾਨ ਗੰਗ ਉਪਰੀ ਕਠੌਤੀ ਪੁਨ...............।।[4]

---

1. ਸੰਮਤ ਬਿਕ੍ਰਮ ਲਿਖਤਿ ਸੰਭੁ ਮੁਖ ਦਿਗਜ ਬਸੁ ਸਸਿ।
ਅਸੁ ਦਸਮੀ ਬਿਜੈ ਗ੍ਰੰਥ ਰਚਯੋ ਭਗਤੇ ਜਸ।
ਦੇਸ ਪੰਜਾਬੈ ਮਾਹਿ ਨਗਰੁ ਸੁਭ ਫਗਵਾੜਾ ਕਰ।
ਮੰਜਲ ਜੋ ਸਨਬੰਸ ਤਾਹਿ ਮਧ ਰਤਨ ਚੰਦ ਬਰ।
ਤਿਹਸੁਤ ਜਸਾ ਸਿੰਘ ਕ੍ਰਿਤਕਰੀ, ਭਗਤਿ ਪ੍ਰੇਮਾਕਰਿ ਨਾਮ ਤਿਹ।।
ਕਰ ਕ੍ਰਿਪਾ ਦੀਜੀਐ ਦਾਸ ਕੌ ਸੰਤ ਚਰਨ ਰਜ ਇਛ ਇਹ। 109।।
ਵੇਖੋ ਹੱਥ ਲਿਖਤ ਨੰ: 6509 ਸਿੱਖ ਰੈਫਰੈਂਸ ਲਾਇਬ੍ਰੇਰੀ, ਅੰਮ੍ਰਿਤਸਰ, ਪੱਤਰਾ-189-90.
2. ਉਹੀ, ਪੱਤਰਾ 129.
3. ਉਹੀ, ਪੱਤਰਾ 130.
4. ਉਹੀ, ਪੱਤਰਾ 132.

ਪਾਹਨ ਕੀਰਤ ਸਿੰਘ ਤਰੇ ਜਾ ਦਿਨ ਤੇ ਰਵਿਦਾਸ॥[5]

ਕੀਰਤ ਮ੍ਰਿਗੇਸ ਜਗ ਲੋਗਨ ਕੀ ਰੀਤਿ ਯਹ॥[6]

ਸੰਭਵ ਹੈ ਕਵੀ ਕੀਰਤ ਸਿੰਘ ਦਾ ਹੀ ਮੁਢਲਾ ਨਾਮ ਜਸਾ ਸਿੰਘ ਹੋਵੇ ਅਤੇ ਬਾਅਦ ਵਿਚ ਪਟਿਆਲਾ ਦਰਬਾਰ ਨੌਕਰੀ ਕਰਦਿਆਂ ਉਸਨੇ ਆਪਣਾ ਨਾਮ ਕੀਰਤ ਸਿੰਘ ਰੱਖ ਲਿਆ ਹੋਵੇ। ਕਵੀ ਕੀਰਤ ਸਿੰਘ ਪਟਿਆਲੇ ਮਹਾਰਾਜਾ ਨਰੇਂਦਰ ਸਿੰਘ ਦੇ ਦਰਬਾਰ ਵਿਚ ਮੁਲਾਜਮ ਸੀ। ਇਸ ਨੇ ਪਟਿਆਲਾ ਦਰਬਾਰ ਵਿਚ ਰਹਿੰਦਿਆਂ 'ਅਨੂਪ ਰਮਾਇਣ' ਤੇ 'ਸਤਸੈਯਾ ਰਮਾਇਣ'ਸੰਮਤ 1917, 'ਭਗਵਤ ਦਸਮ ਸਕੰਧ', ਸੰਮਤ 1927, 'ਕੀਰਤਿ ਰਮਾਯਣ ਸੰਮਤ 1917 ਅਤੇ 'ਸਿੰਘਾਸਨ ਬਤੀਸੀ' ਆਦਿ ਗ੍ਰੰਥ ਸੰਮਤ 1927 ਰਚੇ ਹਨ। ਸੰਭਵ ਹੈ ਭਗਤਿ ਪ੍ਰੇਮਾਕਰਿ ਵੀ ਇਸ ਨੇ ਏਥੇ ਹੀ ਮੁੜਕੇ ਰਚਿਆ ਹੋਵੇ ਕਿਉਂਕਿ ਇਸਦੀ ਪੁਰਾਣੀ ਕਾਪੀ ਕੇਵਲ 10 ਸਾਲ ਬਾਅਦ ਦੀ ਹੈ। ਕਵੀ ਕੀਰਤ ਸਿੰਘ ਦੇ 'ਭਗਤ ਮਾਲ ਸਟੀਕ, ਵਿਚ ਘਟਨਾਵਾਂ ਕਵੀ ਜਸਾ ਸਿੰਘ ਨਾਲੋਂ ਗਿਣਤੀ ਵਿਚ ਵਧੇਰੇ ਤੇ ਵਿਸਥਾਰ ਪੂਰਬਕ ਹਨ। ਭਗਤ ਰਵਿਦਾਸ ਵਾਲੇ ਪਾਠ ਵਿਚ ਕਵੀ ਜਸਾ ਸਿੰਘ ਨੇ 10 ਘਟਨਾਵਾਂ ਦਾ ਜ਼ਿਕਰ ਕੀਤਾ ਹੈ ਜਦੋਂ ਕਿ ਕਵੀ ਕੀਰਤ ਸਿੰਘ 20 ਘਟਨਾਵਾਂ ਦਾ ਜ਼ਿਕਰ ਕਰਦਾ ਹੈ। ਇਨ੍ਹਾਂ ਦੋਵਾਂ ਰਚਨਾਵਾਂ ਵਿਚ ਸ਼ਬਦਾਂ, ਵਾਕਾਂ ਤੇ ਵਾਕਾਂਸ਼ ਵਿਚ ਚੋਖੀ ਸਮਾਨਤਾ ਹੈ।

ਇਸ ਤਰ੍ਹਾਂ ਕਵੀ ਜਸਾ ਸਿੰਘ ਤੇ ਕੀਰਤ ਸਿੰਘ ਇਕੋ ਕਵੀ ਦੇ ਦੋ ਨਾਮ ਜਾਪਦੇ ਹਨ। ਪਾਠਕਾਂ ਦੀ ਸਹੂਲਤ ਲਈ ਅਸੀਂ ਕਵੀ ਜਸਾ ਸਿੰਘ ਦੇ ਗ੍ਰੰਥ 6509 ਵਿੱਚੋਂ ਮਿਲਦਾ ਪਾਠ ਹੂ-ਬਹੂ ਦੇ ਰਹੇ ਹਾਂ, ਪਰ ਕਵੀ ਕੀਰਤ ਸਿੰਘ ਦੇ ਗ੍ਰੰਥ ਦੇ ਪਾਠ ਲਈ ਅਸੀਂ ਸਿ.ਰੈ.ਲਾ. ਅੰਮ੍ਰਿਤਸਰ ਦੇ ਖਰੜਾ ਨੰ. 780 ਜਿਸ ਦਾ ਲਿਪੀ-ਕਾਲ ਸੰਬਤ 1896 ਹੈ, ਨੂੰ ਮੂਲ-ਆਧਾਰ ਖਰੜਾ ਬਣਾਇਆ ਹੈ।[7] ਇਸ ਤੋਂ ਪਹਿਲਾਂ ਦਾ ਇਕ ਖਰੜਾ ਡਾ. ਦੇਵਿੰਦਰ ਸਿੰਘ ਵਿਦਿਆਰਥੀ ਜੀ ਦੇ ਨਿੱਜੀ ਸੰਗ੍ਰਹਿ ਵਿਚ ਸੰਮਤ 1893 ਦਾ ਨਾਭਾ ਦਰਬਾਰ ਦੇ ਲਿਖਾਰੀ ਰਾਮ ਸਿੰਘ ਦਾ ਲਿਖਿਆ ਹੁੰਦਾ ਸੀ ਜੋ ਪੰਜਾਬੀ ਦੁਨੀਆਂ ਦੇ ਅੰਕ 1971 ਵਿਚ ਪ੍ਰਕਾਸ਼ਤ ਹੋ ਚੁਕਾ ਹੈ, ਨੂੰ ਅਸੀਂ ਮੂਲ-ਆਧਾਰ ਨਾਲ ਮੇਲਾਨ ਕਰਨ ਲਈ ਹੀ ਵਰਤਿਆ ਹੈ। ਕਿਉਂਕਿ

5. ਉਹੀ, ਪੱਤਰਾ 136.
6. ਉਹੀ, ਪੱਤਰਾ 136.
7. ਇਤਿ ਸ੍ਰੀ ਭਗਤ ਮਾਲ ਮੂਲ ਕ੍ਰਿਤ ਸ੍ਰੀ ਨਾਭਾ ਜੀ ਕੀ, ਟੀਕਾ ਕਵਿ ਕੀਰਤ ਸਿੰਘ ਕ੍ਰੀ ਸੰਪੂਰਨੰ। ਸੁਭਮਸਤ ਹਰੇ ਕਿਸਨ ਜੀ। ਸੰਮਤ 1896, ਮਹੀਨਾ ਅੱਸੂ ਸੁਦੀ ਚੌਥ, ਪੋਥੀ ਸੰਪੂਰਣ। ਲਿਖਾਰੀ ਕੀ ਭੁਲ ਚੁਕ ਬਖਸ ਕਰ ਪੜਨੀ। ਜੈਨਾਰਾਇਣ। ਪੱਤਰਾ 145.

ਹੁਣ ਇਹ ਖਰੜਾ ਡਾ. ਵਿਦਿਆਰਥੀ ਜੀ ਪਾਸੋਂ ਗੁੰਮ ਹੋ ਚੁਕਾ ਹੈ ਜਿਸ ਕਰਕੇ ਅਸੀਂ ਉਸ ਦੇ ਦਰਸ਼ਨ ਨਹੀਂ ਕਰ ਸਕੇ। ਡਾ. ਵਿਦਿਆਰਥੀ ਜੀ ਵਾਲੇ ਖਰੜੇ ਨੂੰ ਪ੍ਰਕਾਸ਼ਤ ਪਾਠ ਨਾਲ ਮੇਲਾਨ ਕਰਦਿਆਂ 'ੳ' ਪ੍ਰਤੀ ਮਿਥਿਆ ਗਿਆ ਹੈ। ਕਵੀ ਕੀਰਤ ਸਿੰਘ ਦੇ ਹੇਠ-ਲਿਖੇ ਹੋਰ ਗ੍ਰੰਥ ਪਾਠ ਮੇਲਾਨ ਲਈ ਵਰਤੇ ਗਏ ਹਨ:-

1. ਹੱਥ-ਲਿਖਿਤ ਨੰ. 702 ਗੁ.ਨਾ. ਦੇਵ ਯੂਨੀਵਰਸਿਟੀ ਦਾ ਇਹ ਹੱਥ-ਲਿਖਿਤ ਗ੍ਰੰਥ ਜਿਸਦੇ 466 ਪੱਤਰੇ ਹਨ, ਜੁੜਵੇਂ ਅੱਖਰਾਂ ਅੰਦਰ ਲਿਖਿਆ ਗਿਆ ਹੈ।

ਇਸ ਦਾ ਕਾਗਜ਼ ਕਸ਼ਮੀਰੀ ਤੇ ਅੱਖਰਾਂ ਦੀ ਬਨਾਵਟ ਪੁਰਾਣੀ ਹੈ। ਇਸ ਦੇ ਦੋਨੋਂ ਪਾਸੇ ਲਾਲ, ਪੀਲਾ, ਨੀਲਾ ਰੰਗਦਾਰ ਹਾਸ਼ੀਆ ਹੈ। ਗ੍ਰੰਥ ਵਿਚ ਕੁੱਲ 162 ਭਗਤਾਂ ਦਾ ਜੀਵਨ ਚਰਿਤ੍ਰ ਵਰਣਨ ਕੀਤਾ ਗਿਆ ਹੈ। ਭਗਤ ਰਵਿਦਾਸ ਬਾਰੇ ਸੂਚਨਾ 81ਵੇਂ ਨੰਬਰ ਉਤੇ ਪੱਤ੍ਰਾ 266 ਤੋਂ 276 ਮਿਲਦੀ ਹੈ। ਗ੍ਰੰਥ ਦੇ ਰਚਨਾ-ਕਾਲ, ਲਿਪੀ-ਕਾਲ ਜਾਂ ਕਵੀ ਬਾਰੇ ਕੋਈ ਸੂਚਨਾ ਨਹੀਂ ਮਿਲਦੀ। ਪਰ ਇਸ ਗ੍ਰੰਥ ਵਿਚ ਨਾਭਾ ਦਾਸ ਦੀ 'ਭਗਤ ਮਾਲ' ਦੇ ਮੂਲ ਛਪੇ ਵੀ ਹਨ। ਪਾਠ-ਮੇਲਾਨ ਲਈ ਇਸ ਨੂੰ 'ਅ' ਪ੍ਰਤੀ ਮੰਨਿਆ ਗਿਆ ਹੈ।

2. ਹੱਥ ਲਿਖਿਤ ਨੰ. 2573 ਸੈਂਟਰਲ ਪਬਲਿਕ ਲਾਇਬ੍ਰੇਰੀ, ਪਟਿਆਲਾ ਦੇ ਇਸ ਗ੍ਰੰਥ ਨੂੰ ਪਾਠ-ਮੇਲਾਨ ਲਈ ਵਰਤਦਿਆਂ 'ੲ' ਪ੍ਰਤੀ ਮੰਨਿਆ ਹੈ। ਇਹ ਗ੍ਰੰਥ 223 ਪੱਤਰਿਆਂ ਦਾ ਬਿਨਾਂ ਜਿਲਦ ਤੋਂ ਹੈ। ਪਹਿਲਾ ਤੇ ਅੰਤਲਾ ਪੱਤਰਾ ਫਟਿਆ ਹੈ, ਲਿਖਾਈ ਸੁੰਦਰ, ਸ਼ੁੱਧ ਤੇ ਸਾਫ ਤੇ ਹਾਸ਼ੀਆ ਸਾਦਾ, ਗ੍ਰੰਥ ਦੇ ਕੁੱਲ 300 ਛੰਦ ਹਨ। ਭਗਤ ਰਵਿਦਾਸ ਬਾਰੇ ਜਾਣਕਾਰੀ ਪੱਤਰਾ 141 ਤੋਂ 145 ਤਕ 57 ਛੰਦਾਂ ਵਿਚ ਦਿੱਤੀ ਗਈ ਹੈ। ਆਰੰਭ ਵਿਚ ਸ੍ਰੀ ਨਾਭਾ ਦਾਸ ਦਾ ਜੀਵਨ ਹੈ। ਗ੍ਰੰਥ ਦੇ ਰਚਨਾ-ਕਾਲ, ਲਿਪੀ-ਕਾਲ ਆਦਿ ਬਾਰੇ ਕੋਈ ਸੂਚਨਾ ਨਹੀਂ ਦਿੱਤੀ ਗਈ। ਲੇਖਕ ਨੇ 'ਕ' ਦੀ ਥਾਂ 'ਦ', ਔਕੜ ਦੀ ਥਾਂ ਹੋੜਾ, 'ਵ' ਦੀ ਥਾਂ 'ਬ' ਵਰਤਿਆ ਹੈ। ਜਿਸ ਨੂੰ ਅਸੀਂ ਪਾਠ ਭੇਦਾਂ ਵਿਚ ਦੇਣ ਦੀ ਲੋੜ ਨਹੀਂ ਸਮਝੀ।

3. ਹੱਥ ਲਿਖਿਤ ਨੰ. 1928 ਸੈਂਟਰਲ ਪਬਲਿਕ ਲਾਇਬ੍ਰੇਰੀ ਦੇ ਹੀ ਇਸ ਗ੍ਰੰਥ ਨੂੰ 'ਸ' ਪ੍ਰਤੀ ਮੰਨਦਿਆਂ,ਪਾਠ-ਮੇਲਾਨ ਲਈ ਵਰਤਿਆ ਗਿਆ ਹੈ। ਇਸ ਗ੍ਰੰਥ ਦੇ 309 ਪੱਤਰੇ ਹਨ। ਗ੍ਰੰਥ ਨੂੰ ਥਾਂ ਥਾਂ ਤੋਂ ਕੀੜਿਆਂ ਨੇ ਖਾਧਾ ਹੋਇਆ ਹੈ ਜਿਸ ਕਰ ਕੇ ਗ੍ਰੰਥ ਨਵੇਂ ਸਿਰਿਓਂ ਮੁਰੰਮਤ ਕੀਤਾ ਗਿਆ ਹੈ। ਲਿਖਿਤ ਸਾਫ ਤੇ ਸ਼ੁੱਧ,ਹਾਸ਼ੀਆ ਲਾਲ ਲਕੀਰਾਂ ਵਾਲਾ, ਰੰਗਦਾਰ ਹੈਡਿੰਗ ਤੇ ਛੰਦ ਨੰਬਰ ਵੀ ਲਾਲ ਸਿਆਹੀ ਨਾਲ ਲਿਖੇ ਹੋਏ ਹਨ। ਭਗਤ ਰਵਿਦਾਸ ਦਾ ਜੀਵਨ 81ਵੇਂ ਨੰਬਰ ਉਤੇ ਆਉਂਦਾ ਹੈ। ਲੇਖਕ 'ਅ' ਦੀ ਥਾਂ 'ਯ' ਤੇ 'ਵ' ਦੀ ਥਾਂ 'ਬ' ਦੀ ਆਮ ਵਰਤੋਂ ਕਰਦਾ ਹੈ। ਲਿਖਾਰੀ ਨਾ ਮਾਲੂਮ, ਲਿਪੀ-ਕਾਲ ਸੰਮਤ 1919 ।

## ਭਗਤਿ ਪ੍ਰੇਮਾਕਰਿ [ਜਸਾ ਸਿੰਘ]

129/ੳ ਇਤਿ ਸ੍ਰੀ ਭਗਤਿ ਪ੍ਰੇਮਾਕਰੇ ਕ੍ਰਿਤ ਕਵਿ ਜਸਾ ਸਿੰਘ ਜੇ ਦੇਵ ਭਗਤ
ਇਤਹਾਸ ਬਰਨਨੰ ਨਾਮ ਸਪਤ ਦੱਸ ਬਿਕਾਸ॥
ਅਥ ਰਵਦਾਸ ਭਗਤ ਕੋ ਇਤਹਾਸ ਬਰਨੰਨ॥
ਛਪੈ॥ ਅਦਭੁਤ ਜਨ ਰਵਿਦਾਸ ਕਥਾ ਸੁਨਹੋ ਸਜਨ ਹਿਤ॥
ਭਗਤਨਿ ਮਹਿਮਾ ਅਧਿਕ ਸਾਰਦਾ ਲਾ ਨ ਸਕੈ ਮਿਤ॥
ਕੀਰਤ ਸਿੰਘ ਮਤਿ ਹੀਨ ਕਹਾ ਬਰਨੇ ਜਨ ਕੇ ਗੁਨ॥
ਮੈ ਮਨ ਉਪਜਯੋ ਚਾਉ ਕਹੋ ਸੰਤਨ ਮੁਖ ਤੇ ਸਨ॥
129/ਅ ਚਮਿਆਰ ਜਾਤ ਰਵਿਦਾਸ ਕੀ ਜਾਨਤ ਜਗ ਨਰ ਨਾਰ ਜਿਹ॥
ਕਰਤੋ ਨੀਚ ਨਿਜ ਕੁਲ ਕਰਮ ਸੁਭ ਕਰਮਨ ਅਧਿਕਾਰ ਤਿਹ॥੧॥
ਛਪੈ॥ ਪ੍ਰਗਟੇ ਭਾਗ ਲਿਲਾਰ ਪੁਨੈ ਪੂਰਬ ਸੰਜੋਗਾ॥
ਪ੍ਰੇਮ ਤਾਹਿ ਹਿਤ ਬਸਯੋ ਛਾਡ ਦੀਨੇ ਬਿਖ ਭੋਗਾ॥
ਖੋਜਤ ਸੁਰ ਮੁਨਿ ਸਕਲ ਪ੍ਰੇਮ ਸਮ ਜਗਤ ਨਾਹਿ ਨਿਧਿ॥
ਬ੍ਰਹਮਾਦਿਕ ਗੁਰ ਮਿਲੈ ਪ੍ਰੇਮ ਬਿਨੁ ਕਛੁ ਨ ਹੋਇ ਸਿਧਿ॥
ਸੁਖ ਵਰਗਾ ਅਪਬਰਗਾ ਦਿਲੋ ਪ੍ਰੇਮ ਬਿਨਾ ਨਹਿ ਪਾਈਅਤਿ॥
ਵਹੀ ਪ੍ਰੇਮ ਲਗਯੋ ਰਵਿਦਾਸ ਕੋ ਚਾਰ ਬਰਨ ਮਧਿ ਗਾਈਅਤਿ॥੨॥
ਕੁੰਡਲੀਆ॥ ਪ੍ਰੇਮ ਭੂਤ ਬੌਰਾ ਕੀਯੋ ਪ੍ਰਿਥਮੈ ਜਨ ਰਵਿਦਾਸ॥
ਪੁਨਿ ਤਿਹ ਪੂਰਨ ਗੁਰ ਮਿਲੈ ਸਭ ਪੂਰੀ ਮਨ ਆਸ॥
ਸਭ ਪੂਰੀ ਮਨ ਆਸ ਗਯਾਨ ਰਵਿ ਉਦਿਤ ਭਯੋ ਹੀਅਜਾ॥
ਹਰਖ ਸੋਗ ਕਮਾਦਿ ਕੋਊ ਦੇਤ ਨ ਦੁਖੁ ਜੀਆ॥
ਕਰਤ ਬੰਸ ਕੀ ਕਿਰਤ ਗਠਤ ਪਨਹੀ ਯਹ ਨੇਮਹਿ॥
130/ੳ ਦੇਇ ਨ ਦੇਵੈ ਦਾਮ ਟਹਲ ਸਭ ਕੀ ਕਰ ਪ੍ਰੇਮਹਿ॥੩॥
ਕੁੰਡਲੀ॥ ਗੰਗਾ ਜੀ ਕੋ ਪਰਬ ਇਕ ਆਯੋ ਬਡ ਤਿਹ ਬਾਰ॥
ਜਾਤ੍ਰੂ ਬਹੁ ਆਵਤ ਭਏ ਇਕ ਪਨਹੀ ਜੁ ਉਤਾਰ॥
ਇਕ ਪਨਹੀ ਜੁ ਉਤਾਰ ਦੀਨ ਰਵਿਦਾਸ ਕਹੈ ਤਬ॥
ਇਨਕੋ ਸੀਘ੍ਰ ਬਨਾਇ ਮਜੂਰੀ ਅਪਨੀ ਲੈ ਅਬ॥
ਜਨ ਪਨਹੀ ਕੇ ਗਾਂਠ ਤਾਂਹਿ ਸੋ ਕਛੂ ਨ ਮੰਗਾ॥
ਜਾਤ੍ਰੂ ਕੀਨ ਬਿਚਾਰ ਹਮੈ ਆਏ ਹੈ ਗੰਗਾ॥੪॥

ਅੜਿਲ॥ ਦਾਮ ਦੀਏ ਬਿਨ ਮੋਹਿ ਬਡੋ ਅਘ ਹੈ ਅਬੈ॥
ਦਮਰੀ ਦੈ ਜਨ ਹਾਥ ਬਿਦਾ ਮਾਗੀ ਤਬੈ॥
ਸੋ ਦਮਰੀ ਰਵਿਦਾਸ ਤਾਹਿ ਕੇ ਕਰ ਦਈ॥
ਯਹ ਗੰਗਾ ਕੋ ਭੇਟ ਹਮਾਰੀ ਹੂੰ ਭਈ॥੫॥
ਸੁਨੋ ਬਿਪ੍ਰ ਤੁਮ ਗੰਗ ਪ੍ਰਤੈ ਯਹ ਭਾਖੀਯੋ॥
ਇਹ ਦਮਰੀ ਰਵਿਦਾਸ ਭੇਟਿ ਲੈ ਰਾਖੀਯੋ॥
ਜੌ ਕਰ ਬਾਹਰ ਕਾਢ ਨ ਲੇਵੈ ਸੁਰਸਰੀ॥
ਤੌ ਦਮਰੀ ਮਤੁ ਦੇਹੁ ਦੀਜੀਏ ਮੁਹਿ ਫਿਰੀ॥੬॥
ਕਬਿਤ॥ ਸੁਨ ਕੈ ਰਵਿਦਾਸ ਬਾਨੀ ਜਾਤੂ ਬਿਸਮਾਦ ਕਹਯੋ॥
130/ਅ ਮੁਖ ਤੇ ਨ ਕਹਯੋ ਕਛੂ ਚਲਯੋ ਭਲੀ ਭ੍ਰਾਖ ਹੈ॥
ਜਾਤਿ ਚਮਿਆਰ ਪੁਨਿ ਪਨੀ ਨਿਤ ਗਾਂਠਤ ਹੈ॥
ਬਾਕੀ ਗੰਗ ਦਮਰੀ ਲੈ ਕੈਸੇ ਕਰ ਰਾਖ ਹੈ॥
ਬਡੇ ਬਡੇ ਦੇਵ ਮੁਨਿ ਸਿਧ ਜਤੀ ਬ੍ਰਹਮ ਚਾਰੀ
ਕਾਹੂ ਹੂ ਨ ਭੇਟਾ ਦੀਨੀ ਸੁਰਸਰੀ ਲਾਖ ਹੈ॥
ਗਨਤੀ ਕਰਤ ਦਿਲ ਪਹੁਚਯੋ ਸੁ ਗੰਗ ਤੀਰ
ਪਾਪਾ ਕੌ ਨਾਸ ਕਰਨੀ ਦੇਵੈ ਸ੍ਰੁਤਿ ਸਾਖ ਹੈ॥੭॥
ਕਬਿਤ॥ ਕੀਰਤ ਮ੍ਰਿਗੇਸ ਨਰ ਨਾਰਿਨ ਕੀ ਭੀਰ ਭਈ,
ਕਰੈ ਇਸਨਾਨੁ ਦਾਨੁ ਆਨੰਦ ਬਡਾਇਕੈ॥
ਐਸੀ ਭਾਂਤ ਜਾਤੂ ਉਨਿ ਕੀਨੀ ਕ੍ਰਿਆ ਪ੍ਰੇਮ ਧਾਰਿ
ਪੁਨੈ ਕਰ ਜੋਰ ਕਹਯੋ ਗੰਗਾ ਕੋ ਸੁਨਾਇ ਕੈ॥
ਮਾਤਾ ਰਵਿਦਾਸ ਜਨ ਦਮਰੀ ਯਹ ਭੇਟ ਦੀਨ
ਲੀਜੋ ਤੁਮ ਕ੍ਰਿਪਾ ਧਾਰਿ ਦਾਸ ਅਪਨਾਇਕੈ॥
ਸੁਨਤ ਹੀ ਦੇਵ ਨਦੀ ਤੋਇ ਤੇ ਨਿਕਾਰਯੋ ਕਰ
ਦਮਰੀ ਤਿਨ ਰਾਖੀ ਲਈ ਹਰਖ ਉਪਜਾਇਕੈ॥੮॥
ਸਵੈਯਾ॥ ਦਮਰੀ ਜਬ ਹਾਥ ਸੁ ਗੰਗ ਲਈ ਕਰ ਤੇ ਗਿਰ ਕੰਕਨ ਪਰਯੋ ਹੈ॥
131/ੳ ਅਤਿ ਆਨੰਦ ਤਾਹਿ ਉਠਾਇ ਲਯੋ ਸੁਨ ਕੰਚਨ ਸੰਧ ਜਰਾਇ ਜਰਯੋ ਹੈ॥
ਜਿਸ ਤੁੰਦਲ ਚਾਬ ਲਈ ਦਿਜ ਕੌ ਨਿਧਿ ਰੰਗਤਿ ਮੈ ਬਖਸੀਸ ਕਰਯੋ ਹੈ॥
ਬਾਡ ਕੰਕਹਿ ਕੌ ਧਨ ਭੂਰ ਮਿਲਯੋ ਚਲਕੇ ਅਬਲਾ ਨਿਜ ਹਾਥ ਧਰਯੋ ਹੈ॥੯॥

ਸਵੈਯਾ।। ਪਤਿ ਕੋ ਸਮਝਾਵਤ ਨਾਰਿ ਤਬੈ ਘਰ ਹੋਤ ਧਨੈ ਭੁਖ ਕਾਹਿ ਕਟੈ ਹੈ।।
ਇਹ ਕੰਕਨ ਬੇਚ ਸੁ ਲਯਾਵਹੁ ਦਾਮ ਚਲਯੋ ਦਿਜ ਨਾਰਿ ਕੀ ਬਾਤ ਸੁਨੈ ਹੈ।।
ਜਹੁਰੀ ਕਰ ਕੰਕਨ ਜਾਇ ਦਯੋ ਵਹ ਦੇਖਤ ਹੀ ਬਿਸਮੈਂ ਮਨ ਪੈ ਹੈ।।
ਯਹ ਭੂਪਤ ਕੇ ਘਰ ਕੋ ਧਨੁ ਹੈ ਨਿਸ ਕੋ ਖਿਸਕੈ ਅਬ ਮੋਲ ਬਿਕੈ ਹੈ।।੧੦।।
ਦੋਹਰਾ।। ਸਾਹ ਕਹਯੋ ਸਮਝਾਇ ਤਬ ਕੰਕਨ ਮੋਲ ਅਪਾਰ।।
ਬੈਠਹੁ ਹਮਰੀ ਹਾਟ ਤੁਮ ਲਯਾਵਹੁ ਬਿੱਤ ਅਗਾਰ।।੧੧।।
ਤਾਕੋ ਤਹ ਬੈਠਾਇ ਕਰ ਸੇਠ ਗਯੋ ਰਿਦ ਸੋਚ।।
ਕੰਕਨ ਲਯਾਯੋ ਚੋਰ ਕੈ ਯਹ ਤਸਕਰ ਅਤਿ ਪੋਚ।।੧੨।।
ਸੋਰਠਾ।। ਕਹਿ ਬ੍ਰਿਤੰਤ ਕੁਤਬਾਰ ਦਿਜ ਕੌ ਪਕਰਾਵੈ ਅਬੈ।।
ਗਯੋ ਸੇਠਿ ਦਰਵਾਰ ਸਕਲ ਬਾਸ ਤਾਸੌ ਕਰੈ।।੧੩।।
ਪਾਧਰੀ/ਛੰਦ।। ਇਕ ਐਸੇ ਨਰ ਕੀਰਤ ਮ੍ਰਿਗੇਸ।।
ਬਿਨ ਕਾਰਜ ਅਘ ਕਰ ਹੈ ਹਮੇਸ।।
131/ਅ ਕਹੁ ਕਯਾ ਮਿਲ ਹੈ ਇਨ ਦੁਸਟ ਸਾਹ।। ਧਨੁ ਛੰਡੇ ਲੈ ਹੈ ਨਰਹਿ ਨਾਹਿ।।੧੪।।
ਕੁਤਬਾਰ ਪਠੇ ਦ੍ਵੈ ਚਾਰ ਦਾਸ।। ਕੰਕਨ ਸੰਗਾ ਲੇ ਗਏ ਪਕਰ ਤਾਸੁ।।
ਕੁਤਬਾਰੁ ਕਹੈ ਕਹੁ ਸਾਚੁ ਬਾਤ।। ਤੁਮ ਚੋਰਯੋ ਕੰਕਨ ਕਰੈ ਹਾਤਿ।।੧੫।।
ਤੋਟਕ ਛੰਦ।। ਤਬ ਸੋ ਕਰ ਜੋਰ ਕਹੇ ਡਰ ਕੈ।।
ਨਹਿ ਚੋਰ ਲੀਐ ਨਹਿ ਹੈ ਘਰ ਕੈ।।
ਰਵਿਦਾਸ ਦਈ ਦਮਰੀ ਹਮਕੋ।। ਯਹ ਗੰਗਾ ਦੀਜੋ ਸੁ ਕਹਯੋ ਤੁਮਕੋ।।੧੬।।
ਕੁਤਬਾਰ ਬਿਚਾਰ ਕੀਯੋ ਮਨ ਮੈ।। ਨਹਿ ਨਯਾਉ ਸੁ ਹੋਤ ਰਹਯੋ ਰਾਨ ਮੋ।।
ਮਿਲਕੈ ਨ੍ਰਿਪ ਪਾਸ ਗਏ ਸਬਹੀ।। ਕਰ ਜੋਰ ਪ੍ਰਸੰਗ ਕਹਯੋ ਤਬਹੀ।।੧੭।।
ਕੁੰਡਲੀਆ।। ਤਬ ਨ੍ਰਿਪ ਸੁਨਿ ਬਿਰਤੰਤ ਸਬ ਬੋਲਿ ਲੀਯੋ ਰਵਦਾਸ।।
ਸਾਚੁ ਬਾਤ ਕਹੁ ਭਗਤ ਮੁਹਿ ਇਹੁ ਕੰਕਨ ਹੈ ਜਾਸੁ।।
ਇਹ ਕੰਕਨ ਹੈ ਜਾਸੁ ਕਹੈ ਸੁਨਿ ਨ੍ਰਿਪ ਮਨ ਧਰਿ।।
ਕਰੈ ਧਰਮ ਕਾ ਨਯਾਉ ਅਹੈ ਕੰਕਨੁ ਜਾ ਕੇ ਬਰ।।
132/ੳ ਨੀਚ ਊਚ ਕਾ ਭਰਮੁ ਛਾਡਿ ਨ੍ਰਿਪ ਗਯਾਨ ਗਹੋ ਅਬ।।
ਸਹਸਾ ਗੰਗਾ ਉਦਕ ਕਮੰਡਲ ਜਨ ਮਾਰਗੋ ਤਬ।।੧੮।।
ਕਬਿਤ।। ਛਾਪ ਕੇ ਕਠੌਤੀ ਪਟ ਸਾਥ ਰਵਦਾਸ ਤਬ
ਬੇਨਤੀ ਕਰਤ ਗੰਗਾ ਜੂ ਸੌ ਕਰਿ ਜੋਰ ਕੈ।।

ਮਾਤਾ ਯਹ ਬਾਤ ਹੂੰ ਕੋ ਕਰੋ ਨਿਰਧਾਰ ਅਬ॥
ਨਾਹੀ ਭੂਪ ਭੂਸੁਰ ਕੀ ਮਾਰੈ ਨਾਰ ਤੋਰ ਕੈ॥
ਪ੍ਰਜਾ ਲੋਗ ਯਾਸੋ ਸਭ ਚੋਰ ਚੋਰ ਭਾਖਤ ਹੈ
ਚੋਰ ਚੋਰ ਸਾਧ ਸਾਧ ਕੀਜੀਏ ਨਿਚੋਰ ਕੈ॥
ਤੀਰਥਨ ਮਾਹਿ ਤੋਰੀ ਪ੍ਰਭਤਾ ਅਧਿਕ ਜਗ
ਪਾਪਨ ਕੇ ਪਾਪ ਕਾਟ ਡਾਰੈ ਕੋਰ ਕੋਰ ਕੈ॥੧੯॥
ਕਬਿਤ॥ ਜੈਸੇ ਰਵਿ ਦੇਖ ਤਮ ਭਾਗ ਜਾਤ ਕਈ ਕੋਸ
ਸਿੰਘ ਦੇਖ ਨਾਗ ਜੂਥ ਛਿਨ ਮੈ ਪਰਾਤ ਹੈ॥
ਦੇਖਤ ਸੀਚਾਨੇ ਲਵਾ ਕੰਪਤ ਛਪਤ ਡਰ
ਬਿਰਹੀ ਸਬਦ ਸੁਨਿ ਬਿਖ ਧਰ ਲੁਕਾਤ ਹੈ॥
ਬੀਰ ਰਣ ਦੇਖ ਜੈਸੇ ਕਾਯਰ ਨ ਖਰੇ ਰਹੇ
ਧੌਨ ਬੇਗ ਆਗੈ ਮੇਘ ਹੂ ਨ ਠਹਿਰਾਤ ਹੈ॥
ਇੰਦ੍ਰ ਪਵਹੂੰ ਤੇ ਜੈਸੇ ਬਡੇ ਗਿਰ ਭਾਗਜਾਤ
132/ਅ ਤੈਸੇ ਮਾਤ ਗੰਗ ਹੂੰ ਤੇ ਪਾਪ ਭਾਗੇ ਜਾਤ ਹੈ[20]॥
ਕਬਿਤ॥ ਤੋਰੀ ਉਪਮਾ ਕੋ ਮਾਤ ਸਾਰਦਾ ਨਿ ਭਾਖ ਸਕੈ
ਹਰਿ ਅਰ ਤੋਰੇ ਮਾਹਿ ਨੇਕੁ ਹੂ ਨ ਭੇਦ ਹੈ॥
ਜੈਸੇ ਹਰਿ ਸਦਾ ਭਗਤੈ ਕੀ ਲਾਜ ਰਾਖਤ ਹੈ
ਤੈਸੇ ਮਾਤ ਦੂਰ ਕੀਜੈ ਬਿਪ੍ਰ ਹੂੰ ਕੋ ਖੇਦ ਹੈ॥
ਕੰਕਨ ਜੋ ਕ੍ਰਿਪਾ ਕਰਿ ਦੀਨੋ ਤੁਮ ਦਾਸ ਹੂੰ ਕੋ
ਦੀਜੈ ਬੀਯ ਕੰਕਨ ਤੌ ਸਭ ਕੋ ਪ੍ਰਮ ਛੇਦ ਹੈ॥
ਝਗਰੋ ਨਿਬੇਰ ਅਬ ਭੂਸੁਰ ਕੇ ਰਾਖੋ ਪ੍ਰਾਨ
ਰਾਵ ਰੇਸੁ ਜਸੁ ਮਾਤ ਗਾਵੈ ਸਦ ਬੇਦ ਹੈ॥੨॥
ਕਬਿਤ॥ ਕੀਰਤ ਬਖਾਨ ਗੰਗ ਉਪਰੀ ਕਠੌਤੀ ਪੁਨਿ
ਵੈਸੇ ਹੈ ਕੰਕਨ ਤਹ ਨਿਕਸਯੋ ਅਨੂਪ ਹੈ॥
ਸਭ ਕੋ ਦਿਖਾਇ ਜੁਗ ਕੰਕਨ ਰਵਿਦਾਸ ਜੂਨੈ
ਬਹੁਰੋ ਆਨੰਦ ਹ੍ਵੈ ਕੈ ਦੀਨੋ ਕਰ ਭੂਪ ਹੈ॥
ਦੇਖਤ ਹੀ ਕੰਕਨ ਬਿਸਮਾਦ ਹ੍ਵੈ ਗਯੋ ਨ੍ਰਿਪ
ਜੋਰ ਕਰ ਕਰਯੋ ਹਰਿ ਜਨ ਇਕ ਰੂਪ ਹੈ॥

ਬਿਨਤੀ ਭੂਪਾਲ ਬਹੁ ਕੀਨੀ ਰਵਿਦਾਸ ਆਗੇ
ਬਿਨ ਹਰਿ ਭਗਤਾਂ ਜਗ ਪਰਜੇ ਭ੍ਰਮ ਰੂਪ ਹੈ।।੨੨।।
ਕਬਿਤ।। ਬਿਦਾ ਕੀਨੇ ਭੂਪ ਤਬ ਕੰਕਨ ਦੇ ਬਿਪ੍ਰ ਹੂੰ ਕੋ
133/ੳ ਜਨ ਕੋ ਬਖਾਨ ਜਸੁ ਗਏ ਲੋਗ ਗੇਹ ਕੋ।।
ਮਹਿਮਾ ਅਧਿਕ ਰਵਿਦਾਸ ਜੂ ਕੀ ਬਢੀ ਜਗ
'ਦੇਖੋ ਭਗਤ ਹਰਿ ਨੇਹਕੋ।।[8]
ਜਾਤ ਚਮਿਆਰ ਤਾ ਕੀ ਲਾਜ ਪ੍ਰਭ ਰਾਖੀ ਸਭਾ
ਐਸੋ ਪ੍ਰੇਮ ਛਾਡਿ ਜੇਉ ਪਾਲੈ ਨਿਜ ਦੇਹ ਕੋ।।
ਮਾਨਸ ਕੋ ਜਨਮ ਜਗ ਜੂਪ ਤੇਉ ਹਾਰਿ ਚਲੇ
ਭਗਤੀ ਔ ਪ੍ਰੇਮ ਨਿਧ ਵਿਰਲੋ ਹੀ ਨੇਹ ਕੋ।।੨੩।।
ਅਰਿਲ ਛੰਦ।। ਛਬ ਪ੍ਰਭਤਾ ਰਵਦਾਸ ਅਧਿਕ ਜਗ ਮੈ ਭਈ।।
ਹਰਿ ਪਦ ਉਪਜਯੋ ਪ੍ਰੇਮ ਭਗਤਿ ਨਿਤ ਨਿਤ ਨਈ।।
ਮੀਰਾਂ ਬਾਈ ਭੂਪ ਸੁਤਾ ਹਰਿ ਜਨ ਭਈ।।
ਦੀਖਯਾ ਹਿਤ ਰਵਦਾਸ ਭਗਤ ਕੇ ਗ੍ਰਹ ਗਈ।।੨੪।।
ਦਿਜ ਅਤਿ ਖੁਨਸ ਬਢਾਇ ਕਰਤ ਮਨ ਮੈ ਗਈ।।
ਜੋ ਇਨ ਸਿਖਿਆ ਦੀਨ ਲੀਕ ਹਮਰੀ ਹਈ।।
ਨੀਚ ਜਾਤ ਚਮ ਨ੍ਰਿਪ ਸੁਤਾ ਗੁਰ ਭਯੋ।।
ਕੋ ਅਬ ਦਿਜ ਕੋ ਮਾਨੈ ਜਗਤੇ ਜਸੁ ਗਯੋ।।੨੫।।
ਜੇ ਤਿਨ ਮੈ ਬੁਧਿਵੰਤ ਗਯਾਨ ਕਰ ਭਾਖ ਹੈ।।
ਚਾਰ ਖਾਨ ਹਰਿ ਰੂਪ ਦੇਹਿ ਸੁਤਿ ਸਾਖ ਹੈ।।
ਨੀਚ ਉਚ ਕਾ ਭੇਦ ਨ ਮਨ ਮੇ ਕਛੁ ਕਰੋ।।
133/ਅ ਤੁਮਹੀ ਸਭ ਕੇ ਪੂਜ ਰਿਦੈ ਧੀਰਜੁ ਧਰੋ।।੨੬।।
ਗਯਾਨ ਹੀਨ ਦਿਜ ਮਾਨਤ ਖੈ ਕੁਨ ਬਾਤ ਕੋ।।
ਤਿਨ ਕੇ ਮਨ ਅਭਿਮਾਨ ਅਧਿਕ ਹੈ ਜਾਤ ਕੋ।।
ਪੁਨਿ ਸਠਿ ਇਕਠੇ ਹੋਇ ਗਏ ਨ੍ਰਿਪ ਪਾਸ ਕੋ।।
ਤੇਰੇ ਰਾਜ ਅਨੀਤ ਤਬਾਰਾ ਹਮ ਬਾਸ ਕੋ।।੨੭।।
ਤੋਟਕ ਛੰਦ।। ਨ੍ਰਿਪ ਬਿਪ੍ਰਨ ਸੋਂ ਕਰ ਜੋਰ ਕਹੈ।। ਕਛੁ ਮੈ ਅਪਰਾਧ ਨ ਕੀਨ ਅਹੈ।।

8. ਮੂਲ ਵਿਚ ਪਾਠ ਏਸੇ ਤਰ੍ਹਾਂ ਹੈ।

ਤੁਮ ਭਾਖ ਕਹੋ ਮੁਹ ਬਾਤ ਪ੍ਰਭੋ॥ ਤੁਮਰੀ ਹਮ ਮਾਨ ਸੁ ਲੇਹਿ ਸਭੋ॥੨੮॥
ਸੁਨਿ ਭੂਪਤਿ ਤੋਹਿ ਨ ਸੂਝਤ ਹੈ॥ ਅਬਲਾ ਸੁਖ ਸੋਇ ਨ ਬੂਝਤ ਹੈ॥
ਜਿਹ ਰਾਜਹਿ ਮਾਹਿ ਨ ਨੀਤ ਚਲੈ॥ ਦਿਨ ਥੋਰਹਿ ਮਾਹਿ ਸੁ ਰਾਜ ਗਲੈ॥੨੯॥
ਪ੍ਰਿਥਮੈ ਨ੍ਰਿਪ ਕੋ ਡਰੁ ਦੀਨ ਦਿਜੈ॥ ਪੁਨਿ ਬਾਤ ਕਹੀ ਜਿਹਤੇ ਸੁਖਿ ਜੈ॥
ਰਵਦਾਸ ਚਮਾਰ ਬਸੈ ਪੁਰ ਹੂੰ॥ ਰਖ ਸਾਲਗਿਰਾਮ ਭਯੋ ਗੁਰ ਹੂੰ॥੩੦॥
ਜਬ ਨੀਚਹਿ ਠਾਕੁਰ ਪੂਜ ਕਰੀ॥ ਦਿਜ ਤੈ ਜਗ ਮੈ ਅਬ ਜਾਹਿ ਗਰੀ॥
ਯਹ ਨਯਾਉ ਬਿਚਾਰ ਕਰੋ ਤੁਮ ਹੂੰ॥ ਨਤ ਦੇਸਹਿ ਛਾਡ ਚਲੈ ਹਮ ਹੂੰ॥੩੧॥
134/ੳ ਭੁਜੰਗ ਪ੍ਰਭਾਤ॥ ਤਬੈ ਕੋਪ ਭੂਪਾਲ ਕੀਨੋ ਅਪਾਰਾ॥
ਦਿਜੈ ਤੋਖ ਕੈ ਕੈ ਜਨੈ ਕੋਹਕਾਰਾ॥
ਕੋਹ ਤੋਹਿ ਦੀਖਯਾ ਕਿਨੈ ਯਾਹਿ ਦੀਨੀ॥
ਲਯੋ ਸਾਲਗਿਰਾਮ ਨਹੀ ਜਾਤਿ ਦੀਨੀ॥੩੨॥
ਸਵੈ॥ ਰਵਿਦਾਸ ਕਹੈ ਸੁਨ ਭੂਪਤ ਜੁ ਤੁਮ ਨਯਾਓ ਬਿਚਾਰ ਕਰੋ ਜਿਯ ਮਾਹੀ॥
ਉਦਕੈ ਬਾਸੁ ਜਬ ਭਯ ਨਰ ਕੋ ਦੁਖ ਪਾਇ ਅਨੇਕ ਬਦੀ ਤਿਹ ਛਾਹੀ॥
ਅਬ ਕੈ ਪ੍ਰਭ ਜੀ ਮੁਹਿ ਬਾਹਰ ਕਾਢ ਜਪੋ ਤਵ ਨਾਮ ਸੁ ਰੈਨਿ ਦਿਨਾਹੀ॥
ਇਹ ਤੇ ਸਭ ਕੋ ਅਧਿਕਾਰ ਕਹਯੋ ਹਰਿ ਪੂਜਨ ਕੋ ਬੁਧ ਬੇਦ ਕਹਾਹੀ॥੩੩॥
ਛਪੈ॥ ਪੁਨਿ ਸੁਨਿ ਔਰੁ ਬਿਚਾਰ ਭੂਪ ਤੁਮ ਹਿਤ ਚਿਤੁ ਲਾਈ॥
ਜੋ ਹਰਿ ਬਪੁ ਧਰਯੋ ਸਾਲਗ੍ਰਾਮ ਜਨ ਪੂਜਨ ਤਾਈ॥
ਤੌ ਪੂਜਨ ਅਧਿਕਾਰ ਊਚ ਔ ਨੀਚ ਨਾਰਿ ਨਰ॥
ਅਗ ਜਗ ਸਭ ਹਰਿ ਰੂਪ ਹਟਾਵਹੁ ਤੁਮ ਕਤ ਰਿਸ ਕਰ॥
ਅਰੁ ਜੋ ਪਾਹਨ ਹਰਿ ਰੂਪ ਨਹਿ ਤੋਰ ਕਹਯੋ ਹਮ ਮਾਨ ਹੈ॥
ਨਤ ਠਾਕੁਰ ਹਮ ਪੂਜੈ ਸਦਾ ਕਰ ਦੇਖੋ ਨ੍ਰਿਪ ਗਯਾਨ ਹੈ॥੩੪॥
134/ਅ ਪਾਧਰੀ ਛੰਦ॥ ਤਿਹ ਨ੍ਰਿਪ ਕੋ ਮੰਤ੍ਰੀ ਅੰਤ ਕਠੋਰ॥ ਵਹ ਕਹੇ ਭੂਪ ਸੁਨਿ ਸੰਤ ਮੋਰ॥
ਯਹ ਨਯਾਉ ਕਰੈ ਠਾਕੁਰ ਬਿਚਾਰ॥ ਸਭ ਨਿਜ ਨਿਜ ਠਾਕੁਰ ਬਾਰੰਬਾਰ॥੩੫॥
ਜਿਹ ਠਾਕੁਰ ਤਰ ਹੈ ਨਦੀ ਮਾਹਿ॥ ਜਬ ਬੋਲੇ ਆਵੈ ਨਿਕਟਿ ਤਾਹਿ॥
ਸੋ ਪੂਜੈ ਠਾਕੁਰ ਧਾਰਿ ਨੇਮ॥ ਯਹ ਨ ਜਾਉ ਕਰੈ ਹਰਿ ਆਪਿ ਪ੍ਰੇਮ॥੩੬॥
ਜਉ ਨਿਕਸੈ ਠਾਕੁਰ ਨਾਹਿ ਕੋਇ॥ ਤੌ ਨਿਸਚੈ ਪਾਹਨ ਜਾਨੁ ਸੋਇ॥
ਜਿਹ ਪਾਥਰ ਪੂਜਾ ਰਿਦੈ ਭਾਇ॥ ਸੋ ਗ਼ਿਰਤੇ ਲਜਾਵੈ ਆਨ ਜਾਇ॥੩੭॥
ਇਹ ਮੰਤ੍ਰ ਨ੍ਰਿਪਤਿ ਹੀਯ ਭਲੋ ਭਾਨਿ॥ ਰਵਿਦਾਸ ਪ੍ਰਨੈ ਨੀਕੋ ਸੁਮਾਨਿ॥

ਬਸੁ ਨਾਹਿ ਚਲੈ ਉਨਿ ਦਿਜਨ ਪੋਚ॥ ਸਭ ਮਿਲ ਮਨ ਕਰਤੇ ਅਧਿਕ ਸੋਚ॥੩੮॥
ਤੋਟਕ ਛੰਦ॥ ਜਦ ਠਾਕੁਰ ਨਾਹਿ ਤਰੈ ਜਲ ਮੈਂ॥ ਅਪਮਾਨ ਕਰੈ ਨ੍ਰਿਪ ਹੂੰ ਪਲ ਮੈਂ॥
ਪਰਬ ਸਜ ਚਲੇ ਦਿਜ ਤੀਰ ਨਦੀ॥ ਰਵਿਦਾਸ ਰਿਦੈ ਸੁ ਆਨੰਦ ਸਦੀ॥੩੯॥
ਸਰਤਾ ਤਬ ਠਾਕੁਰ ਡਾਰਿ ਦੀਏ॥ ਤਿਨ ਬਾਹਰਿ ਕੋ ਨਹਿ ਨਾਮ ਲੀਏ॥
135/ੳ ਜਬ ਬੂਡਿ ਗਏ ਮਨ ਬਿਪ੍ਰ ਖਿਸੇ॥ ਦਿਜ ਬੋਲਤ ਠਾਕੁਰ ਰਾਉ ਹਸੈ॥੪੦॥
ਦਿਜ ਕੇ ਗਨਹਾਰ ਪੁਕਾਰ ਰਹੇ॥ ਤਿਨ ਤੇ ਨਹਿ ਠਾਕੁਰ ਜਾਤ ਗਹੇ॥
ਕਹੁ ਪ੍ਰੇਮ ਬਿਨਾ ਹਰਿ ਕਾਹ ਮਿਲੇ॥ ਦਿਜ ਕੇ ਸਭ ਪਾਹਨ ਬੂਡ ਚਲੇ॥੪੧॥
ਰਵਿਦਾਸ ਪ੍ਰਤੈ ਨ੍ਰਿਪ ਭਾਖ ਕਹੀ॥ ਤਵ ਠਾਕੁਰ ਕੀ ਅਬ ਬਾਰਿ ਰਹੀ॥
ਸੁਨਿ ਲੈ ਜਨ ਠਾਕੁਰ ਡਾਰ ਦਏ॥ ਨਹਿ ਬੂਡਿ ਗਏ ਅਤਿ ਸੁਖ ਭਏ॥੪੨॥
ਤ੍ਰਿਭੰਗੀ ਛੰਦ॥ ਪੰਕਜ ਅਲਿਪਾਈ ਪਰ ਮੁਰਗਾਈ ਨਾਵ ਤਰਾਈ ਜਿਉ ਜਲ ਮੈ॥
ਤਿਉ ਠਾਕੁਰ ਤਰਹੀ ਆਨੰਦ ਭਰਹੀ ਕਕੂੜਾ ਕਰਹੀ ਕਵਿ ਬਲ ਮੈ॥
ਨ੍ਰਿਪ ਬਹੁ ਸੁਖੁ ਪਾਏ ਬਿਪ੍ਰ ਖਿਸਾਏ ਗ੍ਰੀਵ ਨਿਵਾਏ ਬੈਠਿ ਰਹੇ॥
ਜੋ ਦਿਲ ਪਰਧਾਨਾ ਤਿਨ ਸੁਖ ਮਾਨਾ ਕਰਮਨ ਗਜਾਨਾ ਪ੍ਰੇਮ ਗਹੇ॥੪੩॥
ਜਿਨ ਚੁਗਲੀ ਖਾਈ ਮੁਹਿ ਮਸਲਾਈ ਅਤਿ ਸਰਮਾਈ ਮੋਨਿ ਗਹੀ॥
ਪੁਨਿ ਪੁਨਿ ਕਹਿ ਰਾਜਾ ਤੋਹਿ ਨ ਲਾਜਾ ਘਰ ਮਹਿ ਗਾਜਾ ਪਤਿ ਨ ਰਹੀ॥
ਦਿਜ ਨੈਕੁ ਨ ਬੋਲੈ ਮਨ ਅਤਿ ਡੋਲੈ ਮਤ ਨ੍ਰਿਪ ਰੋ ਲੈ ਹਮ ਮਾਰੇ॥
135/ਅ ਫਿਰ ਕਹਿ ਰਵਿਦਾਸਾ ਕਰੁ ਅਭਯਾਸਾ ਮਾਨੁ ਗਵਾਯਾ ਹਰਿ ਸਾਰੇ॥੪੪॥
ਕੁੰਡਲੀਆ॥ ਸੁਨਿ ਦਿਜ ਗਰਬ ਨ ਕੀਜੀਏ ਊਚ ਨੀਚ ਮਹਿ ਰਾਮ॥
ਪ੍ਰੇਮ ਭਗਤਿ ਚਿਤੁ ਲਾਇ ਜੋ ਤਾ ਕੇ ਪੂਰਨ ਕਾਮ॥
ਤਾ ਕੇ ਪੂਰਨ ਕਾਮ ਜਨੈ ਠਾਕੁਰ ਹੰਕਾਰੇ॥
ਕਬ ਹਰਿ ਊਪਰਿ ਹੋਤ ਕਬੈ ਜਲ ਟੁਬਕੀ ਮਾਰੇ॥
ਆਵਹੁ ਮੇਰੇ ਪ੍ਰਭੂ ਰਾਵ ਰੇ ਕਹ ਨ ਸਕਤ ਗੁਨ॥
ਦੌਰ ਪੁਜਾਏ ਚਰਨ ਭਗਤ ਕੀ ਬਾਣੀ ਹਰਿ ਸੁਨਿ॥੪੫॥
ਕੁੰਡਲੀਆ॥ ਤੁਲਸੀ ਚਲੇ ਅਛੋਤ ਲੀਏ ਪੂਜੇ ਹਰਿ ਰਵਦਾਸ॥
ਚਾਰ ਬਰਨ ਮੈ ਪਤਿ ਰਹੀ ਜਨ ਕੀ ਪੂਰੀ ਆਸ॥
ਜਨਕੀ ਪੂਰੀ ਆਸ ਜੋਰ ਕਰ ਕ਼ਹਤ ਤ੍ਰਿਪਤਿ ਪੁਨਿ॥
ਛਿਮਰੋ ਜਨ ਅਪਰਾਧ ਚੂਕ ਕੀਨੀ ਬਚ ਸੁਨਿ॥

ਅਬ ਤੁਰ ਪ੍ਰਭਤਾ ਦੇਖਿ ਰਿਦੈ ਮੇਰੇ ਮਤਿ ਹੁਲਸੀ।।
ਜੋ ਕਰਹੈ ਸਤ ਸੰਗਿ ਜ੍ਹਾਸ ਤੇ ਹੈ ਹੈ ਤੁਲਸੀ।।੪੬।।
ਕੁੰਡਲੀਆ।। ਬਾਰਿ ਬਾਰਿ ਬਿਨਤੀ ਕਰੀ ਪੁਨਿ ਕ੍ਰਿਪ ਆਯੋ ਗੇਹ।।
136/ੳ ਦਿਜ ਜਨਕੀ ਉਸਤਤ ਕਰਤ ਉਪਜਯੋ ਅਧਿਕ ਸਨੇਹ।।
ਉਪਜਯੋ ਅਧਿਕ ਸਨੇਹ ਤੋਖ ਸਭ ਕੌ ਜਲ ਕੀਨੋ।।
ਰਾਮ ਰਾਮ ਸਦ ਰਟ ਊਚ ਅਰੁ ਨੀਚ ਨ ਦੀਨੋ।।
ਦੇਖਹੁ ਪ੍ਰੇਮ ਪ੍ਰਤਾਪ ਨੀਚ ਸਭ ਤੇ ਚਮਿਆਰਾ।।
ਤਾ ਕੀ ਬਿਨਤੀ ਕਰੈ ਬਿਪ੍ਰ ਸਭ ਬਾਰੰਬਾਰਾ।।੪੭।।
ਕੁੰਡਲੀ।। ਪਾਹਨ ਕੀਰਤ ਸਿੰਘ ਤਰੇ ਜਾ ਦਿਨ ਤੇ ਰਵਿਦਾਸ।।
ਤਾਂ ਦਿਨ ਤੇ ਹਰਿ ਦਰਸ ਕੀ ਲਾਗੀ ਤਾਕੋ ਪਿਆਸ।।
ਲਾਗੀ ਤਾ ਕੌ ਪਯਾਸ ਖਾਨ ਅਰੁ ਪਾਨ ਬਿਸਾਰੇ।।
ਸੀਤ ਘਾਮ ਨਹਿ ਨੀਦ ਦੇਹ ਕੀ ਕਛੁ ਨ ਸੰਭਾਰੇ।।
ਲੋਗ ਮਾਨਤਾ ਕਰਤਾ ਤੇਊ ਅਬ ਕਰਤੇਂ ਨਾਹਨ।।
ਪਾਹਨ ਠਾਕੁਰ ਕੀਯੋ ਪ੍ਰਿਥਮ ਹਰਿ ਪੁਨਿ ਕੀਯੋ ਪਾਹਨ।।੪੮।।
ਕਬਿਤ।। ਕੀਰਤ ਮ੍ਰਿਗੇਸ ਜਗ ਲੋਗਨ ਕੀਰੀ ਤਿਯਰ
ਭੇਖ ਹੂ ਕੇ ਮਾਨ ਹੈ ਪ੍ਰੇਮ ਕੋ ਨ ਜਾਨ ਹੈ।।
ਆਗੇ ਸਭ ਤਯਾਗੀ ਗਯਾਨੀ ਕਹੈ ਰਵਿਦਾਸ ਜੂ ਕੌ
ਨੀਚ ਚਮਿਆਰ ਅਬ ਤਾਹੂ ਕੋ ਬਖਾਨ ਹੈ।।
ਦੇਖ ਦੁਖੀ ਦੀਨਾ ਨਾਥ ਦੀਨੇ ਹੈ ਦਰਸ ਤਬ
ਕਹਯੋ ਬਰ ਮਾਂਗੁ ਜੋਊ ਤੇਰੇ ਮਨ ਭਾਤ ਹੈ।।
136/ਅ ਜੋਰ ਕਰ ਬੇਨਤੀ ਕਰਤ ਰਵਿਦਾਸ ਤਬ
ਕਾਕੇ ਬਰੁ ਕਹੋ ਪ੍ਰਭ ਮੋਕੋਂ ਨ ਗਯਾਨ ਹੈ।।੪੯।।
ਕਬਿਤ।। ਬੋਲੇ ਕ੍ਰਿਪਾ ਧਾਮ ਅਭਿ ਰਾਮ ਸੁ ਨ ਕਾਮ ਹੂ ਤੇ
ਰਵਨਿਧਿ ਤੇਰੇ ਕਰ ਸੋ ਰਾਖੋ ਸਬ ਹੀ।।
ਰਾਜਾ ਹੂ ਤੇ ਕਰੋ ਰੰਕ ਰੰਕ ਹੂ ਤੇ ਰਾਜਾ ਕਰੋ
ਤੇਰੇ ਮਾਹਿ ਐਸੋ ਬਲ ਆਦਿ ਬਸੈ ਅਬ ਹੀ।।
ਕਹੈ ਰਵਿਦਾਸ ਪ੍ਰਭ ਸਭ ਬਿਧਿ ਸਮਰਥ ਤੂ ਹੈ
ਦੀਜੈ ਨਿਜ ਭਗਤਿ ਔਰ ਮਾਗ ਤਨ ਕਬ ਹੀ।।

# ਭਗਤ ਮਾਲ (ਮੂਲ ਪਾਠ)

ਸੰਦੇਹ ਗ੍ਰੰਥ ਖੰਡਨ ਨਿਪੁਨ ਵਾਨੀ ਵਿਮਲ ਰੈਦਾਸ ਕੀ॥
ਸਦਾਚਾਰ ਸ੍ਰੁਤਿ ਸਾਸਤ੍ਰ ਵਚਨ ਅਵਿਰੁਧ ਉਚਾਰਯੋ॥
ਨੀਰ ਖੀਰ ਬਿਬਰਨ ਪਰਮ ਹੰਸਨਿ ਉਰ ਧਾਰਯੋ॥
ਭਾਗਵਤ ਕ੍ਰਿਪਾ ਪ੍ਰਸਾਦਿ ਪਰਮ ਗਤਿ ਏਹਿ ਤਨ ਪਾਈ॥
ਰਾਜ ਸਿੰਹਾਸਨ ਬੈਠਿ ਗਯਾਤ ਪਰਤੀਤ ਦਿਖਾਈ॥
ਵਰਣਾਸ਼ਰਮ ਅਭਿਮਾਨ ਤਜਿ ਪਦਰਜ ਬੰਦੇ ਜਾਸ ਕੀ॥
ਸੰਦੇਹ ਗ੍ਰੰਥ ਖੰਡਨ ਨਿਪੁਨ ਵਾਨੀ ਵਿਮਲ ਰੈਦਾਸ ਕੀ॥੫੮॥

# ਪ੍ਰਹਲਾਦ ਚਰਿਤ੍ਰ

ਇਹ ਰਚਨਾ ਜਿਸ ਨੂੰ ਭਗਤਿ ਰਵਿਦਾਸ ਜੀ ਦੀ ਮੰਨਿਆ ਜਾਂਦਾ ਹੈ ਸਤਾਰਵੀਂ ਸਦੀ ਦੀ ਆਖੀ ਜਾ ਸਕਦੀ ਹੈ। ਇਸ ਰਚਨਾ ਦਾ ਪਾਠ ਸਭ ਤੋਂ ਪੁਰਾਣੇ ਸੰਬਤ 1710/ 1653 ਈ. ਵਾਲੇ ਹੱਥ-ਲਿਖਿਤ ਖਰੜੇ ਤੋਂ ਲਿਆ ਗਿਆ ਹੈ। ਇਹ ਖਰੜਾ, ਦਾਦੂ ਦੁਆਰਾ, ਨਾਰਾਯਣਾ ਵਿਚ ਬਸਤਾ ਨੰ: 7 ਅਨੁਸਾਰ ਉਪਲੱਬਧ ਹੈ। ਡਾ. ਜੋਗਿੰਦਰ ਸਿੰਘ ਨੇ ਆਪਣੀ ਪੁਸਤਕ ਵਿਚ ਇਸ ਰਚਨਾ ਨੂੰ ਸ਼ਾਮਿਲ ਕਰਨ ਲਈ ਕਿਸ ਖਰੜੇ ਨੂੰ ਆਧਾਰ ਬਣਾਇਆ ਇਸ ਬਾਰੇ ਕੋਈ ਸੂਚਨਾ ਨਹੀਂ ਦਿੱਤੀ ਗਈ। ਡਾ. ਬੀ.ਪੀ. ਸ਼ਰਮਾ ਨੇ ਵੀ ਆਪਣੀ ਪੁਸਤਕ 'ਸੰਤ ਗੁਰ-ਰਵਿਦਾਸ ਬਾਣੀ' ਵਿਚ ਜੋ ਪਾਠ 'ਪ੍ਰਹਲਾਦ ਚਰਿਤ੍ਰ' ਦਾ ਦਿੱਤਾ ਹੈ ਉਹ ਸੰਬਤ 1733 ਵਾਲੇ ਖਰੜੇ ਤੇ ਆਧਾਰਤ ਹੈ। ਪਰ ਉਨ੍ਹਾਂ ਨੇ ਨਾਲ ਹੀ ਕੁੱਝ ਅਜਿਹੇ ਹੱਥ-ਲਿਖਿਤ ਗ੍ਰੰਥਾਂ ਦੇ ਨੰਬਰ ਦਿੱਤੇ ਹਨ ਜਿਨ੍ਹਾਂ ਵਿਚ ਵਾਸਤਵ ਵਿਚ ਭਗਤ ਰੈਦਾਸ ਕ੍ਰਿਤ ਪ੍ਰਹਲਾਦ ਚਰਿਤ੍ਰ ਦੀ ਰਚਨਾ ਉੱਕਾ ਹੀ ਨਹੀਂ, ਜੇ ਹੈ ਵੀ ਤਾਂ ਉਹ ਜਨ ਗੋਪਾਲ ਰਚਿਤ 'ਪ੍ਰਹਲਾਦ ਚਰਿਤ੍ਰ' ਹੈ।

ਇਸ ਰਚਨਾ ਦਾ ਪਾਠ ਨਿਰਧਾਰਤ ਕਰਨ ਲਈ ਅਸੀਂ ਦਾਦੂ ਦੁਆਰਾ ਨਾਰਾਯਣਾ ਦੇ ਸੰਬਤ 1710/1653 ਈ. ਵਾਲੇ ਖਰੜੇ ਨੂੰ ਮੂਲ ਆਧਾਰ ਮੰਨਿਆ ਹੈ। ਇਸ ਰਚਨਾ ਦੇ 13 ਤੋਂ 18 ਤੱਕ ਬੰਦ ਪ੍ਰਾਪਤ ਹੁੰਦੇ ਹਨ। ਇਸ ਦਾ ਮੇਲਾਨ ਸ਼ੋਧ ਸੰਸਥਾਨ ਚੌਪਾਸਨੀ, ਜੋਧਪੁਰ ਦੇ ਹੱਥ-ਲਿਖਿਤ ਗ੍ਰੰਥ 15002 (ਮਿਤੀ ਹੀਨ) ਜਿਸਦਾ ਸੰਕੇਤਕ ਚਿੰਨ (ੳ), ਪ੍ਰਾਚਯ ਵਿਦਯਾ ਸ਼ੋਧ ਪ੍ਰਤਿਸ਼ਠਾਨ, ਉਦੇਪੁਰ ਦੇ ਹੱਥ-ਲਿਖਿਤ ਗ੍ਰੰਥ ਨੰ: 3237 (ਸੰਬਤ 1763/ 1706 ਈ.) ਸੰਕੇਤਕ ਚਿਨ (ਅ) ਅਤੇ ਰਾਜਿਸਥਾਨ ਪ੍ਰਾਚਯ ਵਿਦਯਾ ਪ੍ਰਤਿਸ਼ਠਾਨ, ਜੋਧਪੁਰ ਦੇ ਹੱਥ-ਲਿਖਿਤ ਗ੍ਰੰਥ ਨੰ: 1882 (ਸੰਬਤ 1819/1762 ਈ.) ਸੰਕੇਤਕ ਚਿੰਨ (ੲ) ਨਾਲ ਕੀਤਾ ਹੈ। ਮੂਲ-ਆਧਾਰ ਖਰੜੇ ਦੇ ਪੱਤਰਿਆਂ ਦੇ ਨੰਬਰ ਨਹੀਂ ਹਨ ਏਸ ਕਰਕੇ ਏਥੇ ਵੀ ਪੱਤਰਾ ਨੰਬਰ ਨਹੀਂ ਦਿੱਤੇ ਗਏ।

## ਪ੍ਰਹਲਾਦ ਚਰਿਤ੍ਰ

### ਅਥ ਪ੍ਰਹਲਾਦ ਚਰਿਤ੍ਰ ਲਿਖਯਤੇ

'ਨਗਰ ਬਡੋ'[1] ਮੁਲਤਾਨ ਊਹਾਂ ਹਿਰਨਾਕੁਸ ਰਾਜਾ॥
'ਤਹਾਂ ਜਨਮੈ ਕੁੰਵਰ'[2] ਪ੍ਰਹਲਾਦ ਸਰਣੀ ਮੁਨਿ ਜਨ ਕੈ ਕਾਜਾ॥
'ਪੂਛੇ ਬਿਪ੍ਰ ਬੁਲਾਯ ਗ੍ਰਹ ਗ੍ਰਹ ਕੁੰਡਲ'[3] ਰਾਜ ਕੁਮਾਰ।
'ਹਰਿਜਨ ਔਤਰੋ ਸੁਭ ਲਗਨ ਮੋਹ ਅਸੁਰ ਸੰਹਾਰਨ ਹਾਰ'[4]॥੧॥
ਸਾਤ ਬਰਸ ਭਯੋ ਕੁੰਵਰ ਹਸਤ ਚਟਸਾਰ ਪਧਾਰੈ।
ਉਚਰੰਤ ਰਰੰਕਾਰ ਅਗਨ ਹੈ ਸਬ ਬਾਲਕ ਤੈ ਨਯਾਰੇ।
ਨਾਮ ਲੇਤ ਪਰਚੋ ਭਯੋ ਮਨ ਉਪਜਯੋ ਵਿਸਵਾਸ॥
ਸਗਲ ਚਟਸਾਰ ਅਨੰਦ ਭੌ ਹਰਿਨਾਂਕੁਸ ਭਯੋ ਉਦਾਸ॥੨॥
ਕਹਿ[5] ਧੋ ਰੇ ਪ੍ਰਹਲਾਦ ਕਹਾਂ ਗੁਨ ਤੂੰ [ਇਹ] ਪੜਜੋ [ਹੈ]।
'ਨਿਰਭੈ ਭਯੋ ਸਥੂਲ ਨਾਵ ਹਿਰਦੈ ਨਰਯੋ'[6]।
ਰਰਾ ਮੰਮਾ 'ਕੋ ਛਾਡਿ ਅੰਕ' ਤੀਜੋ ਨਹਿ ਜਾਨੂ[7]॥
ਅਵਰ ਹੂੰ ਕਛੂ ਨ ਜਾਨੋ, ਰਾਮ ਨਾਮ ਹਿਰਦੈ ਨਹੀਂ ਛਾਡੋ॥
ਅਵਰਹਿ ਔਰਹਿ ਨਹਿ ਮਾਨੋ ਕਹਾ ਪਠਜੇ ਰੇ ਬਾਵਰੇ॥
ਕਹਾਂ ਪੜ੍ਹਰੈ[8] ਬਾਵਰੇ 'ਅਵਰ ਸਕਲ ਜੰਜਾਰ'[9]॥
ਅਵਰ ਸਕਲ ਜੰਜਾਲ ਭਵਸਾਗਰ ਜਮਲੋਕ ਮੰਹ॥
ਭੌ ਸਾਗਰ 'ਤਿਹ ਲੋਕ'[10] ਮੋਹਿ ਕੌਨ ਉਤਾਰੇ ਪਾਰ॥੩॥
[ਇਹੈ ਗੁਨ ਹੌਂ ਪੜਯੋ][11]॥

1. ਪੁਰਮਟਨ (ਅ)
2. ਪੁਤ੍ਰ ਭਯੋ (ਅ)
3. ਜੋਸੀ ਜਾਬਰ ਪੂਛੀਜੋ ਭਯੋ ਸੁਤ (ਅ)
4. ਯੋ ਬਾਲਕ ਸਭ ਕੋ ਨਹੀ ਏ ਅਸੁਰ ਸਿੰਘਾਰਨ ਕਾਜ (ਅ)
5. ਕੇ (ੳ.ਅ)
6. ਪੜਯੋ ਰਾਮ ਕੋ ਨਾਮ ਆਨ ਹਿਰਦੈ ਨਹੀਂ ਆਨੋ (ੳ.ੲ), ਪੜਏ ਰਾਮ ਕੋ ਨਾਮ ਅਵਰ ਉਰ ਮੈ ਨਹੀ ਆਨੋ (ਅ)
7. ਹਮ ਛਾਡਿ (ੳ), ਦੋਯ ਆਕ (ਅ)
8. ਪੜਾਵੈ (ੳ) ਪੜੋ (ਅ)
9. ਮਥਯਾ ਸਭ ਸੰਸਾਰ (ਅ)
10. ਜਮ ਲੋਕ (ੳ.ਅ.ੲ)

ਮੂਰਤਿ ਔਰ ਅਨੂਪ ਦੇਖਿ, ਮਾਤਾ ਮੁਖ ਜੋਵੈ॥
ਦੇਖ ਕਰਮ ਕੇ ਜੋਗ ਆਜ ਪ੍ਰਹਲਾਦਹਿ ਹੋਰੈ।
ਹਾਥ ਜੋਰ ਵਿਨਤੀ ਕਰੈ ਸੁਨ ਮੋਰੇ ਬਾਲ ਕੁਮਾਰ॥
ਏ ਘੜੀ ਹਰਿ ਛਾਂਡਿ ਦੈ ਉਬਰੇ ਅਬ ਕੀ ਬਾਰ॥੪॥

[ਕਹਾਂ ਗੁਨ ਤੂੰ ਪੜਯੋ]

ਮਾਤਾ ਮੋਰੀ ਲਾਗਿ ਪ੍ਰੀਤਿ ਅਬ ਤੋਰਿ ਨਹਿ ਟੂਟੈ॥
ਅੰਤਰ ਰਹੀ ਸਮਾਈ ਅੰਤਰ ਹੀ ਅੰਤ ਨ ਛੂਟੈ॥
ਮਾਲੀ ਸੀਚੈ ਕੇਵੜਾ ਵਿਨਿ ਸੀਂਚ ਕੁਲਮਾਯਹਿ॥
ਏਕ ਘਰਿ ਹਰਿ ਛਾਡਿ ਦੂੰ ਤਰਪ ਤਰਪ ਮਰ ਜਾਂਹਿ॥੫॥

[ਇਹੈ ਗੁਨ ਹੌਂ ਪੜਯੋ]

ਜਬ[12] ਰਾਜਾ ਪਰਜੋਰ[13] ਕੋਸ ਮਨ ਮਹਿ ਅਤਿ ਕੀਨੋ॥
ਮੋਰੋ[14] ਬੈਰੀ ਰਾਮ ਸੋਇ ਤੈਂ ਚਿਤ ਧਰ ਲੀਨੋ॥
ਯੇ ਪੜਿਵੋ ਤੂੰ ਛਾਡਿ ਦੇ ਕਹਯੋ ਹਮਰੋ[15] ਮਾਂਨਿ॥
ਟੂਕ ਟੂਕ ਕਰਿ ਡਾਰਹੋਂ ਜੌ ਰਾਮ[16] ਸੁਨਯੋ ਯਹਿ[17] ਕਾਨਿ॥੬॥

[ਕਹਾ ਗੁਨ ਤੂ ਪੜਯੋ]

ਜੋ ਬਰਜੋ ਸੌ ਬਾਰ 'ਕਹਯੋ ਤੋਰੀ ਨਹਿ ਮਾਨੋ'॥[18]
'ਛਾਡਿ ਸਿੰਘ ਕੋ ਸਰਨ ਗੀਧ ਕੈ'[19] ਗੋਹਨਿ ਕਿਤ ਲਾਗੋਂ॥
'ਪੂਰਨ ਬ੍ਰਹਮ ਸਰਵਤ ਮਈ'[20] ਜਾ ਕੇ ਯਹ ਵਿਸਤਾਰ॥

---

11. ਇਹ ਲਾਈਨ ਸਾਰੇ ਮੂਲ ਖਰੜੇ ਵਿਚ ਨਹੀਂ ਜਦੋਂ ਕਿ ਬਾਕੀ ਖਰੜਿਆਂ ਵਿਚ ਮਾਮੂਲੀ ਪਾਠ-ਅੰਤਰ ਸਹਿਤ ਉਪਲੱਬਧ ਹੈ ਇਸ ਕਰਕੇ ਇਸਦਾ ਜ਼ਿਕਰ ਬਾਕੀ ਸੰਪਾਦਿਤ ਪਾਠ ਵਿਚ ਬਾਰ ਬਾਰ ਦੁਹਰਾਉਣ ਦੀ ਲੋੜ ਨਹੀਂ ਸਮਝੀ ਗਈ।
12. ਸੁਨ (ੳ.ੲ), ਤਬ (ਅ)
13. ਪਰਜਰਯੋ (ਅ.ੲ)
14. ਹਮਰੋ (ੳ.ਅ)
15. ਹਮਾਰੋ (ੳ.ਅ.ੲ)
16. ਅਬਰ (ਅ), ਜਬਰ (ੲ)
17. ਹਰਿ (ਅ.ੲ)
18. ਨਾਵ ਕਬਹੂ ਨ ਛਾਡੋ (ਅ)
19. ਤਜੋ ਸਿੰਘ ਕੋ ਸਰਨ ਗਿਰਧ ਕੇ (ਅ)
20. ਉਤਪਤ ਬਰਲਾ ਸਕਲ ਹੈ (ਅ)

'ਜਾ ਕੇ ਰਾਮ ਸਹਾਇਕ ਹੈ ਤਾਹਿ ਸਕੈ ਕੋ ਮਾਰ'[21]।੭।।

[ਇਹੈ ਗੁਨ ਹੌਂ ਪੜਯੋ]

ਜਬ ਲੀਨੀ ਸਭਾ ਬੁਲਾਇ 'ਕਛੂ ਇਕ ਮੰਤ੍ਰ'[22] ਬਿਚਾਰੋ।।
'ਲੈ ਦੇਖੋ'[23] ਪਰਤੀਤਿ ਜਾਂਇ ਗਿਰਵਰ ਤੈ ਡਾਰੋ।।
'ਸਕਲ ਸਭਾ ਮਿਲ ਲੈ ਚਲੇ ਗਯੇ ਸੈਲ ਚੜਾਇ।।[24]
ਪੰਖੀ ਹੂੰ ਕੀ ਗਤਿ[25] ਨਹਿ ਤਹ ਤੈ ਦੀਯੋ ਢਰਕਾਇ[26]।।੮।।

[ਕਹਾਂ ਗੁਨ ਤੂੰ ਪੜਯੋ]

ਤਬ ਪ੍ਰਿਥਮੀ ਅਧੀਨ ਦੀਨ ਹ੍ਵੈ ਦਰਸਨਿ ਆਈ।।
ਮਸਤਕਿ ਚਰਨ ਛਿਵਾਇ ਲਿਯੋ ਹਿਰਦੈ ਸੌਂ ਲਾਈ।।
'ਕਹਾ ਭਗਤ ਕੇ ਤ੍ਰਾਸਿਯੈਂ'[27] ਜਿਹ ਆਦਿ ਅੰਤ ਨਹੀਂ ਔਰ।।
'ਅਬ ਕੀ ਸੇਵਾ ਚੂਕ ਹੌਂ ਮੋਹਿ ਤੀਨ ਲੋਕ ਨਹਿ ਠੌਰ'[28]।।੯।।

[ਇਹੈ ਗੁਨ ਹੌਂ ਪੜਯੋ]

'ਜਬ ਅਸੁਰ ਭਯੇ ਮਤਿ ਹੀਨ ਜਾਯ ਲੈ 'ਪਾਵਕ ਦੀਨੋ'।।
ਜਬ ਜਵਾਲਾ ਝਾਲਾ ਪਰਜਰੀ ਤਹਾਂ ਆਸਨ ਦ੍ਰਿੜ ਕੀਨੋ।।
ਸਕਲ ਦੇਵ ਰਛਯਾ ਕਰੈ ਤਹ ਪਾਵਕ 'ਨਿਕਟ ਨਹਿ ਜਾਇ'[30]।।
'ਪੌੜੀ ਸੀਤ ਸਮੁੰਦ ਮੰਹ'[31] ਮਾਨੂ ਮੀਨ ਮਕਰ ਮਹ ਨਹਾਇ।।੧੦।।

[ਕਹਾਂ ਗੁਨ ਤੂੰ ਪੜਯੋ]

---

21. ਜੁਯਾਹ ਸਹਾਇ ਏਕ ਰਾਮ ਹੈ ਹੋ ਕੌਨ ਸਕੈ ਤਾਹਿ ਮਾਰਿ (ੲ)
22. ਕਹੋ ਧੌਂ ਕਹਾ (ੲ)
23. ਇਹੈ ਲੇਹੁ (ਅ)
24. ਬਾਹ ਗਈ ਜਬ ਲੇ ਚੜੇ ਸੈਲ ਪਰ ਜਾਯ (ਅ)
25. ਰਾਸਿ (ਅ)
26. ਢਿਕਾਇ (ੲ)
27. ਸਦਾਂ ਭਗਤਨਿ ਕੈ ਬਸਿ ਪਰੈ (ਅ)
28. ਜੋ ਪੈ ਸੇਵਾ ਚੁਕ ਹੋ ਤੋ ਨਾਹਿ ਨਮੋ ਕੋ ਠੌਰ (ਅ)
29. ਤਬਹੀ ਅਸੁਰ ਮਨਿ ਮੁਢ ਲੋਇ ਪਾਵਕ ਮੈ ਦੀਨ੍ਹੋ (ਅ)
30. ਕਹੋ ਜਾਯ (ਅ)
31. ਪਠਯੋ ਸੀਤ ਸਹਾਯ ਕੌ (ਅ.ੲ)

[ਨ ਜਾਨੇ ਪ੍ਰਹਲਾਦ ਕਹਾ ਕਛੁ ਚੇਟਕ ਕੀਨੋ॥][32]
'ਨ ਜਾਣੈ ਕਛੁ ਜੰਤਰ ਮੰਤਰ ਨਹਿ ਨਾਟਿਕ ਲੀਨੋ'[33]॥
'ਅਸੁਰ ਭਯੋ ਅਤਿ ਅੰਧ'[34] ਜਾਯ ਲੈਂ ਕੂਪਹਿ ਦੀਨੋ॥
'ਕਹਾ ਭਗਤਨ ਕੋ ਤ੍ਰਾਸ ਹੈ'[35]॥ ਧ੍ਰੂ ਨਾਰਦ ਸੇ ਸਾਖਿ॥
'ਜਾ ਕੇ ਰਾਮ ਸਹਾਈ ਹੈ ਤਾਹਿ ਕੋ ਸਖੇ ਨਾਖਿ'[36]॥੧੧॥

[ਇਹੈ ਗੁਨ ਹੋ ਪੜਯੋ]

[ਹਰਸਿਤ ਹੈ ਪ੍ਰਹਲਾਦ ਜਬੈ ਮੰਦਰ ਮਹ ਆਯੋ॥
ਖੋਜਤ ਖੋਜਤ ਅਸੁਰ ਉਹਾਂ ਪ੍ਰਹਲਾਦ ਸਤਾਏ॥
ਜੋ ਤੋਹਿ ਰੱਖੈ ਸੌ ਕਹਾਂ ਹੌਂ ਤੋਹਿ ਛੋਡੋ ਤਾਂਹਿ॥
ਕੋਮਲ ਵਚਨ ਕੁੰਬਰ ਤਬ ਬੋਲਯੋ ਹੋਂ ਪਤਿ ਖੰਭਹ ਮਾਂਹਿ॥੧੨॥][37]

[ਇਹੈ ਗੁਨ ਹੋ ਪੜਯੋ॥]

ਤਬ ਲੀਨੋ ਕਰਗਹਿ ਖੜਗ, ਕੋਪ ਸਨਮੁਖ ਹ੍ਵੈ ਫਾੜੋ॥
'ਦੁਸਮਨ ਕਰਤ ਚਟਪਟੀ ਕਹਾਂ ਤੋਹਿ ਰਾਮ ਹੈ ਆੜੋ'[38]॥
ਬਾਰ ਬਾਰ ਐਸੋ ਕਹੂੰ ਇਹੈ ਅੰਦੇਸੋ ਮੋਹਿ॥
ਜੋ ਖੰਭਹਿ ਮਹਿ ਰਾਮ ਹੈ ਤੌ ਕਯੂੰ ਨ ਛੜਾਵੈ ਤੋਹਿ॥੧੩॥

[ਕਹਾਂ ਗੁਨ ਤੂੰ ਪੜਯੋ॥]

'ਨਿਸਬਾਸਰਿ ਨਹਿਂ ਮਰੈ, ਬਾਣ ਖੜਗ[39] ਨਹਿਂ ਭੇਦੈ'[40]॥
ਜਲ 'ਝਾਲਾ ਨਹਿਂ ਮਰੈ ਜੁਧ ਕੋਈ ਜਿੰਦ ਨ ਛੇਦੈ'[41]॥

---

32. ਬ.
33. ਅਬ ਮੈ ਜਾਣੀ ਬਾਤ ਕਛੁ ਯੇਕ ਨਾਟਕ ਕੀਨੋ (ਅ)
34. ਅਜਹੂ ਚੇਤਯੋ ਸ੍ਰੀ ਧ (ਅ); ਅਜਹੂ ਨ ਸਮਝਤ ਔਧ (ੲ)
35. ਮੁਰਨਰਿ ਮੁਨਿਜਨ ਜਾਨਹੀ (ੲ)
36. ਜਾ ਕੈ ਹਿਰਦੈ ਹਰਿ ਬਸੈ ਹੋ ਤਹਿ ਤੂ ਧਤ ਲੇ ਰਾਖਿ (ਅ)
37. ੳ.ੲ.
38. ਦਸਮ ਹੋਉ ਚਟਪਟੈਂ ਕਹਿ ਧੋਰੇ ਤੇਰੇ ਕਹੀਹੈ ਅਬ ਨਾਡੈ (ਅ) ਦੇਖੋਂ ਜੇਹੋ ਭਗਖੰਭ ਸੌਂ ਕੀਨੋ ਗਾੜੋ (ੲ)
39. ਗਾਂਗ (ਅ)
40. ਰੈਸੋਂ ਮ੍ਰਿਤ ਅਬਹੂੰ ਨ ਆਯ ਖੜਗ ਬਾਣ ਨਹਿਂ ਭੇਦੇ (ੲ)
41. ਜਵਾਲਾ ਨਹਿਂ ਜਰੈ ਪਾਣੀ ਜੋਧਾ ਨਹੀਂ ਜੀਤੇ (ਅ)

ਛਾਯਾ ਮਾਯਾ ਨਹਿ ਮਰੈ 'ਕਿਹਿ ਵਿਧਿ ਆਵੈ ਹਾਥ'[42]॥
'ਮਤਿ ਬ੍ਰਹਮਾ ਕੀ ਕਹਾ ਕਹੋ ਰੇ ਸੋਚਤ ਤ੍ਰਿਭਵਨ ਨਾਥ'[43]॥੧੪॥

[ਇਹੈ ਗੁਨ ਹੌਂ ਪੜਯੋ]

'ਏਤੋ ਗਰਬ ਨਹਿ ਬੋਲ'[44] ਰਾਮ ਹੈ ਗਰਬ ਪ੍ਰਹਾਰੀ॥
ਤੁਝ ਸੇ ਬਲਹਿ ਰਣੱਛਿ ਆਦਿ ਬਾਰਾਹ ਸੰਹਾਰੀ॥
ਸਭ ਦੇਵਨ ਕੋ ਦੇਵ ਹੈ, ਸਭ ਈਸਨ ਕੋ ਈਸ॥
ਮੋ ਮੈ ਤੋ ਮੈ ਖੜਗ ਮਾਹ ਪੂਰ ਰਹਯੋ ਜਗਦੀਸ॥੧੫॥

[ਇਹੈ ਗੁਨ ਹੌਂ ਪੜਯੋ]

ਨਰਸਿੰਹ ਉਠੇ ਪਾਲ ਜਗ ਗਰਬ ਸਬਹਿ ਮਿਟ ਜਾਈ॥
ਘਟਿ ਘਟਿ ਰਹੈ ਸਮਾਈ ਠੌਰ ਬਿਨ ਉਠ ਨਹੀ ਕਾਂਈ॥
ਉਹ ਪੂਰਣ ਬ੍ਰਹਮੰਡ ਮਹਿ ਕਹਾਂ ਬਤਾਓਂ ਦੂਰਿ॥
ਤਿਲ ਧਰਵੇ ਕੂ ਠੌਰ ਨਹਿ, ਰਹਯੋ ਸਕਲ ਜਗ ਪੂਰਿ॥੧੬॥

[ਇਹੈ ਗੁਨ ਹੌਂ ਪੜਯੋ]

ਅਸਤ ਭਯੋ ਹੈ ਭਾਨ, ਉਦੋ ਰਜਨੀ[45] ਕਰ ਕੀਨੋ[46]॥
ਅਰਧ ਧਾਮ[47] ਕੀ ਛਾਂਹ ਜੰਘ ਅਸਥਲ ਪਰ ਲੀਨੋ॥
ਨਖ ਤੇ[48] ਉਦਰ ਵਿਦਾਰਯੋ ਤਿਲਕ ਦੀਯੋ ਪ੍ਰਹਲਾਦ॥
ਸਪਤ ਦੀਪ ਨਵਖੰਡ ਮਹਾਂ ਭਈ ਤੀਨ ਲੋਕ ਰਾਜਿ॥੧੭॥

[ਕਹਾ ਗੁਨ ਤੂ ਪੜਯੋ]

ਜਹਾਂ ਜਹਾਂ ਸੰਕਟ ਪਰੈ[49] ਜਗ [ਮਹਾਂ][50] ਭਗਤਨ ਕੇ ਕਾਜ ਸੰਵਾਰੈ॥

---

42. ਨਾਹਿ ਧਰਨ ਅਕਾਸ (ਅ.ੲ)
43. ਇਹੀ ਬੁਧ ਸੋ ਕਹਾ ਕਰੈ ਸੋਚਤ ਹੈ ਸੀਆ ਨਾਥ (ਅ)
44. ਰੇ ਏਤੋ ਕਹਾ ਹੈ ਗਰਬ (1)
45. ਜਬ (ੲ)
46. ਭਾਵ ਅਸ਼ਤ ਮਤਿ ਭਯੋ ਓਦੋ ਜਬ ਰਜਨੀ ਕੀਨੋਂ (ਅ)
47. ਬਿੰਬ (ੲ)
48. ਸੋ (ਅ.ੲ)
49. ਭੀਰ ਪਰੀ (ੳ.ਅ.)
50. ੳ.

'ਅਬ ਹੰਸ ਸੇ ਅਧਮ ਉਧਾਰਿ ਕੀਯੋ'[51] ਨਰਕਨ ਤੇ ਨਯਾਰੇ॥
'ਸੁਰ ਨਰ ਮੁਨਿ ਬ੍ਰਹਮਾਦਿਕਾ'[52] ਰਟੈਂ ਸਭ ਕੇ ਚਰਣ[53] ਨਿਵਾਸ॥
'ਸਭ ਸੰਤਨ ਛਾਯਾ ਕਰੇ'[54] ਯੋ ਗਾਵੈ ਜਨ ਰੈਦਾਸ॥18॥

[ਇਹੋ ਗੁਨ ਹੌਂ ਪੜਯੋ]
ਇਤਿ ਪ੍ਰਹਲਾਦ ਚਰਿਤ੍ਰ ਸੰਪੂਰਣ

51. ਐਸੇ ਅਧੁਮ ਅਧਾਰ ਕੀਏ (ਅ)
52. ਗਨ ਗੰਧਰਬ ਮੁਨਿਬਰ (ਅ) ਗੰਧਰਬ (ੲ)
53. ਸਕਲ (ਅ) ਸੁਖ (ੲ)
54. ਮਨਸਾ ਵਾਚ ਕਰ ਮਨਾ (ੳ), ਸਗਲੈ ਸਾਧ ਸੇਵਾ ਕਰੈ (ਅ.ੲ)

# ਰਾਘੋਦਾਸ ਕ੍ਰਿਤ ਭਗਤ ਮਾਲ

ਰਾਘੋਦਾਸ ਉਰਫ ਰਾਘਵਦਾਸ, ਦਾਦੂ ਸੰਪ੍ਰਦਾਇ ਦੇ ਸੰਤ ਹਰਿਦਾਸ ਜੀ ਦੇ ਚੇਲੇ ਸਨ। ਆਪ ਜੀ ਦੇ ਜਨਮ, ਮਾਤਾ-ਪਿਤਾ, ਆਦਿ ਬਾਰੇ ਕੋਈ ਪ੍ਰਮਾਣਿਤ ਵੇਰਵਾ ਨਹੀਂ ਮਿਲਦਾ। ਆਪ ਜੀ ਜਾਤਿ ਦੇ ਬ੍ਰਾਹਮਣ, ਨਗਰ ਨਵਾਬਗੰਜ ਤਹਿਸੀਲ ਸੋਰਾਂਵ (ਇਲਾਹਾਬਾਦ) ਦੇ ਵਾਸੀ ਸਨ।[1] 'ਸ੍ਰੀ ਨਾਭਾ ਦਾਸ ਜੀ ਦੀ 'ਭਗਤ ਮਾਲ' ਦੇ ਮੂਲ ਛਪਿਆਂ ਨੂੰ ਸਾਹਮਣੇ ਰਖ ਕੇ ਆਪ ਨੇ 'ਭਗਤ ਮਾਲ' ਦੀ ਟੀਕਾ-ਸਹਿਤ ਰਚਨਾ ਕੀਤੀ। ਇਸ 'ਭਗਤ ਮਾਲ' ਨੂੰ ਰਾਜਿਸਥਾਨ ਪ੍ਰਾਚਯ ਵਿਦਿਆ ਸ਼ੋਧ ਪ੍ਰਤਿਸ਼ਠਾਨ ਜੋਧਪੁਰ ਦੁਆਰਾ ਪ੍ਰਕਾਸ਼ਿਤ ਕੀਤਾ ਜਾ ਚੁੱਕਾ ਹੈ।

ਇਸ ਗ੍ਰੰਥ ਦੇ ਸੰਪਾਦਿਕ ਸ੍ਰੀ ਅਗਰ ਚੰਦ ਨਾਹਟਾ ਲਿਖਦੇ ਹਨ, "ਯਦਪਿ ਨਾਭਾ ਦਾਸ ਕੀ ਭਗਤ ਮਾਲ ਕੇ ਅਨੁਕਰਣ ਮੇਂ ਹੀ ਰਾਘਵਦਾਸ ਨੇ ਆਪਣੀ ਭਗਤ ਮਾਲ ਬਨਾਈ ਪਰ ਏਕ ਤੋ ਯਹ ਉਸ ਸੇ ਕਾਫੀ ਬੜੀ ਹੈ ਔਰ ਦੂਸਰਾ ਇਸ ਮੇਂ ਐਸੇ ਅਨੇਕ ਸੰਤ ਏਵੰ ਭਗਤ ਜਨੋਂ ਕਾ ਉਲੇਖ ਹੈ, ਜਿਨਕਾ ਨਾਭਾ ਦਾਸ ਕੀ ਭਗਤ ਮਾਲ ਮੇਂ ਉਲੇਖ ਨਹੀਂ ਹੈ। ਕਵਿ ਰਾਘਵਦਾਸ ਦਾਦੂ ਪੰਥੀ ਸੰਪ੍ਰਦਾ ਕੇ ਥੇ, ਇਸ ਲੀਏ ਉਕਤ ਸੰਪ੍ਰਦਾ ਕੇ ਸੰਤ ਜਨੋਂ ਕਾ ਵਿਵਰਣ ਤੋ ਇਸ ਮੇਂ ਵਿਸ਼ੇਸ਼ ਰੂਪ ਸੇ ਦੀਯਾ ਹੀ ਗਿਆ ਹੈ ਔਰ ਇਸ ਮੇ ਮੁਸਲਮਾਨ, ਚਾਰਣਯ ਆਦਿ ਐਸੇ ਅਨੇਕ ਭਗਤੋਂ ਕਾ ਵਿਵਰਣ ਭੀ ਹੈ ਜਿਨਕੇ ਸੰਬੰਧ ਮੇਂ ਔਰ ਕਿਸੀ ਭਗਤਮਾਲਕਾਰ ਨੇ ਕੁਛ ਨਹੀਂ ਲਿਖਾ।"[2] ਏਸੇ ਤਰ੍ਹਾਂ ਸ੍ਰੀ ਮੋਤੀ ਲਾਲ ਮੇਨਾਰਿਯਾ ਆਪਣੇ ਗ੍ਰੰਥ 'ਰਾਜਿਸਥਾਨ ਕਾ ਪਿੰਗਲ ਸਾਹਿਤਯ' ਵਿਚ ਲਿਖਦੇ ਹਨ, "ਯਹ ਗ੍ਰੰਥ ਨਾਭਾ ਦਾਸ ਕੀ ਭਗਤਮਾਲ ਕੀ ਸ਼ੈਲੀ ਪਰ ਲਿਖਾ ਗਯਾ ਹੈ, ਪਰ ਉਸਕੀ ਅਪੇਕਸ਼ਾ ਇਸ ਕਾ ਦ੍ਰਿਸ਼ਟੀਕੋਣ ਕੁਛ ਅਧਿਕ ਵਯਾਪਕ ਔਰ ਉਦਾਰ ਹੈ। ਨਾਭਾ ਦਾਸ ਨੇ ਆਪਨੇ ਭਗਤ ਮਾਲ ਮੇਂ ਕੇਵਲ ਵੈਸ਼ਣਵ ਭਗਤੋਂ ਕੋ ਸਥਾਨ ਦਿਯਾ ਹੈ। ਪ੍ਰੰਤੂ ਇਨਹੋਂ ਨੇ ਦਾਦੂ ਪੰਥੀ ਸੰਤੋ ਕੇ ਅਤਿਰਿਕਤ ਰਾਮਾਨੁਜ, ਵਿਸ਼ਣੂ, ਸਵਾਮੀ, ਕਬੀਰ, ਨਾਨਕ ਆਦਿ ਅਨਯ ਮਤਾਬਲਮਿਬਯੋਂ ਕਾ ਭੀ ਵਿਵਰਣ ਦਿਯਾ ਹੈ ਔਰ ਯਹ ਇਸ ਕੀ ਪ੍ਰਧਾਨ ਵਿਸ਼ੇਸ਼ਤਾ ਹੈ। ਯਹ ਗ੍ਰੰਥ ਬਹੁਤ ਪ੍ਰੌੜ ਔਰ ਉਪਯੋਗੀ ਰਚਨਾ ਹੈ।[3]

1. ਹਸ੍ਤ-ਲਿਖਿਤ ਹਿੰਦੀ ਪੁਸਤਕੋਂ ਕਾ ਸੰਕਸ਼ਿਪਤ ਵਿਵਰਣ, ਭਾਗ 2, ਪੰਨਾ 51.
2. ਰਾਘੋਦਾਸ ਕ੍ਰਿਤ ਭਗਤ ਮਾਲ, ਅਗਰ ਚੰਦ ਨਾਹਟਾ (ਸੰਪਾ.), ਭੂਮਿਕਾ, ਪੰਨਾ ਸ.
3. -ਉਕਤ-

ਇਸ ਗ੍ਰੰਥ ਦੇ ਅੰਤ ਵਿਚ ਲਿਖੇ ਇਕ ਦੋਹੇ ਦੇ ਵਖ ਵਖ ਅਰਥ ਕੱਢਦਿਆਂ ਵਿਦਵਾਨਾਂ ਨੇ ਇਸ ਦਾ ਰਚਨਾ-ਕਾਲ ਵੀ ਵਖ ਵਖ ਮਿਥਿਆ ਹੈ। ਇਹ ਦੋਹਾ ਇਸ ਪ੍ਰਕਾਰ ਹੈ :

ਸਮ੍ਵਤ ਸਤ੍ਰਹੈ ਸੇ ਸਤ੍ਰਹੋਤਰਾ ਸੁਕਲ ਪਕਸ ਸਨਿਵਾਰ॥
ਤਿਥਿ ਤ੍ਰਤਿਯਾ ਅਸਾੜ ਕੀ, ਰਾਘੋ ਕੀਯੋ ਉਚਾਰ॥

ਸ੍ਰੀ ਨਾਹਟਾ ਜੀ ਅਨੁਸਾਰ ਇਹ ਸੰਬਤ 1717 ਬਣਦਾ ਹੈ, ਸੁਆਮੀ ਪੁਰੋਹਿਤ ਹਰੀਨਾਰਾਯਨ ਇਸ ਨੂੰ 1770 ਸੰਬਤ ਮੰਨਦੇ ਹਨ ਅਤੇ ਸੁਆਮੀ ਮੰਗਲ ਦਾਸ (ਦਾਦੂ ਸੰਸਕ੍ਰਿਤ ਮਹਾਂਵਿਦਿਆਲਾ, ਜੈਪੁਰ) ਇਸ ਨੂੰ 1777 ਸੰਬਤ ਮੰਨਦੇ ਹਨ। ਸੰਬਤ 1717 ਵਧੇਰੇ ਠੀਕ ਲਗਦਾ ਹੈ।

ਆਪਣੀ ਸ੍ਰੋਤ ਪੁਸਤਕ ਵਿਚ ਅਸੀਂ ਹੱਥ-ਲਿਖਿਤ ਗ੍ਰੰਥ ਨੰ: 11644 ਦਾ ਪਾਠ ਸ਼ਾਮਲ ਕੀਤਾ ਹੈ। ਇਹ ਗ੍ਰੰਥ ਰਾਜਿਸਥਾਨ ਪ੍ਰਚਾਯ ਵਿਦਿਆ ਪ੍ਰਤਿਸ਼ਠਾਨ, ਜੋਧਪੁਰ ਵਿਚ ਉਪਲਬਧ ਹੈ। ਗ੍ਰੰਥ ਦੇ ਕੁੱਲ 94 ਪੱਤਰੇ ਹਨ। ਇਸ ਗ੍ਰੰਥ ਦੇ ਆਖਰੀ ਪੱਤਰੇ ਉਤੇ ਲਿਪੀ-ਕਾਲ ਤੇ ਲਿਪੀ-ਕਰਤਾ ਬਾਰੇ ਸੂਚਨਾ ਇਸ ਪ੍ਰਕਾਰ ਦਿੱਤੀ ਹੈ:

ਸੰ: 1887 ਪੋਸ ਬਦਿ 13 ਲਿਖਤ ਦਾਦੂ ਪੰਥੀ ਰਾਮ
ਭਜਨ ਦਾਸ ਨਾਗੌਰ ਮਧੇ॥ ਸੁਭਲੇਖਕ ਪਾਠਕਯੋਂ॥ ਰਾਮ॥ ਰਾਮ॥ ਰਮ॥
ਪੱਤਰਾ ੯੪

ਇਸ ਪਾਠ ਦਾ ਸੰਪਾਦਨ ਕਰਨ ਹਿਤ ਏਸੇ ਸੰਸਥਾ ਵਿਚ ਪ੍ਰਾਪਤ ਹੱਥ ਲਿਖਿਤ ਗ੍ਰੰਥ ਨੰ: 28000 ਜਿਸ ਦਾ ਲਿਪੀ-ਕਾਲ ਸੰਬਤ 1904 ਹੈ, ਨੂੰ 'ੳ' ਕਾਪੀ ਮੰਨਿਆ ਗਿਆ ਹੈ। ਇਸ ਗ੍ਰੰਥ ਦੇ 120 ਪੱਤਰੇ ਹਨ ਤੇ ਭਗਤ ਰਵਿਦਾਸ ਜੀ ਬਾਰੇ ਸੂਚਨਾ ਪੱਤਰਾ 24-25 ਉਤੇ 79 ਤੋਂ 89 ਬੰਦਾਂ ਵਿਚ ਮਿਲਦੀ ਹੈ। ਏਸੇ ਹੀ ਸੰਸਥਾ ਦੇ ਇਕ ਹੋਰ ਹੱਥ-ਲਿਖਿਤ ਗ੍ਰੰਥ ਨੰ: 31071 ਨੂੰ 'ਅ' ਕਾਪੀ ਮੰਨਿਆ ਗਿਆ ਹੈ ਜਿਸ ਨੂੰ 1904 ਵਿਚ ਚਤੁਰ ਦਾਸ ਨੇ ਰਾਮ ਗੜ੍ਹ ਵਿਚ ਨਕਲ ਕੀਤਾ। ਭਗਤ ਰਵਿਦਾਸ ਜੀ ਬਾਰੇ ਸੂਚਨਾ ਇਸ ਗ੍ਰੰਥ ਦੇ ਵੀ ਪੱਤਰਾ 24-25 ਉਤੇ ਦਿੱਤੀ ਗਈ ਹੈ। ਪਾਠ ਭੇਦ ਬੜੇ ਸਾਧਾਰਣ ਹਨ ਤੇ ਏਹ ਨਕਲਾਂ ਕਿਸੇ ਇਕ ਮੂਲ ਪੋਥੀ ਤੋਂ ਕੀਤੀਆਂ ਲਗਦੀਆਂ ਹਨ ਜਿਸ ਕਰਕੇ ਵਧੇਰੇ ਪ੍ਰਤੀਆਂ ਨੂੰ ਪਾਠ ਮੇਲਾਨ ਲਈ ਵਰਤਣ ਦੀ ਲੋੜ ਮਹਿਸੂਸ ਨਹੀਂ ਹੋਈ। ਸੰਬੰਧਿਤ ਘਟਨਾਵਾਂ ਅਨੰਤ ਦਾਸ ਤੋਂ ਪ੍ਰੇਰਤ ਹੋ ਕੇ ਲਿਖੀਆਂ ਜਾਪਦੀਆਂ ਹਨ। ਇਸ ਸ੍ਰੋਤ ਵਿਚ ਵੀ ਗੰਗਾ ਧਾਰਾ ਅਤੇ ਸਾਲਗਰਾਮ ਦਾ ਮੁਰਗਾਈ ਵਾਂਗ ਤੈਰਨ ਦਾ ਜ਼ਿਕਰ ਨਹੀਂ ਆਉਂਦਾ।

20/ਅ ਮੂਲ ਛਪੈ।। ਰੈਦਾਸ ਨਿਰਮਲ ਬਾਣੀ ਕਰੀ ਸੰਸੇ ਗ੍ਰੰਥ ਬਿਦਾਰਨੈ।।
ਆਗਮ ਨਿਗਮ ਪੁਰਾਣ ਸਬਦ ਸਬ ਮਿਲਤ ਉਭਾਰਨੈ।।
ਪੈ ਪਾਣੀ ਭਿਨ[4] ਤਾਸ ਸੰਤ ਹੰਸਾ ਸਾਧਾਰਨੈ।।
ਗੁਰ ਗੋਬਿੰਦ ਪਰਸਾਦ ਮੁਕਿਤ ਯਾਹੀ ਵਪੁ ਜਾਹੀ।।
ਬ੍ਰਾਹਮਨ ਕਸਤ੍ਰੀ ਚਕਿਤ ਕਾਢਿਉ ਪਨਯਨ ਬਤਾਂਹੀ।।
ਅਸ਼ਟਮ ਦਾਦਿਕ ਤਯਾਗਿਯਾ ਚਰਨ ਰੇਨ ਸਿਰਧਾਰਨੈ।।
ਰੈਦਾਸ ਨਿਰਮਲ ਬਾਣੀ ਕਰੀ ਸੰਸੇ ਗ੍ਰੰਥ ਬਿਦਾਰਨੈ।।੭੯।।
ਟੀਕਾ ਇਦਵ ਛੰਦ।।
21/ੳ ਰਾਮਹਿ ਨੰਦ ਸੁ ਸਿਖ[5] ਭਲੋ ਇਕ ਬ੍ਰਹਮਨ ਉਚਾਰੀਹੂ ਬੈਨਹਿ ਲਯਾਵੈ।।
ਵੈਸਪ ਕਹੈ ਇਕ ਚੂੰਨ ਹਮਾਰਹੂ ਲਯੋ ਤੁਮ ਵੀਸਕ ਵਾਰ ਸੁਨਾਵੈ।।
ਮੇਹ ਭਯੋ ਤਬ ਵਾਪਹਿ ਲਯਾਵਤ ਭੋਗ ਧਰਯੋ ਹਰਿ ਧਯਾਨ ਨ ਆਵੈ।।
ਰੇ ਕਿਮਲਯਾ ਵਤ ਬੂਝ ਮਗਾਵਤ ਢੋਢਿ ਬਿਸਾਹਤ ਸ੍ਰਾਪ ਚਲਾਵੈ।।੮੦।।
ਨੀਚ ਭਯੋ ਸਿਸੁ ਖੀਰ ਨ ਪੀਵਤ ਯਾਦਿ ਸੁ ਪੂਰਬ ਬਾਤ ਰਹਾਈ।।
ਅੰਬਰ ਬੈਨ ਸੁਨਯੋ ਰਮਨੰਦਹਿ ਦੰਢ[6] ਭਯੋ ਮਨਿ ਯੋਂ ਚਲਿ ਜਾਈ।।
ਦੇਖਤ ਪਾਧਿ ਦਰੇ ਪਿਤ ਮਾਤ[7] ਸੀਸ ਧਰਯੋ ਕਰ ਪਾਪ ਨਸਾਈ।।
ਥੋਬ ਨ ਪੀਵਤ ਯੋਂ ਯਨ ਜੀਵਤ ਈਸਰ ਜਾਨਤ ਫੇਰਿ ਭੁਲਾਈ।।੮੧।।
ਸਾਧਹਿ ਸੇਵਨ ਲਗੇ ਰਘਦਾਸ ਜੁ ਮਾਤ ਪਿਤਾ ਸਜੁਦਾ ਕਰਿ ਦੀਯਾ।।
ਸੰਪਤਿ ਠਾਂਵ ਦਿਯਾ ਨਹੁ ਤਾ ਬਹੁ ਤਿਯਾਪਤਿ ਨਾਂਵ ਨ ਲੀਯਾ।।
ਜੂਤਿਨ ਗਾਂਠਿ ਨਿਵਾਹ ਕਰੈ ਤਨ ਔਰ ਉਪਾਨਤ ਸੰਤਨ ਕੀਯਾ।।
ਸਾਲਗਰਾਮਹਿ ਛਾਨਿ ਛਵਾਰਨ ਆਪਸ ਵਾਹਰਿ ਵਾਂਟਹਿ ਧੀਯਾ।।੮੨।।
ਪਾਵਤ ਕਸ਼ਟ ਗਨੈ ਨ ਭਜੈ ਹਰਿ ਸੰਤ ਸਰੂਪ ਘਰੇ ਪ੍ਰਭ ਆਯੇ।।
ਭੋਜਨ ਪਾਂਨ ਕਰਾਇ ਰਿਝਾਵਤ ਲੇਹੁ ਕਰੋ ਸੁਖ ਪਾਰਸ ਲਯਾਯੇ।।
ਪਾਬਰ ਟੀਮ ਨ ਸੂਨਹਿ ਕਾਂਮ ਭਜੈ ਇਕ ਰਾਮ ਵਹੋ ਸਮਝਾਯੇ।।
ਹੇਮ ਦਿਖਾਇ ਦਯੋ ਘਸਰਾਂਪਿਨ ਹਾਥਿ ਦਯੋ ਛਾਨ ਪਿਖਾਯੇ।।੮੩।।

---

4. ਭਿਨਤਾ (ੳ)
5. ਸਿਖਯ (ੳ.ਅ.)
6. ਦੰਡ (ੳ.ਅ.)
7. ਮਾਤਹਿ (ੳ.ਅ)

ਮਾਸ ਤਿਯੋ ਦਸ ਵੀਤਿ ਗਯੇ ਹਰਿ ਪੂਛਤ ਹੈ ਜਨ ਪਾਰਸ ਰੀਤਾਂ॥
ਲਯੋ ਵਹਿ ਠੌਰ ਸਮੋ ਡਰ ਚੋਰ ਸਧਯੋ ਕਿਹਿ ਔਰਸ ਪਾਵਤ ਭੀਤਾਂ॥
ਲੈ ਫਿਰ ਜਾਤ ਸੁਨੌਂਨਵ ਬਾਤ ਮਹੋਰਉ ਪਾਂਚ ਦਈ ਨਿਤ ਧੀਤਾਂ॥
ਪੂਜਨ ਹੂ ਕਰਤੇ ਭਯ ਮਾਨਤ ਰਾਤਿ ਕਹੀ ਪ੍ਰਭੁ ਰਾਖਤ ਜੀਤਾਂ॥੯੪॥
ਆਯ ਸਮਾਂਨਿ ਚਿਣਾਵਤ ਮਦਿਰ ਸਾਧਨ ਰਾਖਿ ਭਲੀ ਬਿਧਿ ਚੀਨ੍ਹੀ॥
ਤਾਂਨਿ ਬਿਨਾ ਨਹੁ ਠੌਰਨ ਠੌਰ ਨ ਭਾਵ ਭਗਤਿ ਸੁ ਕੀਰਤਿ ਕੀਨ੍ਹੀ॥
ਰਾਗਰ ਭੋਗ ਕਰੈ ਵਿਧਿ ਵਿਧਨ ਬ੍ਰਾਹਮਨ ਵੈਰ ਧਰੈਂ ਬੁਧਿ ਦੀਨ੍ਹੀ॥
ਆਪਸਿ ਖਾਵਤ ਵਿਘਨ ਕੋ ਹਰਿ ਨੀਚ ਤਿਯਾ ਮਹਿ ਲਾਇਤ ਭੀਨ੍ਹੀ॥੯੫॥
ਪ੍ਰੇਮ ਸਹਿਤ ਕਰੈ ਨਿਤਿ ਪੂਜਨ ਯੌਂ ਰਯਦਾਸ ਛਪ ਯੋਹਿ ਲਡਾਵੈ॥
ਤੇਊ ਮਿਲਾਵਤ ਭੂਪਤਿ ਕੌਂ ਦਿਜ ਹੋਇ ਸਭਾ ਮੁਖਿ ਗਾਰਿ ਸੁਨਾਵੈ॥
ਦਾਸ ਬੁਲਾਇ ਕਹੈ ਨ੍ਰਿਪ ਜੋਰਨ ਨਯਾਵ ਕਰੈ ਹਰਿ ਗੈਲ ਛੁਡਾਵੈ॥
ਰਾਜਿ ਸਿੰਘਾਸਨ ਦੋਉ ਨ ਕੌ[8] ਬਿਚਿ ਤੇਊ ਬਡੇ ਜਿਨ ਪੈ ਪ੍ਰਭੂ ਆਵੈ॥੯੬॥
ਦਾਸ ਰੈਦਾਸ ਕੀ ਪੈਜ ਰਹੀ ਨਿਵਹੀ ਸੁਵ ਲੋਕ ਸਿਰੈ ਮਧਿ ਕਾਸੀ॥
ਬ੍ਰਹਮਨ ਬਾਦ ਕੀਯੋ ਯਹ ਜਾਨਿ ਕੈਂ ਸੂਦਰ ਕਯੂੰ ਸਾਲਗਰਾਮ ਉਪਾਸੀ॥
ਟੇਕ ਯਹ[9] ਬਟਵਾ ਬਿਚਿ ਰਾਖਹੁ ਜਾਹਿਕੈ ਪ੍ਰੀਤ ਹੈ ਤਾਹਿ ਕੈ ਆਸੀ॥
21/ਅ ਰਾਖੇ ਕਹੈਂ ਗਯੇ ਦਾਸ ਰਯਦਾਸ ਪੈ[10] ਪ੍ਰੀਤ ਖੁਸੀ ਹਰਿ ਜਾਤਿ ਨ ਜਾਸੀ॥੯੭॥
ਗੜ ਚਿਤੌਰਹਿ ਭੂਪਤਿਯਾ ਸਿਖਿ ਆਈ ਹੁਈ ਉਸ ਨਾਮ ਸੁ ਝਾਲੀ॥
ਸਾਥਿ ਕਈ ਦਿਜ ਦੇਖਿ ਉਠੇ ਦਬਿ ਭੂਪਤਿ ਪੈਸ ਸਭਾ ਮਿਲ ਚਾਲੀ॥
ਭਾਂਤ ਵਹੀ ਧਰਹੈ ਵਿਚ ਠਾਕੁਰ ਪਾਠ ਕਰੈ ਦ੍ਵਿਜ ਹੈਂ ਸਬ ਖਾਲੀ॥
ਗਾਵਤ ਹੈ ਪਦ ਹੋ ਅਘਮੋਚਨ ਲਾਇਆ[11] ਲਗੋ ਉਰ ਪ੍ਰੀਤ ਸੁ ਪਾਲੀ॥੯੮॥
ਦੇਖਿ[12] ਗਈ ਫਿਰਿ ਕਾਗਦ ਭੇਜਤ ਆਇ ਦਯਾ ਕਰਿ ਪਾਂਵਨ ਕੀਜੈ॥
ਆਪ ਚਿਤੋਰ ਗਯੇ ਧਨਵਾਰਤ ਬ੍ਰਾਹਮਨ ਆਵਤ ਯਾਹੁ ਜਿਮੀਜੈ॥
ਜੀਮਨ ਕੌਂ ਜਲਗੇ ਜਬਹੀ ਦਿਜ ਦੋਇਨ ਮੈ ਰਯਦਾਸ ਲਖੀਜੈ॥
ਆਂਤਨ ਸਾਂਬਨ ਪੇਖ ਭਜੇ ਸਿਖ ਕਾਟਰ ਕੰਧ ਜਨੇਊ ਦਿਖੀਜੈ॥੯੯॥

8. ਕੈ (ਉ.ਅ.)
9. ਯਹੈ (ਉ.ਅ)
10. ਕੈਂ (ਉ.ਅ.)
11. ਆਇ (ਉ.ਅ)
12. ਦੇਸਿ (ਉ.ਅ)

# ਭਗਤਿ ਰਸ ਬੋਧਨੀ ਟੀਕਾ ਭਗਤ ਮਾਲ:
# (ਟੀਕਾਕਾਰ ਪ੍ਰਿਯਦਾਸ)

ਸ੍ਰੀ ਨਾਭਾ ਦਾਸ ਜੀ ਦੀ 'ਭਗਤ-ਮਾਲ' ਨੂੰ ਲੋਕ ਪ੍ਰਿਯ ਬਨਾਉਣ ਵਿਚ ਟੀਕਾਕਾਰਾਂ ਦਾ ਨਿਗਰ ਹਿੱਸਾ ਹੈ ਜਿਨ੍ਹਾਂ ਨੇ ਭਗਤ ਮਾਲ ਦੇ ਮੂਲ ਪਦਿਆਂ ਦੀ ਅਤਿਕਠਨ ਭਾਸ਼ਾ[1] ਨੂੰ ਸਰਲ ਤੇ ਸੁਖੈਨ ਬਣਾਇਆ। ਡਾ. ਸ਼ਿਆਮ ਸੁੰਦਰ ਦਾਸ ਦਾ ਇਹ ਕਥਨ ਠੀਕ ਹੀ ਹੈ "ਪ੍ਰਿਯ ਦਾਸ ਸੰਤ ਨੇ ਭਗਤਮਾਲ ਕੀ ਟੀਕਾ ਲਿਖ ਕਰ ਇਸ ਕਠਿਨਾਈ ਕੋ ਦੂਰ ਕਰਨੇ ਕੀ ਸਫਲ ਚੇਸ਼ਟਾ ਕੀ"[2]।

ਪ੍ਰਿਯ ਦਾਸ ਦਾ ਟੀਕਾ 'ਭਗਤਿ ਰਸ ਬੋਧਨੀ' ਸਭ ਤੋਂ ਪਹਿਲਾ, ਪੁਰਾਣਾ ਤੇ ਪ੍ਰਸਿਧ ਹੈ, ਜਿਸ ਕਾਰਨ 'ਭਗਤ ਮਾਲ' ਦਾ ਸੰਪਾਦਨ ਕਰਨ ਵਾਲਿਆਂ, ਤੇ, ਟੀਕਾਕਾਰਾਂ ਨੇ ਇਸ ਗ੍ਰੰਥ ਨੂੰ ਵਧੇਰੇ ਆਧਾਰ ਬਣਾਇਆ ਅਤੇ ਇਸ ਨੂੰ ਹੋਰ ਸਰਲ ਕਰਦਿਆਂ ਟੀਕੇ ਦੀ ਵਿਆਖਿਆ ਵੀ ਕੀਤੀ।

ਪ੍ਰਿਯ ਦਾਸ ਦੇ ਇਸ ਟੀਕੇ ਵਿਚ, ਸ੍ਰੀ ਨਾਭਾ ਦਾਸ ਜੀ ਦੀ 'ਭਗਤ ਮਾਲ' ਦੇ 214 ਮੂਲ ਛੱਪਿਆਂ ਵਿੱਚੋਂ ਕੇਵਲ 115 ਛਪੇ ਹਨ। 82 ਛਪੇ ਤੇ 17 ਦੋਹੇ ਉਹ ਛੱਡ ਗਏ ਹਨ। ਸਰਲ ਤੇ ਸੁਆਦੀ ਭਾਸ਼ਾ ਅਪਨਾਉਂਦਿਆਂ 634 ਛੰਦਾਂ ਵਿਚ ਆਪਨੇ 'ਭਗਤ ਮਾਲ' ਦੀ

---

1. a. "It is most difficult work in the *Braja* dialect," -G. Grierson, *The Modern Vernacular Literature of Hindustan*, p. 28.
   b. "The original in a difficult dialect of Hindi was composed by Nabha ji...and from the inexplicit nature of its allusious, as well as the difficulty of its style, is far from the intelligible to the generality even of the natures."-H.H. Wilson, *Religious Sects of the Hindus*, p.9.
2. ਹਿੰਦੀ ਸਾਹਿਤਯ, ਪੰਨਾ 207.

ਵਿਆਖਿਆ ਕੀਤੀ ਹੈ ਪਰ ਆਪਨੇ ਇਸ ਗ੍ਰੰਥ ਲਈ ਤਥਾਤਮਕ ਸ਼ੈਲੀ ਦਾ ਸਹਾਰਾ ਲੈਣ ਦੀ ਥਾਂ ਲੋਕ-ਕਥਾਵਾਂ ਤੇ ਦੰਦ-ਕਥਾਵਾਂ ਦਾ ਸਹਾਰਾ ਹੀ ਲਿਆ ਹੈ[3]। ਏਸੇ ਕਰਕੇ ਇਹ ਗ੍ਰੰਥ ਇਤਿਹਾਸਕ ਦਸਤਾਵੇਜ਼ ਬਣਨ ਨਾਲੋਂ ਮਿਥਿਹਾਸ ਦੀ ਲਪੇਟ ਵਿਚ ਵਧੇਰੇ ਆ ਗਿਆ ਜਿਸ ਕਾਰਨ ਸਮੁਚੇ ਗ੍ਰੰਥ ਵਿਚ ਆਏ ਭਗਤਾਂ ਦੇ ਜੀਵਨ-ਕਾਲ ਦਾ ਅਭਾਵ ਹੋਣ ਕਰਕੇ ਉਨ੍ਹਾਂ ਬਾਰੇ ਕੋਈ ਵੀ ਪ੍ਰਮਾਣਿਕ ਗੱਲ ਕਰਨੀ ਅਤਿਕਠਨ ਹੈ। ਏਥੋਂ ਤਕ ਕਿ ਪ੍ਰਿਯਦਾਸ ਜੀ ਨੇ ਨਾ ਤਾਂ ਅਪਣੇ ਗੁਰੂ ਨਾਭਾ ਦਾਸ ਦੇ ਜੀਵਨ ਬਾਰੇ ਕੋਈ ਸੂਚਨਾ ਦਿੱਤੀ ਹੈ ਅਤੇ ਨਾ ਹੀ ਆਪਣੇ ਬਾਰੇ। ਮਧਕਾਲੀ ਸੰਤ ਸਾਹਿੱਤ ਦੀ ਸਭ ਤੋਂ ਵੱਡੀ ਘਾਟ ਹੀ ਏਹੋ ਹੈ ਕਿ ਇਸ ਵਿਚ ਨਾ ਤਾਂ ਕਿਸੇ ਸੰਤ-ਭਗਤ ਨੇ ਖੁਦ ਆਪਣੇ ਬਾਰੇ ਕੁੱਛ ਲਿਖਿਆ ਅਤੇ ਨਾ ਸਮਕਾਲੀਆਂ ਬਾਰੇ ਵਿਧੀ ਪੂਰਬਕ ਕੋਈ ਜਾਣਕਾਰੀ ਦਿੱਤੀ, ਜਿਸ ਕਰਕੇ ਅਸੀਂ ਇਸ ਕਾਲ ਦੇ ਸੰਤ-ਭਗਤਾਂ ਦੇ ਅਸਲ ਜੀਵਨ ਅਤੇ ਤੱਥਾਂ ਤੋਂ ਅਣਭਿਜ ਹਾਂ। ਤੱਥਾਂ ਦੀ ਅਣਹੋਂਦ ਕਾਰਨ ਅਟੇ-ਸਟੇ ਤੋਂ ਹੀ ਕੰਮ ਲੈਣਾ ਪੈਂਦਾ ਹੈ।

ਕੁੱਝ ਵਿਦਵਾਨ ਪ੍ਰਿਯ ਦਾਸ ਨੂੰ ਨਾਭਾ ਦਾਸ ਦਾ ਪੁੱਤਰ ਵੀ ਆਖਦੇ ਹਨ ਪਰ ਇਹ ਧਾਰਨਾ ਇਸ ਗ੍ਰੰਥ ਦੀਆਂ ਅੰਦਰਲੀਆਂ ਗਵਾਹੀਆਂ ਤੋਂ ਸਿੱਧ ਨਹੀਂ ਹੁੰਦੀ। ਬਹੁਮਤ ਏਹੋ ਹੈ ਕਿ ਆਪ ਜੀ ਨਾਭਾ ਦਾਸ ਦੀ ਸ਼ਿਸ਼ ਪਰੰਪਰਾ ਵਿਚੋਂ ਸਨ ਜਿਸਦਾ ਸਬੂਤ ਉਨ੍ਹਾਂ ਦੇ ਆਪਣੇ ਗ੍ਰੰਥ ਵਿੱਚੋਂ ਵੀ ਮਿਲਦਾ ਹੈ:

ਜਨਮਨ ਹਰਿ ਲਾਲ ਮਨੋਹਰ ਨਾਵ ਪਾਯੋ।।
ਉਨਹੂ ਕੇ ਮਨ ਹਰਿ ਲੀਨੋ ਤਾਤੇਗਾਯੋ ਹੈਂ।।
ਇਨਹੀ ਕੇ ਦਾਸ ਦਾਸ ਪ੍ਰਿਯਦਾਸ ਜਾਨੋ ਤਿਨ ਲੈ ਬਖਾਨੋ ਮਾਨੋ ਟੀਕਾ ਸੁਖਦਾਈ ਹੈ[4]।

'ਭਗਤ ਰਸਬੋਧਨੀ' ਗ੍ਰੰਥ ਦਾ ਰਚਨਾ-ਕਾਲ 1769 ਬਿ. ਪ੍ਰਸਿੱਧ ਹੈ ਜਿਸ ਦਾ ਉਲੇਖ ਪ੍ਰਿਯ ਦਾਸ ਦੇ ਮਿਲਦੇ ਟੀਕਿਆਂ ਅੰਦਰ ਵੀ ਹੈ। ਇਹ ਰਚਨਾ 'ਭਗਤ ਮਾਲ' ਤੋਂ 80 ਕੁ ਸਾਲ

---

3. "It may be sufficient to observe, that it is much less of a historical than legendry descriptions and that the legends are generally inspired and extravegent."
-H.H. Wilson. p. 10.
4. ਭਗਤਿ ਰਸਬੋਧਨੀ, ਛੰਦ 631.
*ਅਨੰਤਾ ਨੰਦ ਕਬੀਰ ਸੁਖਾ ਸੁਰਸਰਾ ਪਦਮਾਵਤਿ ਨਰਹਰਾ।।
ਪੀਪਾ ਭਵਾਨੰਦ ਰੈਦਾਸ ਸਦਨਾ ਸੇਨ ਸੁਰਸਰਿ ਕੀ ਪਰਹਰਿ।।
-ਪੱਤਰਾ 37

ਦੇ ਲਗ ਭਗ ਬਾਅਦ ਵਿਚ ਕੀਤੀ ਗਈ। ਇਸ ਗ੍ਰੰਥ ਦੀਆਂ ਬਹੁਤ ਸਾਰੀਆਂ ਹੱਥ-ਲਿਖਤਾਂ ਰਾਜਿਸਥਾਨ, ਯੂ.ਪੀ. ਤੇ ਪੰਜਾਬ ਵਿਚ ਦੇਵਨਾਗਰੀ ਤੇ ਗੁਰਮੁਖੀ ਲਿਪੀ ਵਿਚ ਮਿਲਦੀਆਂ ਹਨ। ਸਭ ਤੋਂ ਪੁਰਾਣੀ ਨਕਲ ਨਾਗਰੀ ਪ੍ਰਚਾਰਿਣੀ ਸਭਾ, ਵਾਰਾਨਸੀ ਦੇ 'ਯਾਗਿਅਕ ਸੰਗ੍ਰਹਿ' ਬਸਤਾ ਨੰ: 15, ਹੱਥ-ਲਿਖਿਤ ਨੰ: 4293 (ਪੁਰਾਣਾ ਨੰ: 298) ਅਨੁਸਾਰ ਮਿਲਦੀ ਹੈ ਜਿਸਦਾ ਲਿਪੀਕਾਲ 1778 ਸੰਬਤ/1721 ਈ. ਹੈ।

ਇਸ ਗ੍ਰੰਥ ਦਾ ਲਿਪੀ-ਕਰਤਾ ਕੌਣ ਸੀ ਜਾਂ ਇਹ ਨਕਲ ਕਿਸ ਗ੍ਰੰਥ ਤੋਂ ਅਤੇ ਕਿਥੋ ਕੀਤੀ ਗਈ? ਬਾਰੇ ਕੋਈ ਸੂਚਨਾ ਨਹੀਂ ਮਿਲਦੀ। ਇਸ ਗ੍ਰੰਥ ਦੇ 166 ਪੱਤਰੇ ਹੀ ਠੀਕ ਹਾਲਤ ਵਿਚ ਹਨ ਇਸ ਤੋਂ ਅਗੋਂ ਦੇ ਪੱਤਰੇ ਦੀਮਕ ਦੇ ਖਾਧੇ ਤੇ ਫਟੇ ਪੁਰਾਣੇ ਹਨ ਜਿਸ ਕਾਰਨ ਕੇਵਲ 100 ਭਗਤਾਂ ਦਾ ਜੀਵਨ ਹੀ ਇਸ ਗ੍ਰੰਥ ਵਿਚ ਪ੍ਰਾਪਤ ਹੁੰਦਾ ਹੈ। ਲਿਪੀ-ਕਾਲ ਤੇ ਰਚਨਾ-ਕਾਲ ਬਾਰੇ ਸੂਚਨਾ ਗ੍ਰੰਥ ਦੇ ਆਰੰਭ ਵਿਚ ਹੀ ਮਿਲ ਜਾਂਦੀ ਹੈ। ਭਗਤ ਰਵਿਦਾਸ ਦਾ ਜੀਵਨ ਪੱਤਰਾ ਨੰ: 59 ਤੋਂ 63 ਉਪਰ, ਛੰਦ ਨੰਬਰ 55 ਤੋਂ 63 ਤੱਕ ਮਿਲਦਾ ਹੈ। ਇਸ ਗ੍ਰੰਥ ਵਿਚ ਭਗਤ ਰਵਿਦਾਸ ਜੀ ਨੂੰ ਪਰੰਪਰਾ ਅਨੁਸਾਰ ਸ੍ਰੀ ਰਾਮਾਨੰਦ ਦਾ ਸ਼ਿਸ਼, ਸਰਾਪ ਅਧੀਨ ਚਮਾਰ ਦੇ ਘਰ ਜਨਮਿਆ, ਪਾਰਸਵਟੀ, ਸਿਉਨੇ ਦੀਆਂ ਮੋਹਰਾਂ ਅਤੇ ਰਾਣੀ ਝਾਲੀ ਦੇ ਬ੍ਰਹਮ ਭੋਜ ਦੀਆਂ ਸਾਖੀਆਂ ਹਨ। ਗੰਗਾ ਵਿਚ ਠਾਕੁਰਾਂ ਦਾ ਤੈਰਨਾ, ਗੰਗਾ ਮਈਆ ਦਾ ਹੱਥ ਕਢ ਕੇ ਭੇਟਾ ਲੈਣੀ ਅਤੇ ਸੋਨੇ ਦਾ ਮੰਦਰ ਆਦਿ ਬਨਾਉਣ ਵਾਲੀਆਂ ਪ੍ਰਸਿੱਧ ਘਟਨਾਵਾਂ ਦਾ ਇਸ ਗ੍ਰੰਥ ਵਿਚ ਉਲੇਖ ਨਹੀਂ ਮਿਲਦਾ। ਗ੍ਰੰਥ ਵਿਚਲੀਆਂ ਬਹੁਤੀਆਂ ਘਟਨਾਵਾਂ ਦਾ ਪ੍ਰੇਰਨਾ ਸ੍ਰੋਤ ਅਨੰਤ ਦਾਸ ਰਚਿਤ ਪਰਿਚਈ ਹੈ ਪਰ ਕਿਤੇ ਕਿਤੇ ਕੁੱਝ ਘਟਨਾਵਾਂ ਵਿਚ ਢੇਰ ਅੰਤਰ ਹੈ।

ਪ੍ਰਿਯਦਾਸ ਜੀ ਦੇ ਇਸ ਗ੍ਰੰਥ ਵਿੱਚੋਂ ਰਵਿਦਾਸ ਜੀ ਨਾਲ ਸੰਬੰਧਿਤ ਪਾਠ ਦਾ ਸੰਪਾਦਨ ਕਰਨ ਹਿਤ ਨਾਗਰੀ ਸਭਾ ਦੇ ਉਪਰੋਕਤ ਖਰੜੇ ਨੂੰ ਮੂਲ-ਆਧਾਰ ਬਣਾਉਂਦਿਆਂ ਇਸ ਦਾ ਮੇਲਾਨ ਸਿੱਖ ਰੈਫਰੈਂਸ ਲਾਇਬ੍ਰੇਰੀ, ਅੰਮ੍ਰਿਤਸਰ ਦੇ ਹੱਥ ਲਿਖਿਤ ਗ੍ਰੰਥ ਨੰ: 6861, ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਦੇ ਪੱਥਰ ਛਾਪੇ ਵਾਲੇ ਗ੍ਰੰਥ ਨੰ: ਆਰ 2485 ਅਤੇ ਸੈਂਟਰਲ ਪਬਲਿਕ ਲਾਇਬ੍ਰੇਰੀ, ਪਟਿਆਲਾ ਦੇ ਹੱਥ ਲਿਖਿਤ ਗ੍ਰੰਥ ਨੰ: 2723 ਤੇ 2736 ਨਾਲ ਕੀਤਾ ਗਿਆ ਹੈ। ਸੰਖੇਪ ਵਿਚ ਇਨ੍ਹਾਂ ਗ੍ਰੰਥਾਂ ਦਾ ਵੇਰਵਾ ਇਸ ਪ੍ਰਕਾਰ ਹੈ:

1. ਹ.ਲਿ.ਨੰ: 6861 ਸਿੱਖ ਰੈਫਰੈਂਸ ਲਾਇਬ੍ਰੇਰੀ, ਅੰਮ੍ਰਿਤਸਰ ਦੇ ਗੁਰਮੁਖੀ ਅੱਖਰਾਂ ਵਾਲੇ ਇਸ ਗ੍ਰੰਥ ਦਾ ਲਿਪੀ-ਕਰਤਾ ਰਾਮ ਰੂਪ ਨਾਉਂ ਦਾ ਕੋਈ ਵੈਸਨਵ ਸਾਧੂ ਹੈ ਗ੍ਰੰਥ ਦੇ ਕੁੱਲ 156 ਪੱਤਰੇ ਹਨ। ਭਗਤ ਰਵਿਦਾਸ ਬਾਰੇ ਸੂਚਨਾ 56 ਤੋਂ 60 ਪੱਤਰੇ ਤੱਕ ਹੀ ਹੈ। ਗ੍ਰੰਥ ਦੇ ਮੂਲ ਛਪਿਆਂ ਸਣੇ 908 ਛੰਦ ਹਨ। ਤੇ ਭਗਤ ਰਵਿਦਾਸ ਦਾ ਜੀਵਨ 312

ਛੰਦ ਤੀਕਰ ਹੈ। ਲੇਖਕ ਵਲੋਂ 'ਵ' ਤੇ 'ਬ' ਦੀ ਵਰਤੋਂ ਕਰਦੇ ਸਮੇਂ ਕੋਈ ਭਿੰਨ ਭੇਦ ਨਹੀਂ ਕੀਤਾ ਗਿਆ। ਸੂਚਨਾ ਪ੍ਰਿਯਦਾਸ ਦੇ ਦੇਵਨਾਗਰੀ ਵਾਲੇ ਮੂਲ-ਆਧਾਰ ਵਾਲੇ ਟੀਕੇ ਤੇ ਆਧਾਰਤ ਹੈ ਜਿਸ ਕਰ ਕੇ ਏਸ ਖਰੜੇ ਨੂੰ ਪਾਠ ਮੇਲਾਨ ਲਈ ਵਰਤਦਿਆਂ 'ੳ' ਪ੍ਰਤੀ ਮੰਨਿਆ ਗਿਆ ਹੈ। ਅੰਤ ਉਤੇ ਲੇਖਕ ਬਾਰੇ ਸੂਚਨਾ ਇਸ ਪ੍ਰਕਾਰ ਹੇਠ ਦਿੱਤੀ ਗਈ ਹੈ:

> ਇਤਿ ਸ੍ਰੀ ਭਗਤ ਮਾਲ ਭਕਤਿ ਰਸਬੋਧਨੀ ਟੀਕਾ ਸਮਾਪਤ।। ਸੁਭਮਸਤ।।
> ਦੋਹਰਾ।। ਰਾਮ ਰੂਪ ਕਰਿ ਲਿਖਤ ਹੈਂ ਸੰਮਤ ਉਨੀ ਪਚੀਸ।।
> ਫਾਗ ਮਾਸ ਥਿਤ ਪੂਰਵਣ ਲਿਖਤਮ ਭੋਗ ਇਤੀਸ।।
> ਹਰੀ ਹਰ ਹਰੀ ਹਰ।।

2. ਦੂਸਰਾ ਗ੍ਰੰਥ: ਗੁ. ਨਾ. ਦੇਵ ਯੂਨੀਵਰਸਿਟੀ ਦੇ ਰੇਅਰ ਬੁਕ ਸੈਕਸ਼ਨ ਨੰ: ਆਰ 2485 ਵਾਲਾ ਹੈ। ਇਹ ਗ੍ਰੰਥ ਪੱਥਰ ਛਾਪੇ ਦਾ ਹੈ। ਜਿਸ ਦੀ ਛਪਾਈ ਸੰਮਤ 1949/1892 ਈ. ਨੂੰ ਸਰਾਜਦੀਨ ਪ੍ਰੈਸ, ਲਾਹੌਰ ਵਲੋਂ ਕੀਤੀ ਗਈ। ਗ੍ਰੰਥ ਦੇ ਕੁੱਲ 336 ਪੰਨੇ ਹਨ; 60ਵੇਂ ਨੰਬਰ ਉਤੇ ਪੰਨਾ 125 ਤੋਂ 128 ਤੱਕ (ਛੰਦ 254 ਤੋਂ 262) ਭਗਤ ਰਵਿਦਾਸ ਬਾਰੇ ਸੂਚਨਾ ਮਿਲਦੀ ਹੈ ਜੋ ਪਰੰਪਰਾ ਅਨੁਸਾਰ ਪ੍ਰਿਯਦਾਸ ਦੇ ਟੀਕੇ ਵਾਲਾ ਹੈ। ਗ੍ਰੰਥ ਦੇ ਅੰਤ ਉਤੇ ਸੂਚਨਾ ਇਸ ਪ੍ਰਕਾਰ ਹੈ:

> ਚੌਪਈ।। ਉਨੀ ਸੌ ਉਚਾਂਸ ਬਖਾਨੌ।। ਕਿਸਨ ਪਖ ਕੀ ਮਾਵਸ ਜਾਨੋ।।
> ਮਾਘ ਮਾਸ ਮੇਂ ਪੋਥੀ ਲਿਖੀ।। ਪੜੈ ਗੁਣੈ ਹੋਵੈ ਸੋ ਸੁਖੀ।।
> ਬਿ. ਸੰਮਤ 1949 ਮਾਘ ਮਹੀਨਾ 7।। ਨਾਨਕਸ਼ਾਹੀ ਸੰਮਤ 425।।
> ਇਸ ਪ੍ਰਤੀ ਨੂੰ 'ਅ' ਪ੍ਰਤੀ ਮੰਨਿਆ ਗਿਆ ਹੈ।

3. ਹੱਥ ਲਿਖਿਤ ਨੰ. 2723 ਇਹ ਗ੍ਰੰਥ ਸੈਂਟਰਲ ਪਬਲਿਕ ਲਾਇਬ੍ਰੇਰੀ, ਪਟਿਆਲਾ ਵਿਚ ਉਪਲਬਧ ਹੈ। ਗ੍ਰੰਥ ਦੇ ਕੁੱਲ 292 ਪੱਤਰੇ ਹਨ, ਆਖਰੀ ਪੱਤਰਾ 292 ਫਟਿਆ ਹੋਣ ਕਾਰਨ ਮੁਰੰਮਤ ਕਰਕੇ ਆਰੰਭ ਵਿਚ ਹੀ ਚੇਪਿਆ ਹੋਇਆ ਹੈ।

ਇਸ ਦੇ ਪੱਤਰਾ ਨੰ. 111 ਉਤੇ ਛੰਦ ਨੰਬਰ 253 ਤੋਂ ਭਗਤ ਰਵਿਦਾਸ ਜੀਵਨ ਆਰੰਭ ਹੁੰਦਾ ਹੈ, ਜਿਸ ਵਿਚ ਪਰੰਪਰਾ ਅਨੁਸਾਰ ਪਹਿਲਾਂ ਵਾਲੇ ਗ੍ਰੰਥਾਂ ਦੇ ਆਧਾਰ ਉਤੇ ਘਟਨਾਵਾਂ ਦਾ ਜ਼ਿਕਰ ਹੈ। ਲਿਖਾਰੀ ਇਸ ਵਿਚ 'ਯ' ਦੀ ਥਾਂ 'ੲ' ਦੀ ਵਰਤੋਂ ਕਰਦਾ ਹੈ ਜਿਵੇਂ 'ਆਯੋ' ਦੀ ਥਾਂ 'ਆਏ' ਏਸੇ ਤਰ੍ਹਾਂ ਮੂਲ-ਆਧਾਰ ਖਰੜੇ ਵਿਚ ਜਿਥੇ 'ਵ' ਦੀ ਵਰਤੋਂ ਵਧੇਰੇ ਹੈ ਉਥੇ ਇਸ ਵਿਚ 'ਬ' ਦੀ ਵਰਤੋਂ ਹੈ ਜਿਸ ਤਰ੍ਹਾਂ 'ਅਵ' ਦੀ ਥਾਂ 'ਅਬ' 'ਵਾਤ' ਦੀ ਥਾਂ 'ਬਾਤ'। ਏਸੇ ਤਰ੍ਹਾਂ 'ਨ' ਦੀ ਥਾਂ 'ਣ' ਤੇ 'ਕ' ਦੀ ਥਾਂ 'ਗ' ਦੀ ਵਰਤੋਂ ਇਸ ਨੁਸਖੇ ਵਿਚ ਵਧੇਰੇ

ਹੈ, ਜਿਥੋਂ ਇਹ ਨੁਸਖਾ ਕਾਫੀ ਨਵੀਨ ਪ੍ਰਤੀਤ ਹੁੰਦਾ ਹੈ। ਪਾਠ ਮੇਲਾਨ ਲਈ ਇਸ ਖਰੜੇ ਨੂੰ 'ੲ' ਮੰਨਿਆ ਗਿਆ ਹੈ। ਗ੍ਰੰਥ ਗੁਰਮੁਖੀ ਲਿਪੀ ਵਿਚ ਹੈ।

4. ਹੱਥ-ਲਿਖਿਤ 2736 । ਇਹ ਗ੍ਰੰਥ ਵੀ ਸੈਂਟਰਲ ਪਬਲਿਕ ਲਾਇਬ੍ਰੇਰੀ, ਪਟਿਆਲਾ ਵਿਚ ਉਪਲਬਧ ਹੈ। ਇਹ ਗ੍ਰੰਥ ਕੁੱਝ ਬਾਣੀਆਂ ਦਾ ਸੰਗ੍ਰਹਿ ਹੈ। ਆਰੰਭ ਵਿਚ 'ਭਕਤਿ ਰਸਬੋਧਨੀ ਟੀਕਾ' ਹੈ, ਪੱਤਰਾ 210 ਤੇ ਫੁਟਕਲ ਬਾਣੀ ਤੇ ਪੱਤਰਾ 278 ਤੋਂ 'ਅਥ ਸਾਰ ਸੰਗ੍ਰਹਿ ਰਾਮਾਯਣ' ਆਰੰਭ ਹੁੰਦਾ ਹੈ। ਗ੍ਰੰਥ ਦੇ ਕੁਲ 431 ਪੱਤਰੇ ਹਨ। ਅਰੰਭ ਵਿਚ ਪੌਰਾਣਕ ਭਗਤ ਆਉਂਦੇ ਹਨ ਫੇਰ 37ਵੇਂ ਪੱਤਰੇ ਤੋਂ ਮਧਕਾਲੀ ਭਗਤਾਂ ਦਾ ਜੀਵਨ ਸ਼ੁਰੂ ਹੋ ਜਾਂਦਾ ਹੈ। ਭਗਤ ਰਵਿਦਾਸ ਦਾ ਜੀਵਨ ਪੱਤਰਾ 80 ਉਤੇ ਛੰਦ 256 ਤੋਂ 263 ਤਕ, ਭਗਤ ਕਬੀਰ ਤੋਂ ਪਹਿਲਾਂ ਦਰਸਾਇਆ ਗਿਆ ਹੈ। ਪਾਠ ਮੇਲਾਨ ਲਈ ਇਸ ਨੂੰ 'ਸ' ਪ੍ਰਤੀ ਮੰਨਿਆ ਗਿਆ ਹੈ।

ਮੂਲ: ਸੰਦੇਹ ਗ੍ਰੰਥ ਖੰਡਨ ਨਿਪੁਨ ਬਾਨੀ ਬਿਮਲ ਰੈਦਾਸ ਕੀ।।
ਸਦਾਚਾਰ ਸ੍ਰੁਤ ਸ਼ਾਸਤ੍ਰ ਵਚਨ ਅਵਰਾਂ ਹਰੁਚਾਯੋ[6]।।
59/ਅ ਨੀਰਖੀਰ ਬਿਬਰਨ[7] ਪਰਮ ਹੈ ਸਤਿ ਉਰਧਾਰਯੋ[8]।।
ਭਗਵਤ ਕ੍ਰਿਪਾ ਧਾਰ[9] ਪਰਮ ਗਤਿ ਇਹਿ ਮਨ[10] ਪਾਈ।।
ਰਾਜ ਸਿੰਹਾਸਨ[11] ਬੈਠ ਜਾਤਿ[12] ਪ੍ਰਤੀਤ ਦਿਖਾਈ।।
ਵਾਣੀ[13] ਸਰਮ ਅਭਿਮਾਨ ਤਜਿ ਪਦਿ ਰਜਵੰਦਨ[14] ਤਾਸਕੀ[15]।।
ਸੰਦੇਹ ਗ੍ਰੰਥ ਖੰਡਨ ਨਿਪੁੰਨ ਬਾਨੀ ਬਿਮਲ ਰੈਦਾਸ ਕੀ।।

---

5. ਅਵਰੁਧ (ੳ.ਅ.ੲ.ਸ)
6. ਉਦਾਰਿਯੋ (ੳ.ਅ.ੲ.ਸ)
7. ਵਿਵਰਨ (ੳ.ਅ.ੲ.ਸ)
8. ਪਰਮਹੰਸਨ (ੳ.ਅ.ੲ.ਸ)
9. ਪ੍ਰਸਾਦਿ (ੳ.ਅ.ੲ.ਸ)
10. ਤਨੁ (ੳ.ਅ.ੲ.ਸ)
11. ਸਿੰਘਾਸਨਿ (ੳ.ਅ.ੲ.ਸ)
12. ਗਯਾਤ (ੳ.ਅ)
13. ਵਰਣਾ (ੳ.ਅ.ੲ)
14. ਬੰਦਹਿ (ੳ.ਅ.ੲ.ਸ)
15. ਜਾਸ (ੳ.ਅ.ੲ.ਸ)

60/ੳ 'ਰੈਦਾਸ ਕਾ ਟੀਕਾ'[16]
ਰਾਮਾਨੰਦ ਜੁ ਕੋ[17] ਸਿਖ ਬ੍ਰਹਮਚਾਰੀ॥
ਰਹੈ ਏਕ ਗਹਿ[18] ਵ੍ਰਿਤਿ[19] ਚੁਟਕੀ ਕੀ[20] ਕਹੈ ਤਾਂਸੋ ਵਾਨਿਯੈ[21]॥
ਕਰੋ ਅੰਗੀਕਾਰ ਸੀਧੋ ਕਹੀ ਦਸ ਬੀਸੰਬਾਰ
ਬਰਖੈ ਪ੍ਰਬਲਧਾਰ ਤਾ ਮੈ ਵਾ ਪੈ ਆਨਯੋ॥
ਭੋਗ ਕੋ ਲਗਾਵੈ ਪ੍ਰਭੂ ਧਿਆਨ ਨਹਿ ਆਵੈ [ਅਰੇ][22]
ਕੈਸੇ ਕਰਿ ਲਜਾਵੈ ਜਾਇ ਪੂਛ ਨੀਚ ਮਾਂਨਿਯੈ[23]॥
ਦਿਯੋ ਸ੍ਰਾਪ ਭਾਰੀ ਵਾਤ ਸੁਨੀ ਨਹਿ ਮਾਰੀ ਘਟ ਕੁਲ ਮੈ ਉਤਾਰੀ
ਦੇਹ ਸੋਈ ਮਾ[24] ਕੋ ਜਾਨਿਯੈ[25]॥
ਮਾਤਾ ਦੂਧ ਪਯਾਵੈ ਯਾਕੋ "ਸੂਧਯੋ ਹੂੰ ਨ ਭਾਵੈ ਸੁਧਿ ਆਵੈ"[26]
ਸੇਵ[27] ਪਾਛਿਲੀ ਸੁ ਸੇਵਾ ਕੋ ਪ੍ਰਤਾਪ ਹੈ॥
ਭਈ ਨਭ ਬਾਨੀ ਰਾਮਾਨੰਦ "ਜੁ ਨੇ ਮਾਨੀ"[28]
ਬਡੋ ਦੰਡ ਦੀਯੋ ਜਾਨੀ[29] ਬੇਗ ਆਯੋ ਚਲੇ ਆਪ ਹੈ॥
60/ਅ ਦੁਖੀ ਪਿਤ ਮਾਤ ਦੇਖਿ ਧਾਮ[30] ਲਪਟਾਯੋ ਪਾਇ
ਕੀਜਿਯੋ ਉਪਾਯੋ ਕਿਯੋ ਸਿਖ ਗਯੋ ਪਾਪ ਹੈ॥

---

16. ੳ.ਅ.ੲ. ਪ੍ਰਤੀ ਵਿਚ 'ਟੀਕਾ ਸ੍ਰੀ ਰੈਦਾਸ ਜੀ' ਕਾ ਹੈ।
17. ਸੋ (ੳ)
18. ਗਹੋ (ੲ.ਸ)
19. ਬ੍ਰਿਤ (ੲ.ਸ)
20. ਕੋ (ੲ.ਸ)
21. ਬਾਨਿਯੋ (ੲ.ਸ)
22. ਮੂਲ ਵਿਚ ਪਾਠ 'ਕਰੈ' ਸੁਧਾਈ ੳ.ਅ ਤੋਂ ਕੀਤੀ ਹੈ।
23. ਮਾਨਿਯੋ (ੲ.ਸ.)
24. ਯਾ (ੳ.ਅ.ੲ.ਸ)
25. ਜਾਨਿਯੌ (ੲ.ਸ)
26. ਛੂਯੋ ਹੂੰ ਨ ਭਾਵੈ ਸੁਧਿ ਆਵੈ (ੳ.ਅ.ੲ.ਸ)
27. ਸਬ (ੳ.ਅ.ੲ.ਸ)
28. ਮਨ ਜਾਨੀ (ੳ.ਅ.ੲ.ਸ)
29. ਮਾਨੀ (ੳ.ਅ.ਸ)
30. ਧਾਇ (ੳ.ਅ.ੲ.ਸ)

ਸਤੈਂ[31] ਨ ਪਾਨ ਕੀਯੋ ਜੀਯੋ ਲੀਯੋ ਉਨੋ ਈ ਸਮਾਨ ਨਿਪਟ
ਅਜਾਨ[32] ਫੇਰ ਭੂਲਯੋ ਭਯੋ ਤਾਪ ਹੈ॥
ਬਡੇ ਈ ਰੈਦਾਸ ਹਰਿ ਦਾਸਨਿ ਸੋ ਪ੍ਰੀਤਿ ਕਰੀ
ਪਿਤਾ ਨ ਸੁਹਾਇ ਦਈ ਫੌਰ ਪਿਛਾਵਰ ਹੀ॥੫੬॥
ਹੁਤੇ ਧਨ ਮਾਲਕ ਨ ਦਿਯੋ ਹੂੰ ਨ ਲਾਲ[33] ਤਿਯਾਂ
ਪਤਿ ਸੁਖ ਜਾਲ ਅਹੋ ਕਿਯੋ ਜਵ ਪਾਰ ਹੀ॥[34]
ਗਾਠੈ ਪਗਦਾਸੀ ਕਹੂੰ ਵਾਤ ਨ ਪ੍ਰਕਾਸੀ ਲਯਾਵੈ
ਖਾਲ ਕਰੈਂ ਜੁਤੀ ਸਾਧ ਸੰਤ ਕੌ ਸੰਭਾਰਹੀ॥
61/ੳ ਡਾਰੀ ਏਕ ਛਾਂਨਿ ਕਿਯੋ ਸੇਵਾ ਕੋ ਸਥਾਨ ਰਹੇ
ਚੌੜੇ ਆਪ ਜਾਂਨਿ ਵਾਂਟਿ ਖਾਵੈ ਯਹੇ ਧਾਰ ਹੀ॥੫੭॥
ਸਹੈ ਅਤਿਕਸਟ ਅੰਗ ਹਿਯੈ ਸੁਖ ਸੀਲ ਰੰਗ ਆਯੋ[35]
ਹਰਿ ਪਯਾਰੇ ਲਿਯੋ ਭਗਤ ਭੇਖ ਧਾਰਿਕੈ॥
ਕੀਯੋ ਬਹੁ ਮਾਨ ਖਾਨ ਸੋ ਪ੍ਰਸੰਨ ਹੋ[36] ਕੈ
ਦੀਨੋ ਕਢਯੋ ਪਾਰਸ ਹੈ ਰਾਖਯੋ ਸੰਭਾਰ ਕੈ॥
ਮੇਰੇ ਧਨ ਰਾਮ ਕਛੂ ਪਾਥਰੈ ਨ ਸਰੈ ਕਾਮ ਦਾਸ
ਮੈ ਨ ਚਾਹੋਂ ਚਾਹੋਂ ਡਾਰੋਂ[37] ਤਨ ਵਾਰਿਕੈ॥
ਰਾਪੀ[38] ਏਕ ਸੋਨੇ ਕੀਯੋਂ ਦੀਯੋ ਕਰਿ ਕਿਰਪਾ ਰਾਖੋ
ਰਾਖੇ ਯਾਹਿ ਛਾਨਿ ਮਾਂਡਿ[39] ਲੈ ਹੋ ਜੂ ਨਿਗਾਰ ਕੈ॥੫੮॥
ਆਯੋ ਫਿਰਿ ਸਿਯਾਮ ਮਾਸ ਤੇਰਹ ਵਿਤੀਤ ਭਯੇ

---

31. ਅਸ਼ਤ (ੳ.ੲ.ਸ)
32. ਅਗਿਆਨ (ੳ), ਅਗਯਾਨ (ਅ), ਅਗਾਨ (ੲ.ਸ)
33. ਹਾਲ (ੳ.ਅ.ੲ.ਸ)
34. ਨਯਾਰ ਹੀ (ੳ.ਅ.ੲ)
35. ਆਏ (ੲ.ਸ)
36. ਕਹਯੋ (ੲ.ਸ)
37. ਡਾਰਯੋ (ੳ)
38. ਮੂਲ ਪ੍ਰਤੀ ਵਿਚ ਪਾਠ 'ਰਾਖੀ' ਹੈ ਸੁਧਾਈ ੳ.ੲ ਤੇ ਸ. ਪ੍ਰਤੀ ਤੋਂ ਕੀਤੀ ਹੈ 'ਅ' ਪ੍ਰਤੀ ਵਿਚ ਪਾਠ'ਰੰਪੀ' ਹੈ।
39. ਮਾਂਜ (ੳ.ਅ.ੲ.ਸ)

ਪ੍ਰੀਤਿ ਕਰਿ ਬੋਲੇ ਕਹੋ ਪਾਰਸਿ ਕੀ ਰੀਤਿ ਕੋ॥
ਵਾਹੀ ਠੌਰ ਲੀਜੈ ਮੇਰੋ ਮਨ ਨ ਪਤੀਜੈ
ਅਵ ਚਾਹੋ ਜੋਈ ਕੀਜੈ ਮੈ ਤੋ ਪਾਵਤ ਹੋ ਭੀਤ ਕੌ॥
61/ਅ ਲੇ ਕੈਂ ਉਠਿ ਗਯੋ ਨਯੋ ਕੌਤਿਕ ਸੋ ਸੁਨੈ ਪਾਵੇ
ਸੇਵਤ ਮੁਹਰ ਪਾਂਚ ਨਿਤ ਹੀ ਪ੍ਰਤੀਤਿ ਕੋ॥
ਸੇਵਾ [ਹੂੰ][40] ਕਰਤ ਡਰ ਲਾਗਯੋ ਨਿਸਿ ਕਹਯੋ ਹਰਿ
ਛਾਡੌ ਅਰਿ ਆਪਨੀ ਔਰ ਰਾਖੋ ਮੇਰੀ ਜੀਤ ਕੌ॥੫੯॥
ਮਾਨ ਲਈ ਵਾਤ ਨਈ ਠੌਰ ਲੈ ਵਨਾਈ ਚਾਯ
ਸੰਤਨਿ ਵਸਾਈ ਹਰਿ ਮੰਦਰਿ ਚਿਨਾਯੋ[41] ਹੈ॥
ਵਿਧਵਿਤਾਨਿ[42] ਜਾਨਿ ਰਾਨੋ ਜੋ ਪ੍ਰਮਾਨ ਹੋਇ [ਭੋਇ]
ਗਈ ਭਕਤਿ ਪੂਰੀ ਜਗੁ ਜਸੁ ਗਯੋ ਹੈ॥
ਦਰਸਨ ਕੌਂ ਆਵੈਂ ਲੋਗ ਨਾਨਾ ਵਿਧਿ ਰਾਗ ਭੋਗ
ਭਯੋ ਸੋਗ ਵਿਪ੍ਰਨਿ ਕੌਂ ਤਨ ਸਭ ਛਾਯੋ ਹੈਂ॥
ਬਡੇ ਈ ਖਿਲਾਰੀ ਵੇ ਰਹੇ ਹੈ ਡਾਂਨਿ ਡਾਰੀ
ਕਰੀ ਘਰ ਪੈ ਅਟਾਰੀ ਫੇਰਿ ਦ੍ਵਿਜਨ ਸਿਖਾਯੋ ਹੈ॥੬੦॥
ਪ੍ਰੀਤ ਰਸ ਰਾਸ ਸੋ ਰੈਦਾਸ ਹਰਿ "ਸੇਵਾ ਕਰੈ"[43]
62/ੳ ਘਰ ਮੈਂ ਦੁਰਾਇ ਲੋਕ ਰੰਜ ਨਾ ਦਿਡਾਰੀ ਹੈ॥
ਪ੍ਰੇਰ ਦਿਯੋ ਹਿਰਦੈ[44] ਜਾਇ ਦ੍ਵਿਜਨ ਪੁਕਾਰ ਕਰੀ
ਭਰੀ ਸਭ ਨਟਯ[45] ਆਗੈਂ ਕਹੀ ਮੁਖ ਗਾਰੀ ਹੈ[46]॥
ਜਨ ਕੌ ਬੁਲਾਇ ਸਮਝਾਇ ਪ੍ਰਭੁ ਸੋਪ ਕੀਨੋ

---

40. ਮੂਲ ਵਿਚ ਪਾਠ 'ਕੌਂ' ਹੈ ਜੋ ਛੰਦ ਦੀ ਚਾਲ ਅਨੁਸਾਰ ਠੀਕ ਨਹੀਂ, ਸੁਧਾਈ ੳ.ਅ.ੲ.ਸ. ਤੋਂ ਕੀਤੀ ਗਈ ਹੈ।
41. ਬਨਾਯੋ (ੳ.ੲ.ਸ)
42. ਵਿਵਧਿ (ੳ.ੲ.ਸ)
43. ਸੇਵਤ ਹੈਂ (ੳ.ਅ.ੲ.ਸ)
44. ਹਿਯੋ (ੳ), ਰਿਦੇ (ੲ.ਸ)
45. ਨ੍ਰਿਪ (ੳ.ਅ.ੲ.ਸ)
46. ਪੈ (ੲ.ਸ)

ਨਯਾਯ ਜਗ ਜਸ ਸਾਧਕ[47] ਲੀਲਾ ਮਨ ਹਾਰੀ ਹੈ॥
ਜੇਤੇ ਪ੍ਰਤਿਕੂਲ ਮੋਂ ਤੌ ਮਾਨੈ ਅਨੁਕੂਲ ਯਾਤੇ
ਸੰਤਨਿ ਪ੍ਰਭਾਵ ਮਾਨਿ[48] ਕੋਠਰੀ ਕੀ ਤਾਰੀ ਹੈ॥੬੧॥
ਵਸਤ ਚਿਤੌਰ ਮਾਡ[49] ਰਾਨੀ ਏਕ ਝਾਲੀ ਨਾਮ
ਨਾਮ ਵਿਨ[50] ਕਾਨ ਖਾਲੀ ਆਨ ਸਿਖ[51] ਭਈ ਹੈ॥
ਸੰਗ ਹੁਤੇ ਵਿਪ੍ਰ ਸੁਨਿ ਛਿਪ੍ਰ ਤਨ ਆਂਗ ਲਾਗੀ
ਭਾਗੀ ਮਤਿ ਰਾਜਾ[52] ਆਗੈ ਭੀਰ ਸਮ[53] ਗਈ ਹੈ॥
62/ਅ ਵੈਸੇ ਹੀ ਸਿੰਹਾਸਨ[54] ਪੈ ਆਯ[55] ਕੈ ਵਿਰਾਜੇ ਪ੍ਰਭੂ
ਪੜੇ[56] ਵੇਦ ਵਾਨੀ ਪੌਨ ਆਯੇ ਪਹਿ[57] ਨਈ ਹੈ॥
ਪਤਤਿ ਪਾਵਨ ਨਾਮ ਕੀਜਿਯੇ ਪ੍ਰਗਟ ਆਜੁ[58] ਗਾਯੇ
ਪਦ ਗੋਦ ਆਯੇ ਬੈਠੇ ਭਕਤਿ ਲਈ ਹੈ॥੬੨॥
ਗਈ ਘਰਿ ਝਾਲੀ ਪੁਨਿ ਵੋਲਿ ਕੈਂ 'ਪਠਾਯੇ ਆਪ'[59]
ਜੈਸੋਂ ਪਤਿਪਾਲੀ ਅਵ ਤੈਸੋਂ ਪ੍ਰਤਿਪਾਲਯੈਂ॥
ਆਪ ਹੂ ਪਧਾਰੇ ਉਨਿ ਵਹੁ ਧਨ ਪਟਵਾਰੇ
ਵਿਪ੍ਰ ਸੁਨ ਪਾਵ ਧਾਰੇ 'ਸੀਧਾ ਹੈਨਿ'[60] ਬਾਰਿਯੈ॥
ਕਰਿ ਕੈ ਰਸੋਈ ਦ੍ਵਿਜ ਭੋਜਨ ਕਰਨ ਬੈਠੇ

---

47. ਸਾਧ (ੳ.ਅ.ੲ.ਸ)
48. ਮਨ (ੲ.ਸ)
49. ਮਾਂਝ (ੲ.ਸ)
50. ਬਿਨਾ (ੲ.ਸ)
51. ਸਿਖ੍ਯ (ੲ.ਸ)
52. ਨ੍ਰਿਪ (ੳ.ਅ.ੲ.ਸ)
53. ਸਬ (ੳ.ਅ.ੲ.ਸ)
54. ਸਿੰਘਾਸਨ (ੲ.ਸ)
55. ਆਇ (ੲ.ਸ)
56. ਪਠੈ (ੲ.ਸ)
57. ਯਹਿ (ੳ.ਅ.ੲ.ਸ)
58. ਅਬ (ੳ.ੲ.ਸ)
59. ਪਠੈ ਅਹੋ (ੳ.ਅ.ੲ.ਸ)
60. ਸੀਧੋ ਦੈਨਿ (ੳ.ਅ.ੲ.ਸ)

[ਦ੍ਵੈਦ੍ਵੈ ਮਧਿ ਏਕ ਜੋ[61] ਰੈਦਾਸ ਕੌ ਨਿਹਾਰਿਯੈ॥
63/ੳ ਦੇਖਿ ਭਈ ਆਖੈ ਦੀਨ[62] ਭਾਖੈ ਸਿਖ ਲਾਯੈਂ ਭਜੇ
ਸਬ੍ਰਣ[63] ਕੇ ਜਨੇਊ [ਕਾਢਿਯੋ ਤਚਾ][64] ਕੀਨੀ ਨਯਧਾਰਿਯੈ॥੬੩॥

61. ਮੂਲ ਵਿਚ ਪਾਠ 'ਹੈ ਹੈ ਮੁੱਧਾ ਦਿੱਤਾ ਹੋਇਆ ਹੈ ਸੁਧਾਈ ਓ.ਦ.ਸ. ਪੁਰੀ ਤੋਂ ਕੀਤੀ ਹੈ।
62. ਯੋਨ (ੳ)
63. ਸੁਰਣ (ਏ.ਸ)
64. ਮੂਲ ਵਿਚ ਪਾਠ 'ਬੋਲਚਾ' ਹੈ ਸੁਧਾਈ ੳ.ਏ.ਸ. ਪੁਰੀ ਤੋਂ ਕੀਤੀ ਹੈ।

# ਗੋਸਟੀ ਕਬੀਰ ਰਵਿਦਾਸ (ਦੇਵਨਾਗਰੀ)

[ਇਸ ਗੋਸ਼ਟੀ ਬਾਰੇ ਵਿਸਤਾਰ ਪੂਰਬਕ ਜਾਣਕਾਰੀ ਗੁਰਮੁਖੀ ਵਾਲੇ ਪਾਠ ਵਿਚ ਦਿੱਤੀ ਗਈ ਹੈ]

325/ੳ ਮਾਧੋ ਨਾਹੀ ਨਾਹੀ ਹਿਤ ਮੋਰਾ।। ਕੈਸੇ ਮੈ ਦਰਸਨ ਪਾਊਂ ਤੋਰਾ।।

ਕਬੀਰ ਜੀ ਕਹੈ :

ਬ੍ਰਹਮ ਗਯਾਨ ਬਿਨਾ ਬ੍ਰ: ਤਤ ਬੀਨ।। ਹੀ ਰਹੈ ਕਭੋ ਸੁਧ ਨ ਹੋਈ।।

ਯੇਕ ਬ੍ਰਹਮ ਸਕਲ ਘਟ ਭੀਤਰਿ।। ਔਰ ਨ ਦੂਜਾ ਕੋਈ।।੨।।

ਰੈਦਾਸ ਜੀ ਕਹੈ :

ਏਕ ਏਕ ਕਹਾ ਕਹੋ ਸਵਾਮੀ।। ਦੂਜੀ ਪ੍ਰਕੀਰਤ ਕਹਾਂ ਜਾਈ।।

ਤਾ ਪ੍ਰਕੀਰਤ ਸੁ ਨਿਰਗੁਨ ਕਹਤ ਹੈ।। ਸਾਧੋ ਸਦਾ ਬਤਾਈ।।੩।।

ਕਬੀਰ ਜੀ ਕਹੈ :

ਸਾਧੋ ਜੇਤਾ ਫੂਲ ਤੇਤੀ ਬਾਸੁ ਹੈ।। ਜਦਿ ਪੰਗਤਿ ਤਦਿ ਪਾਣੀ।।

ਉਤਪਤਿ ਪ੍ਰਲੈ ਕੋਣ ਕਰਤ ਹੈ।। ਕਾ ਮੇਂ ਪ੍ਰਕੀਰਤ ਸਮਾਣੀ।।੪।।

ਰੈਦਾਸ ਜੀ ਕਹੈ :

ਸਵਾਮੀ ਪ੍ਰਕੀਰਤ ਸਮਾਣੀ ਰੂਪ ਮੇ।। ਸੋ ਬ੍ਰਿੰਦਾਵਨ ਆਯਾ।।

ਗੈਵਾਲਨ ਸੰਗਾ ਗੋਪਿਨ ਸੰਗਾ।। ਚਿਟਕੀ ਦੇਰ ਨਚਾਯਾ।।੫।।

ਕਬੀਰ ਜੀ ਕਹੈ :

ਸਾਧੋ ਨ ਓ ਨਾਚੇ ਨਾ ਓ ਗਾਵੈ।। ਨ ਓ ਤਾਲ ਬਜਾਵੈ।।

ਪੂਰਣ ਬ੍ਰਹਮ ਸਕਲ ਥੈਂ ਨਯਾਰਾ।। ਤੇ ਕੋਈ ਬਿਰਲਾ ਪਾਵੈ।।੬।।

ਰੈਦਾਸ ਜੀ ਕਹੈ :

ਸਵਾਮੀ ਜੈ ਲੀਲਾ ਅਵਤਾਰ ਨ ਹੋਤਾ।। ਜੀਵ ਕਹਾਂ ਨਿਸਤਰਤਾ।।

ਅੰਧ ਧੁੰਧ ਕਛੂ ਖਬਰਿ ਨ ਹੋਤੀ।। ਪ੍ਰਾਨ ਨਰਕ ਸਬ ਪੜਤਾ।।੭।।

ਕਬੀਰ ਜੀ ਕਹੈ :

ਸਾਧੋ ਕਹਾ ਨਰਕ ਹੈ ਕਹਾਂ ਸੁਰਗ ਹੈ।। ਚਲਤ ਕਹੂ ਨਹੀ ਪੇਖਯਾ।।

ਜਾ ਦਿਨ ਹੰਸ ਪਯਾਣਾ ਦੀਨਾ।। ਜਾਤ ਕਹੂ ਨਹੀ ਪੇਖਯਾ।।੮।।

325/ਅ ਰੈਦਾਸ ਜੀ ਕਹੈ :

ਸਵਾਮੀ ਕੋ ਪਚਿ ਮਰੈ ਗੋਤ ਕੋ ਕੂਟੈ।। ਕੋ ਭੀ ਕਰੈ ਪਸਾਰਾ।।
ਝੜੀ ਲੂਟਿ ਹੇ ਰਾਮ ਖਜੀਨਾ।। ਧਰਯਾ ਕ੍ਰਿਸਨ ਔਤਾਰਾ।।

ਕਬੀਰ ਜੀ ਕਹੈ :

ਸਾਧੋ ਕੋਨੇ ਧਰਯਾ ਕ੍ਰਿਸਨ ਔਤਾਰਾ ਕਿਨ ਓਤਾਰ ਧਰਾਯਾ।।
ਪੂਰਨ ਬ੍ਰਹਮ ਸਕਲ ਥੈ ਨਯਾਰਾ ਨਰਕ ਕੁੰਡ ਨਹੀਂ ਆਯਾ।੧੦।।

ਰੈਦਾਸ ਜੀ ਕਹੈ :

ਸਵਾਮੀ ਠਾਡੇ ਦੇਖੈ ਕਦੰਮ ਕੀ ਛਾਯਾ।। ਕਵਲ ਨੀਲ ਕਰ ਲੀਯੈ।।
ਪੀਤ ਬਸਨ ਵੈਜੰਤੀ ਮਾਲਾ।। ਮੋਰ ਮੁਕਟ ਸਿਰ ਦੀਯੈ।।੧੧।।

ਕਬੀਰ ਜੀ ਕਹੈ :

ਪਰਚਾ ਅਨੰਤ ਗਿਨੈ ਸਾਧੋ।। ਜਿਨ ਜਿਨ ਜੈਸਾ ਉਨ ਮਾਨਾ।।
ਪੂਰਨ ਬ੍ਰਹਮ ਪ੍ਰਗਟ ਅਰ ਨਯਾਰਾ।। ਕੋਈ ਕੋਈ ਵਿਰਲੈ ਜਾਨਾ।।੧੨।।

ਰੈਦਾਸ ਜੀ ਕਹੈ :

ਸੁਣੋ ਹੋ ਸਵਾਮੀ।। ਹੋ ਤੌ ਪਰਚਾ ਪਾਵਾ।।
ਕੇਵਲ ਕਾਨ੍ਹਾ ਨਿਹਚੈ ਦੇਖਯਾ।। ਚਾਰੋ ਵੇਦਾਂ ਗਾਵਾ।।੧੩।।

ਕਬੀਰ ਜੀ ਕਹੈ :

ਅਸਟ ਕਵਲ ਦਲ ਭੀਤਰਿ ਸਾਧੋ।। ਤਹਾਂ ਜੋ ਮਨ ਪਤਿਆਣੀ।।
ਤ੍ਰਿਕੁਟੀ ਸੰਗਮ ਜੋ ਮਨ ਮਾਨੈ ਆਵਾਗਵਨ ਨਸਾਈ।।੧੪।।

ਰੈਦਾਸ ਜੀ ਕਹੈ :

ਤ੍ਰਿਕੁਟੀ ਸੰਗਮ ਰਹਨ ਦੇ ਸਵਾਮੀ।। ਗਾਵਣ ਦੈ ਗੋਪਾਲਾ।।
ਜਾਕੇ ਰੂਪ ਠਗੀ ਬ੍ਰਿਜ ਵਨਿਤਾ।। ਮੋਹਨ ਨੰਦ ਕੇ ਲਾਲਾ।।੧੫।।

ਕਬੀਰ ਜੀ ਕਹੈ :

ਸਵਾਮੀ ਕੌਣ ਨੰਦ ਹੈ ਕੌਨ ਜਸੋਦਾ।। ਕੌਣ ਪੂਤ ਕਿਨ ਜਾਯਾ।।
ਪੂਰਣ ਬ੍ਰਹਮ ਸਕਲ ਥੈਂ ਨਯਾਰਾ।। ਜੋਨੀ ਸੰਕਟਿ ਨ ਆਯਾ।।੧੬।।

ਰੈਦਾਸ ਜੀ ਕਹੈ :

ਸਵਾਮੀ ਚਹੁੰ ਦਿਸਿ ਨੰਦਾ ਚਹੁੰ ਜੁਗੀ ਲਾਲਾ।। ਚਹੁੰ ਜੁਗ ਵੇਦਾਂ ਗਾਵਾ।।
ਜਹਾਂ ਜਹਾਂ ਪਾਪ ਪ੍ਰਗਟ ਭਯਾ।। ਤਹਾਂ ਤਹਾਂ ਉਠਿ ਧਾਵਾ।।੧੭।।

ਕਬੀਰ ਜੀ ਕਹੈ :

ਸਾਧੋ ਪਾਪ ਪੁੰਨ ਕਛੁ ਨਹੀ ਵਾਕੈ॥ ਨਹੀ ਬੇਦ ਨਹੀ ਬਾਣੀ॥
ਰੂਪ ਰੇਖ ਨਹੀ ਕਛੂ ਤਾਕੈ॥ ਜੋਤਿਤਿ ਜੋਤਿ ਸਮਾਣੀ॥੧੮॥

ਰੈਦਾਸ ਜੀ ਕਹੈ :

ਸਵਾਮੀ ਬੂੜੇ ਹੋ ਤੁਮ ਬ੍ਰਹਮ ਗਯਾਨੀ॥ ਹਰਿ ਚਰਨਨਿ ਹੀ ਪਾਵੈ॥
ਅੰਧੁ ਧੁੰਧ ਕਛੁ ਖਬਰਿ ਨ ਪਰਣੀ॥ ਮਿਥਯਾ ਜਨਮ ਗਮਾਵੈ॥੧੯॥

ਕਬੀਰ ਜੀ ਕਹੈ :

ਅੰਧ ਧੁੰਧ ਮੈ ਵਿਆਪਕ ਰਮਿਤਾ॥ ਭ੍ਰਮ ਕਾ ਪਟਲ ਨਸਾਵੈ॥
ਬ੍ਰਹਮ ਗਯਾਨ ਬਿਨਾ ਹੀ ਸਾਧੋ॥ ਕੇਵਲ ਰਾਮ ਨ ਪਾਵੈ॥੨੦॥

ਰੈਦਾਸ ਜੀ ਕਹੈ :

ਰਮਿਤਾ ਰਾਮ ਸੋਈ ਤਾ ਸਵਾਮੀ॥ ਹਿਰਦੈ ਕਰੋ ਵਿਚਾਰਾ॥
ਰਾਵਣ ਮਾਰਿ ਬਭੀਖਣ ਥਾਪਯਾ॥ ਧਰਯਾ ਰਾਮ ਚੰਦਰ ਔਤਾਰਾ॥੨੧॥

ਕਬੀਰ ਜੀ ਕਹੈ :

ਜੇ ਓਹ ਰਮਤਾ ਰਾਮ ਕਹਾਵੈ॥ ਤੋ ਮ੍ਰਿਗ ਪੀਛੇ ਕਯੂੰ ਡੋਲਯਾ॥
ਲਾਗਯੋ ਬਾਣ ਲਖਮਣ ਭਾਈ॥ ਜੜੀ ਬੇਈ ਕਯੂੰ ਬੋਲਯਾ॥

ਰੈਦਾਸ ਜੀ ਕਹੈ :

ਭੋਲੀ ਬਾਤ ਕਹਤ ਹੋ ਸਵਾਮੀ॥ ਆਪਾ ਨੇ ਪਰਗਟ ਕੀਯਾ॥
ਬਹੁਤ ਅਥਾਹ ਸਮੁੰਦ੍ਰ ਪਾਟਯੋ॥ ਯੋ ਲੰਕਾ ਗੜ ਲੀਯਾ॥੨੩॥

ਕਬੀਰ ਜੀ ਕਹੈ :

ਸਾਧੋ ਬਨ ਮੈਂ ਫਿਰ ਫਿਰ ਮੰਨਯਾ ਜੋੜੀ॥ ਸਮੁੰਦ੍ਰ ਪਾਟ ਗੜ ਲੀਯਾ॥
ਤੋ ਅਗਮੋ ਸਤਿ ਭੀ ਕਹਤਾ ਕਹਿਯੇ॥ ਤੀਨ ਚੁਟਲਾ ਹੀ ਕੀਯਾ॥੨੪॥

ਕਬੀਰ ਜੀ ਕਹੈ :

ਸਿੰਘ ਬਾਹਣੀ ਬਾਤ ਕਹਤ ਹੈ॥ ਬੋਲੈ ਮਧੁਰੀ ਬਾਣੀ॥
ਸਤਿ ਭਗਤ ਰੈਦਾਸ ਕਹਤ ਹੈ॥ ਕਬੀਰੈ ਭਗਤਿ ਨ ਜਾਣੀ॥੨੫॥

326/ੳ ਕਬੀਰ ਜੀ ਕਹੈ :

ਆਠੈਂ ਸਾਤੈਂ ਗਲਾ ਕਟਾਵੈ॥ ਘਰਿ ਘਰਿ ਖਾਤੀ ਡੋਲੈ॥
ਜਾਹ ਜਾਹ ਚੰਡੀ ਆਗੈ॥ ਤੈਂ ਕੂੜਿ ਸਾਖ ਕਿਤ ਬੋਲੈ॥੨੬॥

ਰੈਦਾਸ ਜੀ ਕਹੈ :
ਸਕਤਿ ਕਹਤ ਹੈ ਸਵਾਮੀ॥ ਸਤਿ ਕਾ ਸਬਦ ਪਿਛਾਨੂੰ॥
ਨਿਰਗੁਨ ਸਰਗੁਨ ਯੇਕ ਹੀ ਕਹਿਯੇ॥ ਦੂਜੀ ਨ ਧਰਿਯੇ ਕਾਨੂੰ॥੨੭॥
ਕਬੀਰ ਜੀ ਕਹੈ :
ਸਕਤਿ ਬਹੁਤ ਬਿਗੋਯੇ ਸਾਧੋ॥ ਘਰਿ ਘਰਿ ਕੀਯਾ ਪਸਾਰਾ॥
ਬਿਖ ਅੰਮ੍ਰਿਤ ਯੇਕੇ ਕਯੂੰ ਕਹਿਯੇ॥ ਦੀਸਤ ਹੈ ਤਤ ਨਯਾਰਾ॥੨੮॥
ਕਬੀਰ ਜੀ ਕਹੈ :
ਤਤ ਤਤ ਕਹਾ ਕਹੋ ਸਵਾਮੀ॥ ਦੂਜਾ ਨਾਂਹਿ ਕੋਈ॥
ਰਾਮ ਕ੍ਰਿਸਨ ਕਰਤਾ ਕਹਿਯੈ॥ ਅਵਰੁ ਨ ਦੂਜਾ ਹੋਈ॥੨੯॥
ਕਬੀਰ ਜੀ ਕਹੈ :
ਕ੍ਰਿਸਨ ਉਪਜੈ ਬਿਨਸੈ ਸਾਧੋ॥ ਸੌ ਤੋ ਕਰਤਾ ਨਾਂਹੀ॥
ਆਦਿ ਅੰਤ ਵੋ ਨਿਹਚਲ ਰਮਿਤਾ॥ ਸੋ ਮੇਰਾ ਮਨ ਮਾਂਹੀ॥੩੦॥
ਰੈਦਾਸ ਜੀ ਕਹੈ :
ਰਾਮਾਨੰਦ ਕੈ ਕ੍ਰਿਸਨ ਭਗਤਿ ਹੈ॥ ਤੁਮ ਤੌ ਔਰ ਬਤਾਯਾ॥
ਕਹੈ ਰੈਦਾਸ ਸੁਣੋ ਰੇ ਸਵਾਮੀ॥ ਤਤ ਕਹਾਂ ਥੈ ਲਯਾਯਾ॥੩੧॥
ਕਬੀਰ ਜੀ ਕਹੈ :
ਹਮ ਤੋ ਹੋਤੇ ਪ੍ਰਧਾਨ ਸਾਰੂਪੀ॥ ਗੋਰਖ ਨਾਥ ਚਲਿ ਆਯਾ॥
ਸਵਾਮੀ ਮਿਲੇ ਸੁਧਾ ਕਸ ਬਰਿਖੇ॥ ਤਤਹਿ ਤਤ ਮਿਲਾਯਾ॥੩੨॥
ਰੈਦਾਸ ਜੀ ਕਹੈ :
ਸੋ ਤਤ ਸਵਾਮੀ ਕਹਿ ਸਮਝਾਵੋ॥ ਹਮ ਤੌਂ ਨਾਂਹਿ ਜਾਂਨਾ॥
ਆਪਨੋ ਜਾਨਿ ਕਰੋ ਕ੍ਰਿਪਾ ਕਰ॥ ਸੋ ਨਿਹਚੈ ਕਰਿ ਮਾਨਾਂ॥੩੩॥
ਕਬੀਰ ਜੀ ਕਹੈ :
ਚੰਚਲ ਸੂੰ ਨਿਹਚਲ ਕਰਿ ਰਾਖੋ॥ ਯਹੁ ਮਨ ਉਨਮਨਿ ਲਾਵੋ॥
ਇੰਦ੍ਰੀ ਪਸਰੀ ਨਿਵਾਰੋ ਸਾਧੋ॥ ਤੌ ਨਿਹਚੈ ਕਰਿ ਪਾਵੋ॥੩੪॥
ਰੈਦਾਸ ਜੀ ਕਹੈ :
ਧਨਿ ਕਬੀਰ ਧਨਿ ਵੋ ਸਤਿਗੁਰ॥ ਜਿਨ ਪਰਮ ਤਤ ਲਖਾਯਾ॥
ਕਹੈ ਰੈਦਾਸ ਸੁਣੋ ਹੋ ਸਵਾਮੀ॥ ਪਨੈ ਤੁਮਹਾਰੀ ਆਯਾ॥੩੫॥
ਰੈਦਾਸ ਜੀ ਕਹੈ :

ਭ੍ਰਮ ਛਾਂਡਿ ਦੈ ਕ੍ਰਮ ਛਾਂਡਿ ਦੈ।। ਚਰਿਤ ਛਾਂਡਿ ਦੇ ਭਾਈ।।
ਆਤਮ ਰਾਮਾ ਕਰੋ ਵਿਸ਼ਰਾਮ।। ਕਹੈ ਕਬੀਰ ਸਮੁਝਾਈ।।੩੬।।

326/ਅ ਰੈਦਾਸ ਜੀ ਕਹੈ :
ਸਵਾਮੀ ਜੋ ਤੁਮ ਗਾਵੋ ਸੋਊ ਗਾਊ।। ਤੁਮਹਾਰਾ ਗਯਾਨ ਵਿਚਾਰੂ।।
ਕਹੈ ਰੈਦਾਸ ਸੁਣੋ ਹੇ ਸਵਾਮੀ।। ਭ੍ਰਮ ਕ੍ਰਮ ਸਭ ਡਾਰੂੰ।।੩੭।।

ਕਬੀਰ ਜੀ ਕਹੈ :
ਗੁਰ ਭੂਲੈ ਤੋ ਸਿਖ ਸਮਝਾਵੈ।। ਸਿਖ ਭੂਲੈ ਗੁਰ ਤਾਰੈ।।
ਕਹੈ ਕਬੀਰ ਸੁਣੋ ਹੇ ਸਾਧੋ।। ਭਜਿ ਲਯੋ ਨਿਰਾਕਾਰੈ।।੩੮।।

ਰੈਦਾਸ ਜੀ ਕਹੈ :
ਪੂਰਵ ਬ੍ਰਹਮ ਪ੍ਰਕਾਸਿਯਾ।। ਹਰਿ ਹਰਿ ਸਕਲ ਸਰੀਰ।।
ਕਹੈ ਰੈਦਾਸ ਅਬ ਪਰਮ ਸੁਖ।। ਧੰਨ ਧੰਨ ਦਾਸ ਕਬੀਰ।।੩੯।।

ਕਬੀਰ ਜੀ ਕਹੈ :
ਬਹੁਤ ਬਿਮੇਕੀ ਸਾਧੂ ਤੁਮ।। ਅਕਿਲਵੰਤ ਬਹੁ ਧੀਰ।।
ਸਮੁਝਿ ਆਪਨਿ ਉਧਰੈ।। ਯੋਂ ਕਹੈ ਦਾਸ ਕਬੀਰ।।੪੦।।

ਰੈਦਾਸ ਜੀ ਕਹੈ :
ਨਮੋ ਨਿਰਾਕਾਰ ਤੋ ਹੀ।। ਨਮੋ ਕ੍ਰਿਪਾਲਾ ਕਬੀਰ।।
ਜਨ ਰੈਦਾਸ ਅਸ਼ਨਾਨ ਕਰਿ।। ਸਾਧ ਨਦੀ ਹਰਿ ਨੀਰ।।੪੧।।
(ਇਤਿ ਸ੍ਰੀ ਰਾਮਾਨੰਦ ਕੇ ਸਿਸ ਰੈਦਾਸ ਕਬੀਰ ਗੋਸਟੀ ਸੰਪੂਰਣ)

# ਸ੍ਰੀ ਭਗਤਮਾਲ ਅਰਥਾਤ ਰਾਮਰਸਿਕਾਵਲੀ
## (ਕ੍ਰਿਤ ਰਘੁਰਾਜ ਸਿੰਹੁ)

ਇਸ ਸ੍ਰੋਤ ਅਧੀਨ ਹੇਠਾਂ ਦਿੱਤਾ ਪਾਠ ਸ੍ਰੀ ਵੇਂਕਟੇਸ਼ਵਰ ਪ੍ਰੈਸ, ਬੰਬਈ ਦਵਾਰਾ 1888 ਵਿਚ ਛਾਪੀ ਗਈ ਉਪਰੋਕਤ ਨਾਂ ਦੀ ਪੁਸਤਕ ਤੋਂ ਲਿਆ ਗਿਆ ਹੈ। ਮੁਦ੍ਰਕ ਨੇ ਇਸ ਦੇ ਰਚਨਹਾਰ ਦਾ ਨਾਂ ਰਘੁਰਾਜ ਸਿੰਹੁ ਲਿਖਿਆ ਹੈ। ਇਨ੍ਹਾਂ ਦਾ ਜਨਮ ਸੰਮਤ 1880/1823 ਈ. ਵਿਚ ਤੇ ਦੇਹਾਂਤ ਸੰਮਤ 1937/1880 ਈ. ਵਿਚ ਹੋਇਆ। ਆਪ ਰੀਵਾ ਨਰੇਸ਼ ਮਹਾਰਾਜ ਵਿਸ਼ਵਨਾਥ ਸਿੰਘ ਦੇ ਪੁੱਤਰ ਅਤੇ ਉਘੇ ਕਵੀ ਸਨ। ਆਪ ਦੀਆਂ ਹੋਰ ਪ੍ਰਸਿੱਧ ਪੁਸਤਕਾਂ 'ਜਾਦੂ ਰਾਜ ਵਿਲਾਸ', 'ਜਗਦੀਸ਼ ਸ਼ਤਕ' 'ਭਾਗਵਤ ਮਹਾਤਮਾ' ਤੇ 'ਸੁੰਦਰਸ਼ਕਤ' ਆਦਿ ਹਨ। ਡਾ. ਬਦਰੀ ਨਾਰਾਯਣ ਸ੍ਰੀਵਾਸਤਵ ਨੇ ਆਪਣੀ ਪੁਸਤਕ "ਰਾਮਾਨੰਦ ਸੰਪ੍ਰਦਾਯ ਤਥਾ ਹਿੰਦੀ ਸਾਹਿਤਯ ਪਰ ਉਸਕਾ ਪ੍ਰਭਾਵ" ਵਿਚ ਇਹਨਾਂ ਬਾਰੇ ਇਕ ਰੋਚਕ ਗੱਲ ਲਿਖੀ ਹੈ "ਕਬੀਰ ਨੇ ਸ੍ਵਯੰ ਆ ਕਰ ਕੇ ਉਨਕੇ ਪਿਤਾ ਮਹਾਰਾਜ ਵਿਸ਼ਵਨਾਥ ਸਿੰਹੁ ਸੇ ਬੀਜਕ ਕਾ ਟੀਕਾ ਕਰਨੇ ਕੋ ਕਹਾ। ਵੀਹ ਵਿਸਵੇ ਉਨ੍ਹੋ ਨੇ ਆਪਨੇ ਪਿਤਾ ਕੀ ਰੀਸ ਮੇਂ ਉਪਰੋਕਤ ਪੁਸਤਕ ਰਚੀ ਔਰ ਪ੍ਰਚਲਿਤ ਕਿੰਮਵਦੰਤੀਆਂ ਕੋ ਬਿਨਾਂ ਛਾਨਬੀਨ ਕੇ ਦਾਖਲ ਕਰ ਲੀਆ"[1]।

ਰਾਮਰਸਿਕਾਵਲੀ ਕਦੋਂ ਲਿਖੀ ਗਈ ਇਸ ਬਾਰੇ ਸਾਨੂੰ ਕੋਈ ਸੂਚਨਾ ਨਹੀਂ ਮਿਲੀ ਅਤੇ ਨਾ ਹੀ ਇਸ ਦਾ ਕੋਈ ਹੱਥ-ਲਿਖਿਤ ਗ੍ਰੰਥ ਹੀ ਵੇਖਣ ਵਿਚ ਆਇਆ ਹੈ। ਇਸ ਦਾ ਇਕ ਹੱਥ-ਲਿਖਿਤ ਗ੍ਰੰਥ ਮਹਾਰਾਜਾ ਬਨਾਰਸ ਦੀ ਲਾਇਬ੍ਰੇਰੀ ਵਿਚ ਪਏ ਹੋਣ ਬਾਰੇ ਨਾਗਰੀ ਸਭਾ ਵਲੋਂ ਛਪੀ "ਹਸਤ ਲਿਖਤ ਹਿੰਦੀ ਪੁਸਤਕੋਂ ਕਾ ਸੰਖਿਪਤ ਵਿਵਰਣ ਵਿਚ" ਪੰਨਾ 299 (ਭਾਗ 2) ਉਤੇ ਮਿਲਦਾ ਹੈ। ਪਰ ਸੰਪਾਦਕ ਨੂੰ ਇਸ ਲਾਇਬ੍ਰੇਰੀ ਵਿੱਚੋਂ ਕਾਫੀ ਜਤਨ ਕਰਨ ਦੇ ਬਾਵਜੂਦ ਨਹੀਂ ਮਿਲਿਆ। ਅਧਿਕਾਰੀਆਂ ਦੇ ਕਥਨ ਅਨੁਸਾਰ ਬਹੁਤ ਸਾਰੇ ਗ੍ਰੰਥ ਮਹਾਰਾਜਾ ਦੀ ਨਿੱਜੀ ਲਾਇਬ੍ਰੇਰੀ ਵਿੱਚੋਂ ਗੁੰਮ ਹੋ ਚੁੱਕੇ ਹਨ। ਇਸ ਗ੍ਰੰਥ ਵਿਚ 'ਭਗਤ ਮਾਲ' ਵਿਚ ਆਏ ਭਗਤਾਂ ਦਾ ਜੀਵਨ ਵਿਸਥਾਰ ਸਹਿਤ ਮਿਲਦਾ ਹੈ। ਕੁੱਝ ਵਿਲੱਖਣ ਪ੍ਰਸੰਗ ਇਸ ਪ੍ਰਕਾਰ ਹਨ:

---

1. ਹਿੰਦੀ ਪ੍ਰੀਸਦ ਵਿਸ਼ਵਵਿਦਿਆਲਯ, ਪ੍ਰਯਾਗ, 1957, ਸਫਾ 25.

1. ਤੀਰਥ ਵਾਪਸੀ ਸਮੇਂ ਬ੍ਰਾਹਮਣ ਦਾ ਰਵਿਦਾਸ ਜੀ ਨਾਲ ਮੇਲ ਅਤੇ ਕਸੀਰੇ ਬਾਰੇ ਕੋਈ ਗੱਲ ਨ ਕਰਨੀ।

2. ਭਗਤ ਰਵਿਦਾਸ ਜੀ ਨੇ ਬ੍ਰਾਹਮਣ ਹੱਥ ਆਪਣੀ ਘਰ ਵਾਲੀ ਨੂੰ ਘਿਉ ਦੇ ਘੜੇ ਰੋਹੜ ਦੇਣ ਲਈ ਸੰਦੇਸ਼ਾ ਭੇਜਣਾ ਤੇ ਘਰ ਵਾਲੀ ਨੇ ਘੜੇ ਰੋਹੜ ਦੇਣੇ।

3. ਬ੍ਰਾਹਮਣ ਨੇ ਵੀ ਆਪਣੀ ਘਰ ਵਾਲੀ ਨੂੰ ਇੰਝ ਕਰਨ ਲਈ ਆਖਣਾ ਪਰ ਉਸਨੇ ਨ ਮੰਨਣਾ।

4. ਬ੍ਰਾਹਮਣ ਨੂੰ ਗਿਆਨ ਹੋਣਾ।

ਸੰਬੰਧਿਤ ਪਾਠ ਅੱਗੇ ਦਿੱਤਾ ਜਾਂਦਾ ਹੈ।

### ਅਥ ਰੈਦਾਸ ਕੀ ਕਥਾ

॥ ਦੋਹਾ ॥ ਅਵ ਪ੍ਰਕਾਸ਼ ਰੈਦਾਸ ਕੋ ਯਹ ਇਤਿਹਾਸ ਅਖੰਡ॥
ਸਵ ਸ੍ਰੋਤਾ ਚਿਤ ਦੇ ਸੁਨਹੁ ਨਾਸਤ ਪਾਪ ਉਦੰਡ॥੧॥
॥ਚੌਪਈ॥ ਰਾਮਾਨੰਦ ਭਗਤ ਪਰਧਾਨਾ॥ ਤਾਸੁ ਸ਼ਿਸ਼ਯ ਯੇਕ ਵਿਪਰ ਸੁਜਾਨਾ॥੧॥
ਸਾਤ ਭਵਨ ਤੇ ਭਿਖਸ਼ਾ ਲੇਈ॥ ਰਾਮਾਨੰਦ ਗੁਰੂ ਮੁਹਿੰ ਦੇਈ॥੨॥
ਤਾਤੇ ਕ੍ਰਿਪਾ ਪਾਤ ਗੁਰੂ ਕੇਰੋ॥ ਹੋਤ ਭਯੋ ਜੋ ਵਿਪ੍ਰ ਘਨੇਰੋ॥
ਏਕ ਦਿਵਸ ਭਿਖਆ ਹਿਤ ਗਯੋ॥ ਜਲ ਪ੍ਰਾਪਤ ਅਤਿ ਸਯਾ ਤਹਾਂ ਭਯੋ॥੪॥
ਖਡੋ ਭਯੋ ਯਕ ਵਨਿਕ ਦੁਵਾਰੇ॥ ਵਨਕ ਤਾਹਿ ਅਸ ਵਚਨ ਉਚਾਰੇ॥੫॥
ਹਮ ਹੀ ਤੈ ਭਿਕਸ਼ਾ ਲੇ ਸਟਕੋ॥ ਦੂਰ ਦੂਰ ਕਾਹੇ ਕੋ ਭਟਕੋ॥
ਲੇ ਭਿਕਸ਼ਾ ਦਜ ਗੁਰ ਢਿਗ ਆਯੋ॥ ਰਾਮਾਨੰਦ ਹੂ ਪਾਕਵਾਨ ਖਾਯੋ॥
ਪੁਨਿ ਸ੍ਰੀ ਹਰਿ ਕੋ ਭੋਗ ਲਗਾਯੋ॥ ਭੋਜਨ ਕਰਨ ਆਪ ਮਨਲਾਯੋ॥੮॥
ਤਵ ਦਜ ਸੋ ਵੋਲੇ ਅਸ ਵਾਨੀ॥ ਯਹ ਭਿਖਸ਼ਾ ਕਹ ਤੇ ਤੁਮ ਆਨੀ॥
ਸ਼ਿਸ਼ਯ ਕਹਿਯੋ ਸਵ ਵਨਿਕ ਹਵਾਲਾ॥ ਵਨਿਕ ਵੋ ਜਾਯ ਗੁਰੂ ਤਤਕਾਲਾ॥
ਕਹੋ ਪਿਸਾਨ ਕਹਾਂ ਤੁਮ ਪਾਯੋ॥ ਵਨਿਕ ਨਾਰਿ ਨਿਜ ਲਮ ਵਤਾਯੋ॥
ਤਵ ਪੂਛਯੋ ਨਾਰੀ ਸੂੰ ਜਾਈ॥ ਨਾਰੀ ਕਹੀ ਚਮਾਰਿਨਿ ਲੈ ਯਾਈ॥
॥ ਦੋਹਾ ॥ ਰਾਮਾਨੰਦ ਪ੍ਰਕੋਪ ਕਰਿ ਸ਼ਿਸ਼ਹ ਦੀਨਹੋ ਸ੍ਰਾਪ॥
ਚਰਮਕਾਰ ਕੁਲ ਜਨਮ ਤੁਵ ਹੋਯ ਕੀਯੋ ਵਡ ਪਾਪ॥
॥ ਚੌਪਈ ॥ ਮਰਿਯੋ ਬ੍ਰਹਮਚਾਰੀ ਤਹਿ ਕਾਲਾ॥

ਸੋਇ ਚਮਾਰ ਘਰ ਜਨਯੋ ਉਤਾਲਾ।।੧।।
ਪੈ ਗੁਰ ਸੇਵਨ ਪ੍ਰਗਟ ਪ੍ਰਭਾਉ। ਭਯੋ ਨ ਪੂਰਵ ਸੁਰਤਿ ਦੁਰਾਉ।।੨।।
ਬਾਲਕ ਭਯੋ ਵਰਸ਼ ਜਵ ਤੀਨਾ। ਤਵ ਤੇ ਦੂਧ ਪਾਨ ਨਹਿੰ ਕੀਨਾ।।੩।।
ਮਾਤੁ ਪਿਤਾ ਤਬ ਭਯੋ ਦੁਖਾਰੀ।। ਬੈਠੇ ਰਹੇ ਅਚਰਜ ਵਿਚਾਰੀ।।੪।।
ਰਾਮਾਨੰਦਹਿ ਇਤੈ ਖਰਾਰੀ।। ਕਹਿਯੋ ਸਪਨ ਮਹਿੰ ਵਚਨ ਉਚਾਰੀ।।੫।।
ਚਰਮਕਾਰ ਕੁਲ ਤਵ ਸ਼ਿਸ਼ ਜਾਯੋ।। ਪਯ ਕੋ ਪਾਠ ਕਰਨ ਵਿਸਰਾਯੋ।।੬।।
ਦੇ ਆਵਹੁ ਤੁਮ ਤਾਪਹ ਰਜਾਈ।। ਕਰੇ ਪਾਠ ਪਯ ਸੋਕ ਵਿਹਾਈ।।੭।।
ਰਾਮਾਨੰਦ ਤੁਰਤ ਉਠਿ ਧਾਏ।। ਬਾਲਕ ਕਾਨਹਿ ਵਚਨ ਸੁਨਾਏ।।੮।।
ਬਚਾ ਕਰਹੁ ਮਾਤ ਪਯ ਧਾਨਾ।। ਤੇਰੋ ਦੋਸ਼ ਹਰਿਯੋ ਭਗਵਾਨਾ।।੯।।
ਤਵ ਤੇ ਪਾਠ ਕਰਨ ਪਯ ਲਾਗਯੋ।। ਬਾਲਹਿ ਤੇ ਰਾਮਹਿ ਅਨੁਰਾਗਾਯੋ।।੧੦।।
ਭੋ ਰੈਦਾਸ ਨਾਮ ਅਸ ਤਾਕੋ। ਕਰੈ ਕਰਮ ਰਚਿਵੋ ਜੂਤਾ ਕੋ।।੧੧।।
ਰਚਿ ਪਾਵਰੀ ਸੰਤ ਕਹ ਦੇਵੇ। ਸੰਤ ਚਰਨ ਜਲ ਸਿਰ ਧਰ ਲੇਵੈ।।੧੨।।
।। ਦੋਹਾ ।। ਜੋ ਕਛੁ ਹੈ ਚੋਰਾਇਕੇ ਸੰਤਨ ਦੇਇ ਚੋਰਾਯ।।
ਮਾਤ ਪਿਤਾ ਅਸ ਜਾਨਿਕੇ ਦੀਯੋ ਤਾਹਿ ਅਲਗਾਯ।।
।। ਚੌਪਈ ।। ਵਾਹੇਰ ਗ੍ਰਾਮ ਕੁਟੀ ਰਚਿ ਲੀਨਹੀ।।
ਤਾਂਹ ਆਪਨੀ ਰੀਤਿ ਅਸ ਕੀਨਹੀਂ।।
ਵਿਰਚਿਓ ਪਾਨਤ ਵੇਚਨ ਕਰਈ। ਆਧੋ ਧਨ ਸੰਤਨ ਕੋ ਭਰਈ।।
ਆਧੇ ਮੇ ਘਰ ਕਾਜ ਨਿਵਾਹੀ।। ਪੂਜੈ ਸਾਲਿਗਰਾਮ ਸਦਾਹੀ।।
ਕਰੈ ਰੋਜ ਸੰਤਨ ਸੇਵਾਕਾਈ। ਸੰਤ ਦੀਨ ਨਹਿ ਲੇਯ ਟਕਾਈ।।
ਸੁਦ੍ਰ ਦ੍ਰਵਯ ਦੇਤੋ ਜੋ ਕੋਈ। ਪਾਵਤ ਰਾਮ ਦ੍ਰਵਯ ਹੈ ਸੋਈ।।
ਜੋ ਅਸੁਧੁ ਧਨ ਕਰਤੇ ਦਾਨਾ। ਤਾਕੋ ਕਹੂੰ ਨਹਿ ਲਗਤ ਟਿਕਾਨਾ।।
ਹੈ ਨਹਿ ਦੀਨ ਦਾਨ ਸਮਦਾਨਾ। ਰਾਮ ਨਾਮ ਸਮ ਨਾਮ ਨ ਆਨਾ।।
ਦਯਾ ਧਰਮ ਸਬ ਧਰਮ ਨ ਕੋਈ। ਵਰਤ ਸਮ ਔਰ ਧਾਮ ਨਹਿ ਹੋਈ।।
ਰੈਦਾਸੇ ਵਿਚਾਰਿ ਨਿਜ ਦਾਸਾ। ਸਾਧੂ ਰੂਪ ਧਰਿ ਰਮਾ ਨਿਵਾਸਾ।।
ਆਵ ਤਭੇ ਰੈਦਾਸੈ ਧਾਮਾ। ਰੈਦਾਸਹੁ ਕੀਯੇ ਦੰਡ ਪ੍ਰਨਾਮਾ।।
ਸਾਧੂ ਕਹਿਯੋ ਤੋਹਿ ਖਰਚ ਸਕੇਤੂ। ਤਾਤੇ ਮੈ ਭਾਂਧਿਯੋ ਯਹ ਨੇਤੂ।।
ਪਾਰਸ ਦੇਹੁ ਹਰਸ਼ ਸਦੋਹਾ। ਸੁਵਰਨ ਹੋਤ ਛੂਆ ਯੇ ਲੋਹਾ।।

ਦੋਹਾ॥ ਅਸ ਕਹਿ ਰਾਪੀ ਤਾਹਿ ਕੀ ਤਾਮੇ ਦੀਯੋ ਛੁਆਇ॥
ਤੁਰਤੈ ਕੰਚਨ ਕੀ ਭਈ ਤੇਹਿ ਗੁਨ ਦਿਯੋ ਦੇਸ਼ਾਇ॥੪॥
॥ ਚੌਪਈ ॥ ਕਹੇ ਰੈਦਾਸ ਨ ਪਾਰਸ ਲੇਹੋ॥ ਯਾਕੋ ਕੌਨ ਕਾਮ ਕਰਿ ਦੇਹੋ॥
ਮੇਰੀ ਰਾਪੀ ਕਿਉਂ ਛੁਹਾਰਾ॥ ਚਾਮ ਕਟੇ ਨਹਿ ਗੋਠਿਲ ਧਾਰਾ॥
ਤਵ ਹਰਿ ਪਾਰਸ ਤੇਹਿ ਘਰ ਖੋਸ਼ੀ। ਕਹਿਓ ਰਾਖਿ ਯੋ ਵਹੈ ਅਤਿ ਹੋਸੀ॥
ਅਸ ਕਹਿ ਕੈ ਹਰਿ ਅਨਤ ਸਿਧਾਰੇ। ਨਹਿ ਤਾਪਰ ਰੈਦਾਸ ਨਿਹਾਰੇ॥
ਹਰਿ ਵਾਹੁਰੇ ਯਕ ਸੇਵਤ ਮਾਂਹੀ॥ ਪੂਛਿਯੋ ਪੁਨਿ ਨਿਜ ਪਾਕਸ ਕਾਂਹੀ॥
ਕਹੈ ਰੈਦਾਸ ਛੁਟਿਯੋ ਮੈ ਨਾਂਹੀ॥ ਲੈ ਪਾਰਸ ਹਰਿ ਗੇ ਕਹੁ ਲੈ ਵਾਹੀ॥
ਭੋਰਹਿ ਜਵ ਰੈਦਾਸ ਨਹਾਈ॥ ਪੂਜੇ ਸਾਲਗਰਾਮ ਸੋਹਾਈ॥
ਮਿਲੀ ਪਾਂਚ ਮੋਹਰ ਤੇਹਿ ਨੇਰੇ॥ ਫੈਕ ਦੀਯੋ ਨਹੀਂ ਤਾ ਪਰਹੇਰੇ॥
ਦੂਸਰੇ ਦਿਨ ਦਸ ਮੋਹਰ ਦੇਖਯੋ। ਮਹਾਂ ਉਪਦਰ ਵਨਿਜ ਕਹ ਲੇਸਯੋ॥
ਅਵ ਕਰਿਹੋ ਪੂਜਨ ਨਹਿਂ ਕੋਈ। ਸਾਧੂ ਭੂਪ ਪ੍ਰਗਟੇ ਹਰਿ ਸੋਈ॥
ਕਹਿਓ ਛਾਂਡੁ ਅਡ ਆਵਹੁ ਪਿਆਰੇ। ਲੈ ਧਨਵਿਰਚਹੁ ਮੋਰ ਅਗਾਰੇ॥
ਜਿਨਕੋਂ ਪੂਜਹੁ ਤੇ ਹੈ ਹਮਹੀ। ਮਾਨੋ ਕਹੋ ਬੁਝਾਵੈ ਤੁਮਹੀ॥
ਦੋਹਾ॥ ਤਵ ਰੈਦਾਸ ਕਹਿਓ ਵਚਨ ਕਰਤੋ ਭਜਨ ਚੋਰਾਈ॥
ਯਾਮੇ ਵਹੈ ਹੈਵਿ ਧਨ ਬਹੁ ਜੋ ਦੇਹੋ ਪ੍ਰਗਟਾਈ॥
ਚੌਪਈ॥ ਤਵ ਹਰਿ ਕਹਯੋ ਨਿਵਾਰਨ ਕਰਿ ਹੈ॥ ਤੇਰੋ ਧਨ ਲੇਤਨ ਮਹ ਡਰਿ ਹੈ॥
ਤਵ ਰੈਦਾਸ ਲੀਯੋ ਮਨ ਮਾਨੀ॥ ਰੋਜਹਿ ਮੋਹਰ ਦਸ ਪ੍ਰਗਟਾਨੀ॥
ਹਰਿਮੰਦਰ ਵਨ ਵਾਵਨ ਲਾਗਿਯੋ॥ ਸੰਤਹੁ ਸਹਸ ਸਵਾਵਨ ਰਾਗਯੋ॥
ਵਾਰਾਨਸੀ ਵਾਤ ਪ੍ਰਗਟਾਨੀ॥ ਅਨਿਕ ਸਗੁਨ ਪੰਡਿਤ ਅਭਿਮਾਨੀ॥
ਜਾਯ ਭੂਪ ਸੁੰਵ ਸੈਵ ਚੁਗਲੀ ਖਾਈ॥ ਭੂਪਤਿ ਹੋਤ ਅਧਰਮ ਮਹਾਹੀ॥
ਸਾਲਿਗ੍ਰਾਮਹਿ ਯੇਕ ਚਮਾਰਾ॥ ਪੂਜਨ ਹੋਨ ਹਾਥਿ ਸਰਵਾਰਾ॥
ਤਾਹਿ ਦੇਸ ਤੇ ਦੇਹੁ ਨਿਕਾਰੀ॥ ਨਾ ਤੇ ਲਗੀ ਅਧਰਮਹਿ ਭਾਰੀ॥
ਵੇਦ ਵਿਰੁਧ ਜਾਸੁ ਨ੍ਰਿਪ ਰਾਜੂ॥ ਹੋਤ ਅਨੇਕ ਨ ਕਰਮ ਪਰਾਜੂ॥
ਸੋ ਦੂਸ਼ਨ ਲਾਗਤ ਨਰਿਪ ਕਾਰੀ॥ ਕਰੋ ਵਿਲੰਭ ਨਾਥ ਅਵਨਾਂਹੀ॥
ਰਾਜਾ ਤਵ ਰੈਦਾਸ ਬੋਲਾਈ॥ ਵਾਰ ਵਾਰ ਤੇਹਿ ਆਂਖਿ ਦੇਖਾਈ॥
ਕਹਿਯੋ ਵਚਨ ਕਰਿ ਕੋਪ ਅਪਾਰਾ। ਪੂਜਵ ਸਾਲਿਗ੍ਰਾਮ ਤੁਮਹਾਰਾ॥

ਵੇਦ ਵਿਰੁਧ ਧਰਮ ਯਹ ਹੈਰੋ।। ਸਾਲਿਗ੍ਰਾਮ ਅਹੈ ਦੂਜ ਕੇਰੋ।।
ਦੋਹਾ।। ਤਵ ਰੈਦਾਸ ਕਹਿਓ ਵਚਨ ਨਰਪਤਿ ਨਿਆਉ ਰਤ ਹੋਯ।।
ਨਿਆਓ ਸਹਿਤ ਦੀਜੈ ਹੁਕਮ ਯਾਮੇ ਦੋਸ਼ ਨ ਕੋਯ।।
ਚੌਪਈ।। ਹਮ ਪੂਜੈ ਜੋ ਸਾਲਿਗ੍ਰਾਮਾ।। ਲੇ ਆਵੈ ਚਲ ਕੈ ਨਿਜ ਧਾਮਾ।।
ਫੇਕ ਦੀਯੇ ਗੰਗਾ ਮਹਿ ਜਾਈ।। ਜਾਕੇ ਹੋਇ ਸੋ ਲੇਇ ਬੁਲਾਈ।।
ਆਵੈ ਨਹਿ ਪੰਡਿਤਨ ਬੁਲਾਏ।। ਤੌ ਹਮ ਅਪਨੇ ਲੇਤ ਮੰਗਾਏ।।
ਜੋਨਿਖਾਦ ਸੇਵਰੀ ਗਰਮਾਂਹੀ।। ਗਏ ਹੋਯਗੇ ਸੰਸੇ ਨਾਂਹੀ।।
ਜੌ ਪੈ ਪਤਿਤ ਪਾਵਨ ਕਹਿ ਵੇ ਹੈ।। ਮੇਰੇ ਟੇਕੇ ਕਸ ਨਹਿ ਐ ਹੈ।।
ਭੂਪ ਮੁਦਿਤ ਸੰਮਤ ਸੁਨਿ ਕੀਨਹੋ।। ਸਕਲ ਪੰਡਿਤਨ ਸੋ ਕਹਿ ਦੀਨਹੋ।।
ਸਾ ਭਿਮਾਨ ਪੰਡਿਤ ਵਤਰਾਨੇ।। ਏਹੈ ਕਸਨ ਹਮਾਰੇ ਆਨੇ।।
ਚਰਮਕਾਰ ਕੀ ਔਰ ਸਿਧੇ ਹੈ।। ਪੰਡਿਤ ਵਿਪਰ ਔਰ ਨਹਿ ਐਹੈ।।
ਯਹ ਅਨਰਥ ਕਰਿਹੈ ਕਸ ਈਸਾ।। ਸਾਸ ਨ ਦੀਜੈ ਤੁਰਤ ਮਹੀਸਾ।।
ਤਵ ਰਾਜਾ ਪਯਾਨ ਉਠ ਕੀਨਹੇ।। ਸਕਲ ਮੰਤ੍ਰ ਸਾਸਤ੍ਰੀ ਸੰਗ ਲੀਨੇ।।
ਵੈਦਿਕ ਅਰੁ ਖਟ ਸ਼ਾਸਤ੍ਰੀ ਜੇਤੇ।। ਸਾਭਿਮਾਨ ਗਵਨ ਤਭੇ ਤੇਤੇ।।
ਨਰਿਪ ਸੰਗ ਚਲਿ ਗੰਗਾ ਕੇ ਤੀਰਾ।। ਬੈਠੇ ਜਤਨ ਕਰਹਿ ਮਤਿ ਧੀਰਾ।।
ਦੋਹਾ।। ਨੀਚ ਨੀਚ ਸਵਤਰ ਗਏ ਰਾਮ ਚਰਨ ਲਵਲੀਨ।।
ਜਾਤਹਿ ਕੇ ਅਭਿਮਾਨ ਤੇ ਬੂਡੇ ਸਕਲ ਕੁਲੀਨ।।
ਚੌਪਈ।। ਕੋਊ ਕੁਸਾਸ ਨ ਵੈਠਿ ਵਿਛਾਈ।। ਹੋਮ ਕਰੈ ਕੋਊ ਕੁੰਡ ਵਨਾਈ।।
ਕੋਊ ਸੂਰਜ ਸਨਮੁਖ ਭੇ ਠਾਢੇ।। ਕੋਊ ਗੰਗਾ ਪੂਜੈ ਮਨ ਵਾਢੇ।।
ਦੁਸ਼ਟ ਦੇਵ ਨਿਜ ਨਿਜੈ ਮਨਾਵੈ।। ਅਸਤਤ ਪਾਠਵ ਹੁਤ ਵਿਧਿ ਗਾਵੈ।।
ਭਈ ਦੰਡ ਦਸ ਕੀ ਮਰਜਾਦਾ।। ਪ੍ਰਥਮਹੁ ਹੂ ਸੋ ਹੋਤਿ ਵਿਵਾਦਾ।।
ਦੂਜਨ ਬੋਲਾਵਤ ਦੂਾਦਾ ਡੰਡਾ।। ਵੀਤਿ ਗਏ ਭੇ ਸੋਚ ਅਖੰਡਾ।।
ਤਵ ਭੂਪਤ ਬੋਲਿਓ ਅਸਵਾਨੀ।। ਦੂਜਨ ਸਿਆਨਪ ਸਕਲ ਸਿਰਾਨੀ।।
ਬੋਲੇ ਸਾਲਿਗ੍ਰਾਮ ਨ ਆਏ।। ਜਪ ਤਪ ਹੋਮ ਪਾਠ ਸਬ ਗਾਏ।।
ਅੰਬ ਤੁਮਹੂ ਰੈਦਾਸ ਬੋਲਾਵੋ।। ਆਵਤ ਹੋਇ ਤੌ ਮੁਖ ਗਾਵੋ।।
ਸਵ ਪੰਡਿਤ ਮੁਖ ਭਏ ਮਲਾਨੇ।। ਦੇਖਨ ਹਿਤ ਵਹੁ ਮਨੁ ਜਜ ਹਾਨੇ।।
ਕਹਿਓ ਪੰਡਤਨਿ ਸੋ ਪੁਨਿ ਰਾਜਾ।। ਕਹੈ ਜੋ ਸਭ ਪੰਡਿਤਨ ਸਮਾਜਾ।।

ਤੈਂ ਰੈਦਾਸੇ ਨਾਥ ਵੋਲਾਵੈ।। ਆਵੈ ਚਾਹਿ ਇਤੈ ਨਹਿੰ ਆਵੈ।।
ਪੰਡਿਤ ਕਹਿਓ ਬੁਲਾਵੈ ਸੋਊ।। ਲਖੈ ਤਮਾਸਾ ਯਹ ਸਬ ਕੋਊ।।
ਦੋਹਾ।। ਤਵ ਰੈਦਾਸ ਹੁਲਾਸ ਭਰਿ ਕਰਿ ਕੈ ਦ੍ਰਿੜ ਵਿਸਵਾਸ।।
ਯਹ ਪਦ ਕੀਓ ਪ੍ਰਕਾਸ ਤਹਿੰ ਧਿਆਵਤ ਰਮਾ ਨੇਵਾਸ।।
ਹੇ ਹਰਿ ਆਵਹੁ ਵੇਗਿ ਹਮਾਰੇ।।
ਜੈਸੇ ਆਯ ਦੁਪਦ ਸੁਤਾ ਕੇ ਗਜ ਕੇ ਕਾਜ ਸਿਧਾਰੇ।।
ਜਿਯ ਪ੍ਰਹਲਾਦ ਹੇਤਿ ਨਰ ਹਰਿ ਵਹੇ ਪ੍ਰਗਟੇ ਵਜਰ ਖੰਡ ਕੋ ਫਾਰੇ।।
ਪਤਿ ਰਾਖੇ ਰੈਦਾਸ ਪਤਿਤ ਕੀ ਦਸਰਥ ਕੇ ਸਲਨਾਥ ਦੁਲਾਰੇ।।
ਸੋਰਠਾ।। ਸਹਿਤ ਸਿੰਘਾਸਨ ਰਾਮ ਅੰਕ ਲਗੇ ਰੈਦਾਸ ਕੇ।।
ਦੁਜਸਵ ਕਰਤ ਪ੍ਰਨਾਮ ਚਰਨ ਗਹੇ ਤਜਿ ਮਾਨ ਕੋ।।
ਦੋਹਾ।। ਨਿਜ ਜਨ ਪ੍ਰਾਨ ਕੋ ਰਾਖਹੀ ਚਾਰੋ ਜੁਗ ਰਘੁਬੀਰ।।
ਸਿਵਰੀ ਪਦ ਕੇ ਪਰਸਤੇ ਸੁਧ ਭਯੋ ਓਸਰਿ ਨੀਰ।।
ਚੌਪਈ।। ਯਹ ਅਚਰਜ ਵਿਲੋਕ ਤਹਿ ਰਾਜਾ।। ਪਰਯੋ ਚਰਨ ਮਹਿ ਸਹਿਤ ਸਮਾਜਾ।।
ਵਿਤ ਲੁਟਾਵਤ ਸਕਲ ਸਹਰ ਮੇਂ।। ਪਹੁੰਚਾਯੋਓ ਰੈਦਾਸਹਿ ਘਰ ਮੇਂ।।
ਤਜਿ ਤਜਿ ਮਾਨ ਵਰਨ ਤਹੰ ਚਾਰੀ।। ਭੈ ਰੈਦਾਸ ਸਿਸ਼ਹ ਨਰਨਾਰੀ।।
ਯੇਕ ਦਿਵਸ ਬੈਠੇ ਨਿਜ ਦ੍ਵਾਰਾ।। ਏਕ ਵਿਪਰ ਸੇ ਵਚਨ ਉਚਾਰਾ।।
ਜੋ ਤੁਮ ਪ੍ਰਾਗੇ ਸੁ ਸੁਰ ਜੋਯੋ।। ਏਦ ਸੁਪਾਰੀ ਮੋਹਿ ਚਢੈਯੋ।।
ਆਇਓ ਵਿਪਰ ਤੁਰੰਤ ਪ੍ਰਯਾਗਾ।। ਦੀਨਹੇ ਦਾਨ ਕੀਯੋ ਯਕ ਜਾਗਾ।।
ਚਲਤ ਸਬੈ ਗੰਗਾ ਤਟ ਜਾਈ।। ਕਹਿਓ ਵਚਨ ਕਰਿ ਬਹੁਤ ਹੰਸਾਈ।।
ਚਰਮਕਾਰ ਕੀ ਲੀਜੈ ਭੇਟਾ। ਦੀਨਹੇ ਮੋਹਿ ਚਲਤ ਤੈ ਭੇਟਾ।।
ਅਸ ਕਹਿ ਦੀਨਹੋਂ ਫੇਕਿ ਸੁਪਾਰੀ।। ਨਿਕਸਿਓ ਕਰਮਨਿ ਕੰਕਨ ਧਾਰੀ।।
ਤਵੈ ਵਿਪਰ ਮਨ ਮੈ ਪਛਿਤਾਨਾ।। ਮੈ ਕਿਯੇ ਜਾਗ ਜੋਗ ਜਪ ਦਾਨਾ।।
ਸੋ ਮੈ ਕਬਹੂੰ ਨ ਦਰਸਨ ਪਾਇਓ।। ਚਰਮਕਾਰ ਹਿਤ ਕਰ ਕਢ ਆਯੋਓ।।
ਗੰਗਾਤਟ ਕੀਨਹੇ ਸੋ ਧਰਨਾ ਸਪਨ ਮਾਂਹਿ ਅਸ ਸੁਰਸਰਿ ਵਰਨਾ।।
ਦੋਹਾ।। ਜਾਹੁ ਤੁਰਤ ਰੈਦਾਸ ਘਰ ਪਰੀ ਭੇਦ ਤਹੰ ਜਾਨਿ।।
ਵਿਪਰ ਤੁਰਤ ਰੈਦਾਸ ਪੈ ਚਲਯੋ ਅਚਰਜਹਿ ਮਾਨਿ।।

ਚੌਪਈ : ਭਈ ਭੇਟ ਤਵ ਮਾਰਗ ਮਾਂਹੀ। ਕਹ ਰੈਦਾਸ ਜਾਹੁ ਘਰ ਪਾਹੀ।
ਕਹਿਓ ਜਾਇ ਅਸ ਮਮਤਿਯ ਰਾਣੀ। ਧਰੈ ਚਾਰਿ ਘ੍ਰਿਤ ਘਟ ਘਰ ਮਾਹੀ।।
ਘਰੇ ਫੋਕਹੁ ਤਿਨਹ ਤੁਰੰਤਾ। ਐਸੋ ਕਹਿਯੋ ਤੁਮਾਰੋ ਕੰਤਾ।।
ਵਿਪਰ ਜਾਯ ਰੈਦਾਸ ਤਿਯਾਗੋ। ਕਹਿਯੋ ਸਕਲ ਵਿਰਤਾਂਤ ਪੀਯਾ ਕੋ।।
ਤੁਰਤਹਿ ਘ੍ਰਿਤ ਘਟ ਡਾਰਯੋ ਫੋਰੀ। ਕੀਨੀ ਨਾਰਿ ਸੰਕ ਨਹਿ ਥੋਰੀ।।
ਤਵ ਅਚਿਰਜ ਗੁਨਿ ਦੁਜ ਘਰ ਆਯੋ। ਅਪਨੇਤਿ ਏਕੋ ਵਚਨ ਸੁਨਾਯੋ।।
ਸਗਲ ਘੇਕ ਘਟ ਫੋਕਹੁ ਪਯਾਰੀ। ਸੋ ਸੁਨਿ ਦੀਨਹੋ ਪਤਿ ਕੋ ਗਾਰੀ।।
ਮਿਲਤ ਕੁੰਭਾਰਨ ਕੇ ਘਰ ਨਾਹੀ। ਕਹਤ ਵਾਵਰੇ ਫੋਕਨ ਕਾਂਹੀ।।
ਤਵ ਦੁਜ ਨਿਜ ਸਿਰ ਕੂਟਨ ਲਾਗੋ।। ਧੰਨ ਰੈਦਾਸ ਵਿਸਵ ਵਡਭਾਗੋ।।
ਐਸੀ ਜਾਕੀ ਤਿਯ ਘਰਵਿਲਸੈ।। ਤੇਹਿ ਹਿਤ ਕਸਨ ਗੰਗ ਕਰ ਨਿਕਸੈ।।
ਏਕ ਝਾਲੀ ਨਾਮਕ ਕੀ ਰਾਨੀ।। ਆਈ ਸ਼ਿਸ਼ ਹੋਨ ਹੁਲਸਾਨੀ।।
ਨਹਿ ਰੈਦਾਸ ਮੰਤਰ ਤੈਹਿ ਦੀਨਹੋ। ਤਵਕ ਵੀਰ ਸੰਬੋਧਨ ਕੀਨਹੋ।।
ਦੋਹਾ।। ਰਾਨੀ ਕੋ ਰੈਦਾਸ ਤਵ ਕਿਯੋ ਸ਼ਿਸ਼ਯ ਦੈ ਮੰਤ੍ਰ।।
ਤਵ ਤੇਹਿ ਪੰਡਿਤ ਸਕਲ ਕੀਨਹੋ ਵੈਰ ਸੁ ਤੰਤ੍ਰ।।
ਚਰਮਕਾਰ ਕੋ ਗੁਰੂ ਕੀਯੋ ਦੀਨਹੋ ਧਰਮ ਵਹਾਏ।।
ਰਾਨੀ ਕਹਿਓ ਨ ਨੀਚ ਹੈ ਸਾਂਚੋ ਈਸ਼ਵਰ ਆਏ।।
ਭਈ ਪ੍ਰੀਕਸ਼ਾ ਗੰਗ ਮੇ ਜਾਹਿਰ ਸਕਲ ਜਹਾਨ।।
ਪੰਡਿਤ ਕਹਿਯੋ ਜੋ ਹੋਇ ਅਵ ਤੋ ਹਮ ਕਰੈ ਪ੍ਰਮਾਨ।।
ਤਵ ਤੈਸੇ ਪੁਨ ਗੰਗ ਮੇਂ ਸਾਲਿਗ੍ਰਾਮ ਡੁਬਾਯੇ।।
ਦੂਤ ਰੈਦਾਸ ਵੋਲਾਇ ਲਿਏ ਗਿਰੇ ਵਿਪਰ ਸਬਪਾਯੋ।।
ਚੌਪਈ : ਰਾਨੀ ਪੁਨ ਅਸਵਿਨੈ ਸੁਨਾਈ।। ਵਹੈ ਹੈ ਕਵ ਮਸ ਭਵਨ ਅਵਾਈ।।
ਬੋਲੈ ਵਚਨ ਤਵੈ ਰੈਦਾਸਾ।। ਯੇਕਵਾਰ ਐਹੈ ਤੁਵ ਵਾਸਾ।।
ਰਾਨੀ ਗਈ ਦੇਸ ਕਹੇ ਜਬ ਹੀ। ਗੈ ਰੈਦਾਸ ਭਵਨ ਤੇਹ ਤਵ ਹੀ।
ਸੰਤ ਪੰਚ ਸਤ ਸਹਿਤ ਸਮਾਜਾ। ਛਾਵਤ ਹਰਿ ਰਵ ਸਕਲ ਦਰਾਜਾ।।
ਪਹੁੰਚਹਿ ਰਾਨੀ ਦੇਸਹ ਜਾਈ। ਰਾਨੀ ਚਲ ਕੀਨੀ ਅਗਵਾਹੀ।।
ਤੈਹੇ ਸੰਤਨ ਭੋਜਨ ਕਰਵਾਇਓ। ਨਿਜ ਘਰ ਮੈ ਪੰਡਿਤ ਬੈਠਾਇਓ।।
ਵਿਪਰ ਕਹਿਓ ਨੀਚਨ ਸੰਗ ਮਾਂਹੀ। ਅਸੁਚ ਹੋਵਵੈ ਨਵ ਹਮ ਨਾਂਹੀ।।

ਤਵ ਦ੍ਵੈ ਪਾਂਤੀ ਦੀਏ ਵੈਠਾਈ।। ਖਾਨ ਲਗੇ ਜਵਸਵ ਦੁਜਰਾਈ।।
ਦੇਖਿ ਪਰਿਓ ਅਸ ਤਹਾਂ ਤਮਾਸਾ। ਦ੍ਵੈ ਦ੍ਵੈ ਵਿਪਰ ਵੀਚ ਰੈਦਾਸਾ।।
ਸਿਗਰੇ ਵਿਪਰ ਗੁਮਾਨ ਵਿਹਾਈ। ਰੈਦਾਸੇ ਪ੍ਰਸਾਦ ਲੀਏ ਖਾਈ।।
ਪਰੇ ਚਰਨ ਭੇ ਸਿਸ਼ਯ ਅਨੰਤਾ।। ਜੈ ਜੈ ਕਾਰ ਕਿਯੋ ਸਵ ਸੰਤਾਂ।।
ਪੁਨਿ ਰੈਦਾਸ ਸਭਾ ਮਹਿ ਆਯੋ। ਚੀਰਿ ਤੁਚਾ ਚਾਉਪਵੀਤ ਦੇਖਾਯੋ।।
ਦੋਹਾ।। ਕਨਕ ਜਨੇਊ ਸਵਲਖੇ ਤਵਚ ਕੇ ਭੀਤਰ ਆਸੁ।।
ਐਸੇ ਚਰਿਤ ਅਨੇਕ ਹੈ ਜੇ ਕੀਨਹੇ ਰੈਦਾਸ।।
ਇਤਿ ਸ੍ਰੀ ਭਗਤ ਮਾਲ ਰਾਮ ਰਸਿਕਾਵਲੀਯਾਂ
ਕਲਿਜੁਗ ਖੰਡੇ ਉਤਰਾਰਧੇ ਸਪਤ ਚਤਵਾਰ ਸੰਸੋਧਨ।।

# ਭਵਿੱਸ਼ ਪੁਰਾਣ

ਇਹ ਅਠਾਰਾਂ ਪੁਰਾਣਾਂ ਵਿਚੋਂ ਇਕ ਪੁਰਾਣ ਹੈ ਜਿਸ ਦੇ ਪੰਜ ਪਰਵ ਹਨ। ਬਨਾਰਸ ਅਤੇ ਜੈਪੁਰ ਵਿਚ ਇਸ ਗ੍ਰੰਥ ਦੇ ਕਈ ਛਪੇ ਰੂਪ ਵੇਖੇ ਹਨ ਪਰ ਉਨ੍ਹਾਂ ਦੇ ਆਪੋ ਵਿਚ ਪਾਠ ਨਹੀਂ ਮਿਲਦੇ। ਬਹੁਤ ਸਾਰੀਆਂ ਗੱਲਾਂ ਤੇ ਘਟਨਾਵਾਂ ਇਕ ਦੂਜੇ ਗ੍ਰੰਥ ਅੰਦਰ ਘਟ-ਵੱਧ ਹਨ। ਇਸ ਗ੍ਰੰਥ ਵਿਚ ਹਿੰਦੂ ਰਾਜ, ਮੁਗਲ ਰਾਜ ਅਤੇ ਫਰੰਗੀ ਰਾਜ ਦੀਆਂ ਬਹੁਤ ਸਾਰੀਆਂ ਗੱਲਾਂ ਦਾ ਜਿਕਰ ਆਉਂਦਾ ਹੈ। ਬਹੁਤ ਸਾਰੇ ਹਿੰਦੂਆਂ ਦਾ ਨਿਸਚਾ ਹੈ ਕਿ ਇਸ ਵਿਚ ਆਉਣ ਵਾਲੇ ਸਮੇਂ ਦੇ ਹਾਲਾਤ ਦਰਜ ਹਨ। ਏਸੇ ਕਰਕੇ ਇਸ ਨੂੰ ਭਵਿੱਖ-ਪੁਰਾਣ ਆਖਿਆ ਜਾਂਦਾ ਹੈ। ਏਸ ਗ੍ਰੰਥ ਦੇ ਦੋ ਹੱਥ ਲਿਖਿਤ ਖਰੜਿਆਂ ਦਾ ਪਤਾ ਚਲਦਾ ਹੈ ਜਿਨ੍ਹਾਂ ਵਿਚੋਂ ਇਕ ਨਾਗਰੀ ਪ੍ਰਚਾਰਣੀ ਸਭਾ ਬਨਾਰਸ ਕੋਲ ਹੁੰਦਾ ਸੀ। ਇਸ ਗ੍ਰੰਥ ਨੂੰ ਵੇਖਣ ਦਾ ਸੰਪਾਦਕ ਨੇ ਜਤਨ ਕੀਤਾ ਹੈ ਪਰ ਪ੍ਰਬੰਧਕਾਂ ਦੇ ਕਥਨ ਅਨੁਸਾਰ ਇਹ ਗ੍ਰੰਥ ਹੁਣ ਗੁੰਮ ਹੋ ਚੁੱਕਾ ਹੈ। ਦੂਜਾ ਗ੍ਰੰਥ ਨੈਸ਼ਨਲ ਲਾਇਬ੍ਰੇਰੀ ਕਲਕੱਤਾ ਵਿਚ ਹੈ ਜਿਸ ਨੂੰ ਸੰਪਾਦਕ ਵੇਖ ਨਹੀਂ ਸਕਿਆ। ਇਸ ਗ੍ਰੰਥ ਦੇ ਛਪੇ ਹੋਏ ਸੰਸਕਰਣਾਂ ਵਿਚੋਂ ਸ੍ਰੀ ਖੇਮ ਰਾਜ ਬਹਿਲਾ ਨੇ ਏਸ ਪਾਸੇ ਵਧੇਰੇ ਧਿਆਨ ਦੇਂਦਿਆਂ ਇਕ ਸੰਸਕਰਣ ਛਾਪਿਆ ਸੀ ਜਿਸ ਦੀ ਵਿਦਵਾਨਾਂ ਵਲੋਂ ਕਾਫੀ ਪ੍ਰਸੰਸਾ ਕੀਤੀ ਗਈ ਹੈ। ਅਸੀਂ ਵੀ ਇਸ ਸ੍ਰੋਤ ਪੁਸਤਕ ਵਿਚ ਉਸੇ ਪਾਠ ਨੂੰ ਸ਼ਾਮਿਲ ਕਰਨਾ ਵਧੇਰੇ ਠੀਕ ਸਮਝਿਆ ਹੈ। ਇਸ ਗ੍ਰੰਥ ਦੇ ਰਚਨਾ-ਕਾਲ ਅਤੇ ਰਚਨਹਾਰ ਬਾਰੇ ਵੀ ਕੋਈ ਇਕ ਮਤ ਸਾਹਮਣੇ ਨਹੀਂ ਆ ਰਿਹਾ। ਮੁਖ ਤੌਰ ਤੇ ਪੁਰਾਣਾਂ ਦੇ ਰਚਣਹਾਰ ਸ੍ਰੀ ਵੇਦ ਵਿਆਸ ਆਖੇ ਜਾਂਦੇ ਹਨ। ਪਰ ਭਵਿਖ-ਪੁਰਾਣ ਦੇ ਕਰਤਾ ਸ੍ਰੀ ਵਿਆਸ ਜੀ ਦੇ ਹੋਣ ਬਾਰੇ ਕੁੱਲ ਵਿਦਿਆਲਾਂ ਅੰਦਰ ਵਾਦ-ਵਿਵਾਦ ਚਲ ਰਿਹਾ ਹੈ ਅਤੇ ਇਸ ਗ੍ਰੰਥ ਅੰਦਰਲੀਆਂ ਘਟਨਾਵਾਂ ਨੂੰ ਸੰਦਿਗਧ ਮੰਨਿਆ ਜਾਂਦਾ

---

1. ਭਾਗਵਤ ਮਹਾਪੁਰਾਣ, ਖੇਮ ਰਾਜ ਸ੍ਰੀ ਕ੍ਰਿਸ਼ਣ ਦਾਸ, ਤ੍ਰੀਤਯ ਭਾਗ, ਵੈਂਕਟੇਸ਼ਵਰ ਮੁਦਰਾਲਯ, ਖੇਤਵਾੜੀ ਮੁੰਬਈ (ਤਿਥੀਹੀਨ).

ਹੈ ਕਿਉਂਕਿ ਬਹੁਤ ਸਾਰੀਆਂ ਘਟਨਾਵਾਂ ਕਾਲ ਦ੍ਰਿਸ਼ਟੀ ਤੋਂ ਮੇਲ ਨਹੀਂ ਖਾਂਦੀਆਂ ਅਤੇ ਇਤਿਹਾਸਕ ਤੱਥਾਂ ਨੂੰ ਅੱਖੋਂ ਓਹਲੇ ਕਰਦੀਆਂ ਹਨ।²

ਇਸ ਗ੍ਰੰਥ ਦੇ ਦੂਜੇ ਭਾਗ ਵਿਚ ਸਮੁਦਰ ਗੁਪਤ ਦਾ ਜ਼ਿਕਰ ਆਉਂਦਾ ਹੈ ਜਿਸ ਤੋਂ ਇਕ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਇਸ ਗ੍ਰੰਥ ਦੀ ਰਚਨਾ ਪੰਜਵੀਂ ਸਦੀ ਈਸਵੀ ਤੋਂ ਆਰੰਭ ਹੁੰਦੀ ਹੈ ਪਰ ਅੰਦਰਲੀਆਂ ਗਵਾਹੀਆਂ ਦੇ ਅਧਾਰ ਤੇ ਇਹ ਰਚਨਾ 18ਵੀਂ ਸਦੀ ਦੇ ਅੰਤਲੇ ਦਹਾਕੇ ਤੋਂ ਪਹਿਲਾਂ ਦੀ ਨਹੀਂ ਹੋ ਸਕਦੀ। ਸ੍ਰੀ ਵੇਦ ਵਿਆਸ 28 ਮੰਨੇ ਜਾਂਦੇ ਹਨ ਅਤੇ ਇਸ ਕਾਲ ਵਿਚ ਹੋਏ ਵੇਦ ਵਿਆਸ ਜੀ ਦਾ ਸਥਾਨ 26ਵਾਂ ਹੈ। ਏਸ ਲਈ ਇਸ ਦੇ ਰਚਨ ਹਾਰੇ 26ਵੇਂ ਵੇਦ ਵਿਆਸ ਜੀ ਆਖੇ ਜਾ ਸਕਦੇ ਹਨ। ਭਵਿਸ਼ ਪੁਰਾਣ ਵਿਚ ਰਵਿਦਾਸ ਜੀ ਨਾਲ ਸੰਬੰਧਿਤ ਸਲੋਕ ਵਿਚ ਦਸਿਆ ਗਿਆ ਹੈ ਕਿ ਇਕ ਵਾਰ ਕੇਤੂ, ਰਾਹੂ ਦੇ ਅਤਿਆਚਾਰਾਂ ਨੂੰ ਦੂਰ ਕਰਨ ਲਈ ਸੂਰਜ ਨੇ ਆਪਣੇ ਦੋ ਪੁੱਤਰ ਧਰਤੀ ਉੱਤੇ ਭੇਜੇ। ਪਹਿਲਾ ਪੁੱਤਰ 'ਇੜਾਪਤਿ' ਕਸਾਈ ਦੇ ਘਰ ਜਨਮਿਆ ਜਿਸ ਦਾ ਨਾਮ ਸਧਨਾ ਪ੍ਰਸਿੱਧ ਹੋਇਆ ਅਤੇ ਦੂਜਾ ਪੁੱਤਰ 'ਪਿੰਗਲਾਪਤਿ' ਚਮਾਰ ਮਾਨਦਾਸ ਦੇ ਘਰ ਪੈਦਾ ਹੋਇਆ ਜਿਸ ਦਾ ਨਾਮ ਭਗਤ ਰਵਿਦਾਸ ਪ੍ਰਸਿਧ ਹੋਇਆ। ਏਸੋ ਭਗਤ ਰਵਿਦਾਸ ਨੇ ਰਾਮ-ਭਗਤ ਕਬੀਰ ਨੂੰ ਕਾਸ਼ੀ ਜਾ ਕੇ ਸ਼ਾਸਤਾਰਥ ਵਿਚ ਹਰਾਇਆ ਅਤੇ ਫੇਰ ਉਹ ਸੰਕਰਚਾਰੀਆ ਪਾਸ ਗਿਆ। ਦੋਨਾਂ ਵਿਚ ਇਕ ਦਿਨ ਤੇ ਇਕ ਰਾਤ ਸ਼ਾਸਤਾਰਥ ਹੁੰਦਾ ਰਿਹਾ। ਅੰਤ ਭਗਤ ਰਵਿਦਾਸ ਹਾਰ ਗਿਆ ਅਤੇ ਉਹ ਸਵਾਮੀ ਰਾਮਾਨੰਦ ਕੋਲ ਆ ਕੇ ਉਨ੍ਹਾਂ ਦਾ ਚੇਲਾ ਬਣ ਗਿਆ।

ਸੰਬੰਧਿਤ ਸਲੋਕ ਇਸ ਪ੍ਰਕਾਰ ਹੈ :

ਚਰਮਕਾਰ ਗ੍ਰਹੇ ਜਾਤੋ ਦ੍ਵਿਤੀਯਾ-ਪਿੰਗਲਾਪਤਿ:॥
ਮਾਨਦਾਸਯ ਤਨਯੋ ਰੈਦਾਸ ਇਤਿ ਵਿਸ਼੍ਰੁਤ॥53॥
ਪੁਰੀ ਕਾਸ਼ੀ ਮਸਮਾਗਯੋ ਕਬੀਰੋ ਰਾਮਤਤ੍ਪਰਮ॥
ਜਿਤਵਾ ਮਤ ਵਿਵਾਦੇਨ ਸੰਕਤਾਚਾਰਯ ਮਾਗਤ॥54॥
ਤਯੋ ਵਿਵਾਦੋ ਸਮਵਦ ਹੋ ਰਾਤ੍ਰੂ ਮਤਾਂਤਰੇ॥
ਪਰਾਜਿਤਸ੍ਮੁਖ ਰੈਦਾਸੋ ਨੈਤ੍ਵਾ ਤੰ ਦ੍ਵਿਜਸਤ੍ਮਮ॥
ਰਾਮਾਨੰਦ ਮੁਪਾਗਮਯ ਤਸਯ ਸ਼ਿਖਯਤ ਵਮਾਗਤ:॥55॥

2. 'ਭਵਿਸ਼ ਪੁਰਾਣ ਮੇਂ ਐਤਿਹਾਸਕ ਤਥੋਂ ਕੋ ਆਖੋਂ ਸੇ ਓਝਲ ਹੀ ਨਹੀਂ ਕੀਆ ਗਿਆ ਅਪਿਤੂ ਅਸਮਭਾਵਯ ਔਰ ਕਾਲਪਨਿਕ ਬਾਤੋਂ ਕੋ ਅਧਿਕ ਮਹੱਤ੍ਵ ਦੀਆ ਗਯਾ ਹੈ।'
–ਗੁਰਚਰਨ ਸਿੰਘ ਪਹਮ, ਸੰਤ ਰਵਿਦਾਸ, ਵਿਚਾਰਕ ਔਰ ਕਵਿ, ਨਵਚਿੰਤਨ ਪ੍ਰਕਾਸ਼ਨ, ਜਲੰਧਰ, 1977, ਪੰਨਾ 32

# ਭਾਗ ਤੀਜਾ

## ਬਾਣੀ ਭਗਤ ਰਵਿਦਾਸ ਜੀ

--ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਾਪਤ ਬਾਣੀ

--ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਪ੍ਰਾਪਤ ਬਾਣੀ

# ਰਵਿਦਾਸ-ਬਾਣੀ

ਮਧਕਾਲੀ ਚਿੰਤਨ-ਸਾਹਿਤ ਵਿਚ ਭਗਤ ਰਵਿਦਾਸ ਜੀ ਦੀ ਰਚਨਾ ਨੂੰ ਆਦਰਯੋਗ ਸਥਾਨ ਪ੍ਰਾਪਤ ਹੈ। ਆਪ ਜੀ ਦੀ ਰਚਨਾ ਜਿੱਥੇ ਅਧਿਆਤਮਕਤਾ ਅਤੇ ਧਾਰਮਿਕਤਾ ਨਾਲ ਸਰਸ਼ਾਰ ਹੈ ਉੱਥੇ ਮਨੁਖ ਨੂੰ ਕ੍ਰਿਆਤਮਕ ਜੀਵਨ ਬਸਰ ਕਰਨ ਦੀ ਭਰਪੂਰ ਪ੍ਰੇਰਨਾ ਦਿੰਦੀ ਹੈ। ਪਰ ਅਫਸੋਸ ਇਸ ਗੱਲ ਦਾ ਹੈ ਕਿ ਆਪ ਜੀ ਦੀ ਰਚਨਾ ਬਾਰੇ ਹਾਲੇ ਤਕ ਕੋਈ ਐਸਾ ਗ੍ਰੰਥ ਸਾਹਮਣੇ ਨਹੀਂ ਆਇਆ ਜਿਸ ਤੋਂ ਇਹ ਦਾਹਵਾ ਕੀਤਾ ਜਾ ਸਕੇ ਕਿ ਉਹ ਆਪ ਜੀ ਨੇ ਖ਼ੁਦ ਲਿਖਿਆ ਜਾਂ ਲਿਖਵਾਇਆ ਅਤੇ ਨਾ ਹੀ ਕੋਈ ਐਸਾ ਸੰਕੇਤ ਕਿਸੇ ਗ੍ਰੰਥ ਵਿੱਚੋਂ ਮਿਲਦਾ ਹੈ ਕਿ ਜਿਸ ਸਮੇਂ ਆਪ ਜੀ ਆਵੇਸ਼ ਅੰਦਰ ਆ ਕੇ ਬਾਣੀ ਉਚਾਰਨ ਕਰਦੇ ਸਨ ਓਦੋਂ ਆਪ ਦੇ ਕਿਸੇ ਸ਼ਰਧਾਲੂ ਨੇ ਉਸ ਬਾਣੀ ਨੂੰ ਲਿਖ ਕੇ, ਮੁੜ ਕੇ ਆਪ ਜੀ ਨੂੰ ਵਿਖਾਂਦਿਆਂ ਉਸ ਦੀ ਪ੍ਰੋੜਤਾ ਜਾਂ ਸੁਧਾਈ ਕਰਵਾਈ ਹੋਵੇ। ਪ੍ਰਮਾਣਿਕ ਗ੍ਰੰਥ ਦੀ ਅਣਹੋਂਦ ਕਾਰਨ ਏਹੋ ਖਿਆਲ ਕੀਤਾ ਜਾਂਦਾ ਹੈ ਕਿ ਆਪ ਜੀ ਦੀ ਮਧੁਰ ਬਾਣੀ ਨੂੰ ਆਪ ਦੇ ਅਨੁਯਾਈਆਂ ਨੇ ਜ਼ਬਾਨੀ ਯਾਦ ਕਰ ਲਿਆ ਅਤੇ ਥਾਂ ਥਾਂ ਉਸ ਦਾ ਗਾਇਣ ਹੋਣ ਲੱਗਾ[1]। ਇਹ ਬਾਣੀ ਸੀਨਾ ਬਸੀਨਾ ਕਾਫੀ ਸਮਾਂ, ਇਕ ਤੋਂ ਬਾਦ ਦੂਜੀ ਪੀੜੀ ਅੰਦਰ ਵਿਚਰਦੀ ਰਹੀ ਅਤੇ ਆਪ ਦੇ ਸ਼ਰਧਾਲੂ ਇਸ ਨੂੰ ਵਜਦ ਵਿਚ ਆ ਗਾਉਂਦੇ ਰਹੇ। ਇਹੋ ਕਾਰਨ ਹੈ ਕਿ ਆਪ ਜੀ ਦੀ ਰਚਨਾ ਦੇ ਜਿਤਨੇ ਭੀ ਹੱਥ-ਲਿਖਿਤ ਨੁਸਖੇ ਮਿਲਦੇ ਹਨ ਉਨ੍ਹਾਂ ਵਿਚ ਕਾਫੀ ਪਾਠਾਂਤਰ ਮੌਜੂਦ ਹਨ ਅਤੇ ਸਮਾਨਤਾ ਤੇ ਇਕਸਾਰਤਾ ਦੀ ਘਾਟ ਹੈ। ਬਹੁਤ ਸਾਰੇ ਹੱਥ-ਲਿਖਿਤ ਨੁਸਖਿਆਂ ਵਿਚ ਲਿਪੀਕਾਰਾਂ ਨੇ, ਇਲਾਕਾਈ ਬੋਲੀਆਂ ਦੇ ਪ੍ਰਭਾਵ ਕਾਰਨ ਵੀ ਪਾਠਾਂ ਦੀ ਇਕਸਾਰਤਾ ਕਾਇਮ ਨਹੀਂ ਰਹਿਣ ਦਿੱਤੀ। ਇਨ੍ਹਾਂ ਗ੍ਰੰਥਾਂ ਦੇ ਲਿਪੀ-ਕਾਲ ਸਤਾਰ੍ਹਵੀ ਤੋਂ ਉਨੀਵੀਂ ਸਦੀ ਤਕ ਹਨ।

ਭਗਤ ਰਵਿਦਾਸ-ਬਾਣੀ ਦਾ ਪ੍ਰਾਚੀਨ, ਮੁੱਖ, ਤੇ ਪ੍ਰਮਾਣਿਕ ਸ੍ਰੋਤ 'ਸ੍ਰੀ ਗੁਰੂ ਗ੍ਰੰਥ ਸਾਹਿਬ' ਹੈ ਜਿਸ ਦਾ ਸੰਕਲਨ ਸੰਬਤ 1661/1604 ਈ. ਵਿਚ ਸਿੱਖਾਂ ਦੇ ਪੰਜਵੇਂ ਗੁਰੂ

1. ਸੋਢੀ ਮਿਹਰਬਾਨ ਦੀ 'ਜਨਮ-ਸਾਖੀ' ਅੰਦਰ ਐਸੇ ਸੰਕੇਤ ਮੌਜੂਦ ਹਨ।
–ਪੋਥੀ ਸਚਖੰਡ, ਕਿਰਪਾਲ ਸਿੰਘ (ਸੰਪਾ.), ਖਾਲਸਾ ਕਾਲਜ, ਅੰਮ੍ਰਿਤਸਰ, 1965, ਪੰਨਾ 73

ਅਰਜਨ ਦੇਵ ਜੀ ਨੇ ਕੀਤਾ। ਇਸ ਗ੍ਰੰਥ ਵਿਚ ਜਿੱਥੇ ਗੁਰੂ ਸਾਹਿਬਾਨ ਦੀ ਸ੍ਵੈ-ਰਚਨਾ ਦਰਜ ਕੀਤੀ ਹੋਈ ਹੈ ਉਥੇ ਪੰਜਾਬ ਦੇ ਭੱਟਾਂ ਦੇ ਸਲੋਕ, ਸਵਯੇ, ਪਦੇ ਅਤੇ (ਗੁਰਮਤਿ ਵਿਚਾਰ ਧਾਰਾ ਨਾਲ ਮੇਲ ਖਾਂਦੇ) ਭਾਰਤੀ ਭਗਤਾਂ, ਸੂਫੀ ਸੰਤਾਂ ਅਤੇ ਮਹਾਂਪੁਰਸ਼ਾਂ ਦੀ ਬਾਣੀ ਨੂੰ ਸਤਿਕਾਰ-ਪੂਰਨ ਸਥਾਨ ਦਿੰਦਿਆਂ, ਅਖੌਤੀ ਨੀਵੀਂ ਜਾਤਿ ਦੇ ਭਾਰਤੀ, ਭਗਤ ਕਬੀਰ, ਰਵਿਦਾਸ, ਸਧਨਾ ਤੇ ਸੈਨ ਆਦਿ ਨੂੰ ਉਸੇ ਪੰਗਤ ਵਿਚ ਰਖਿਆ ਗਿਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਭਗਤ ਬਾਣੀ ਬਾਰੇ ਡਾ. ਰਾਮ ਕੁਮਾਰ ਵਰਮਾ ਦੇ ਇਹ ਵਿਚਾਰ ਮਹੱਤ੍ਵਪੂਰਨ ਹਨ ਕਿ "ਸ੍ਰੀ ਗੁਰੂ ਗ੍ਰੰਥ ਸਾਹਿਬ ਕਾ ਸੰਕਲਨ ਪਾਚਵੇਂ ਗੁਰੂ ਅਰਜਨ ਦੇਵ ਨੇ 1604 ਈ. ਮੇ ਕੀਆ ਥਾ। ਸੰਨ 1604 ਕਾ ਯਹ ਪਾਠ ਅਤਿਅੰਤ ਪ੍ਰਮਾਣੀਕ ਹੈ। ਇਸ ਕਾ ਕਾਰਨ ਯਹ ਹੈ ਕਿ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਸਿਖੋਂ ਕਾ ਧਾਰਮਿਕ ਗ੍ਰੰਥ ਹੈ। ਯਹ ਗ੍ਰੰਥ ਸਿਖੋਂ ਦੁਆਰਾ 'ਦੇਵ ਸਰੂਪ' ਪੂਜਯ ਹੋਨੇ ਕੇ ਕਾਰਣ ਅਪਣੇ ਰੂਪ ਮੇਂ ਅਕਸ਼ਣਿਕ ਹੈ ਔਰ ਇਸ ਕੇ ਪਾਠ ਕੋ ਸਪਰਸ਼ ਕਰਨੇ ਕਾ ਸਾਹਸ ਕਿਸੀ ਕੋ ਨਹੀਂ ਹੋ ਸਕਾ। ਯਹਾਂ ਤਕ ਕਿ ਏਕ ਮਾਤ੍ਰਾ ਕੋ ਮੰਤਰ ਸ਼ਕਤੀ ਸੇ ਯੁਕਤ ਸਮਝ ਕਰ ਉਸੇ ਪੂਰਵਵਤ ਹੀ ਲਿਖਨੇ ਔਰ ਛਾਪਨੇ ਕਾ ਕਰਮ ਚਲਾ ਆ ਰਿਹਾ ਹੈ"[2]।

ਏਸ ਮਹਾਨ ਗ੍ਰੰਥ ਅੰਦਰ ਦਰਜ ਭਗਤ ਰਵਿਦਾਸ-ਬਾਣੀ ਬਾਰੇ ਪ੍ਰਸਿੱਧ ਵਿਦਵਾਨ ਡਾ. ਐਸ. ਐਲ. ਪਾਂਡੇ ਦੇ ਵਿਚਾਰ ਇਸ ਪ੍ਰਕਾਰ ਹਨ :

> The inclusion of his bani in Sanctum sanctorum of the Sikhs is realy a great tribute that was paid to him by its compiler, Guru Arjan Dev in A.D. 1604. It is the first authentic collection of the poems of Ravidas as none of the available manuscripts of his work is as old as the Guru Granth Sahib.[3]

ਸੰਪਾਦਕ ਨੂੰ ਭਗਤ ਰਵਿਦਾਸ-ਬਾਣੀ ਦੇ ਲੱਗ ਪਗ 200 ਹੱਥ-ਲਿਖਿਤ ਗ੍ਰੰਥ ਵਾਚਣ ਦਾ ਅਵਸਰ ਮਿਲਿਆ ਹੈ। ਇਨ੍ਹਾਂ ਗ੍ਰੰਥਾਂ ਦੇ ਅਧਿਐਨ ਅਤੇ ਉਪਰੋਕਤ ਕਥਨਾਂ ਨੂੰ ਮੁੱਖ ਰਖਦਿਆਂ ਇਹ ਗੱਲ ਨਿਸਚੇ ਨਾਲ ਕਹੀ ਜਾ ਸਕਦੀ ਹੈ ਕਿ ਭਗਤ ਰਵਿਦਾਸ

---

2. ਸੰਤ ਕਬੀਰ, ਪੰਜਵੀਂ ਛਾਪ, 1969, ਪੰਨਾ 25.
3. Bhagat Ravidas's vision of Man. "Journal of Sikh Studies", Department of Guru Nanak Studies, Guru Nanak Dev University, Amritsar, Feb. 1978, p. 57.

ਜੀ ਦੀ ਰਚਨਾ ਦਾ ਮੁੱਖ, ਪੁਰਾਤਨ ਤੇ ਪ੍ਰਮਾਣਿਕ ਸ੍ਰੋਤ ਹਾਲੇ ਤਕ 'ਸ੍ਰੀ ਗੁਰੂ ਗ੍ਰੰਥ ਸਾਹਿਬ' ਹੀ ਹੈ। ਜਿਸ ਵਿਚ ਭਗਤ ਰਵਿਦਾਸ ਜੀ ਦੇ 40 ਸ਼ਬਦ[4] ਦਰਜ ਹਨ। ਇਨ੍ਹਾਂ ਵਿਚੋਂ ਵੀ ਇਕ 'ਸੋਰਿਠ ਰਾਗ' ਵਾਲਾ ਸਬਦ 'ਸੁਖ ਸਾਗਰ ਸੁਰਤਰਿ' ਕੁੱਝ ਪਾਠਾਂਤਰ ਸਹਿਤ 'ਮਲਾਰ ਰਾਗ' ਵਿਚ ਵੀ ਮਿਲਦਾ ਹੈ।

ਗੁਰੂ ਗ੍ਰੰਥ ਸਾਹਿਬ ਜੀ ਤੋਂ ਇਲਾਵਾ ਬਾਕੀ ਖਰੜਿਆਂ ਵਿਚ ਜੋ ਭਗਤ ਜੀ ਦੀ ਬਾਣੀ ਪ੍ਰਾਪਤ ਹੋਈ ਹੈ ਉਸ ਦੀ ਗਿਣਤੀ 50 ਤੋਂ 86 ਸ਼ਬਦਾਂ ਤੱਕ ਹੈ। ਜਦੋਂ ਕਿ ਗੁਰੂ ਸਾਹਿਬ ਨੇ ਆਪ ਜੀ ਦੇ ਕੇਵਲ 40 ਸਬਦ ਹੀ ਸ਼ਾਮਿਲ ਕੀਤੇ ਹਨ। ਸੰਭਵ ਹੈ ਜੋ ਬਾਣੀ ਗੁਰੂ ਸਾਹਿਬ ਨੂੰ ਪ੍ਰਾਪਤ ਹੋਈ ਉਸ ਸਮੇਂ ਉਸ ਦੀ ਗਿਣਤੀ 40 ਹੀ ਹੋਵੇ ਕਿਉਂਕਿ ਜੇਕਰ ਭਗਤ ਜੀ ਦਾ ਇਕ ਸ਼ਬਦ 'ਸੁਖ ਸਾਗਰ ਸੁਰਤਰ' ਵਾਲਾ ਮਾਮੂਲੀ ਪਾਠਾਂਤਰ ਸਹਿਤ 'ਸੋਰਿਠ' ਤੇ 'ਮਲਾਰ' ਰਾਗ ਵਿਚ ਦੋਵੇਂ ਵਾਰ ਸ਼ਾਮਿਲ ਕੀਤਾ ਜਾ ਸਕਦਾ ਹੈ ਤਾਂ ਬਾਕੀ ਦੀ ਬਾਣੀ ਵੀ ਸ਼ਾਮਿਲ ਕੀਤੀ ਜਾ ਸਕਦੀ ਸੀ। ਜਿਥੋਂ ਤਕ ਗੁਰਮਤਿ ਦੀ ਪਰਖ ਕਸਵੱਟੀ ਦਾ ਸਵਾਲ ਉਠਦਾ ਹੈ ਉੱਥੇ ਭਗਤ ਜੀ ਦੀ ਹੋਰ ਬਾਣੀ ਦੇ ਬਹੁਤ ਸਾਰੇ ਸ਼ਬਦ ਪੂਰੇ ਤੋਲ ਤੇ ਉਤਰਦੇ ਜਾਪਦੇ ਹਨ। ਵਿਸੇਸ਼ਤਾ ਇਹ ਕਿ ਇਸ ਵਿਚ ਦਰਜ 22 ਸ਼ਬਦ ਹੋਰ ਕਿਸੇ ਖਰੜੇ ਵਿਚ ਪ੍ਰਾਪਤ ਨਹੀ ਹੁੰਦੇ। ਭਗਤ ਜੀ ਦੇ ਨਾਮ ਉਪਰ ਜੋ ਸਾਖੀਆਂ ਪ੍ਰਚਲਤ ਹਨ ਉਨ੍ਹਾਂ ਦੀ ਪ੍ਰਮਾਣਿਕਤਾ ਮੂਲੋਂ ਹੀ ਸੰਦਿਗਧ ਹੈ। ਕਿਉਂਕਿ ਭਾਸ਼ਾ ਅਤੇ ਸ਼ੈਲੀ ਦੇ ਪਖੋਂ ਇਹ ਭਗਤ ਜੀ ਦੀ ਬਾਕੀ ਰਚਨਾ ਦੇ ਬਰਾਬਰ ਨਹੀਂ ਹੁੰਦੀਆਂ। ਏਹੋ ਕਾਰਨ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਅਜੇਹੀ ਕਿਸੇ ਸਾਖੀ (ਸਲੋਕ) ਨੂੰ ਥਾਂ ਨਹੀਂ ਮਿਲ ਸਕਿਆ। ਸੰਪਾਦਕ ਨੂੰ ਵੀ ਜੋ ਭਗਤ ਰਵਿਦਾਸ ਬਾਣੀ ਦਾ ਸਭ ਤੋਂ ਪ੍ਰਚੀਨ ਖਰੜਾ (1693 ਸੰਬਤ/1636 ਈ.) ਵਾਚਣ ਨੂੰ ਮਿਲਿਆ ਹੈ ਬੇਸ਼ਕ ਉਸ ਵਿਚ ਭਗਤ ਜੀ ਦੇ 70 ਸ਼ਬਦ ਦਰਜ ਹਨ ਪਰ ਸਾਖੀ ਇਕ ਵੀ ਵੇਖਣ ਨੂੰ ਨਹੀਂ ਮਿਲਦੀ।

ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਭਗਤ ਰਵਿਦਾਸ-ਬਾਣੀ ਅਤੇ ਹੋਰ ਮਿਲਦੀ ਬਾਣੀ ਦੀ ਭਾਸ਼ਾ ਵਿਚ ਕਾਫੀ ਅੰਤਰ ਹੈ ਅਤੇ ਤਰਤੀਬ ਵੀ ਬਹੁਤ ਭਿੰਨ ਹੈ। ਸੰਭਵ ਹੈ ਇਹ ਫਰਕ ਬਾਣੀ ਦਾ ਲਿਪੀ-ਅੰਤਰ ਕਰਨ ਸਮੇਂ ਪਿਆ ਹੋਵੇ। ਕਿਉਂਕਿ ਮਧਕਾਲੀ ਸੰਤ-ਸਾਹਿੱਤ ਮੁਖ ਤੌਰ ਤੇ ਮੌਖਿਕ ਸਾਹਿਤ ਸੀ ਜਿਸ ਕਰਕੇ ਉਚਾਰਨ ਕਰਦਿਆਂ ਅਤੇ ਲਿਖਦਿਆਂ ਇਸ ਵਿਚ ਪਾਠਾਂਤਰ ਵਧਦੇ ਹੀ ਗਏ।

---

4. ਕੁਝ ਵਿਦਵਾਨਾਂ ਨੇ ਕਬੀਰ ਸਾਹਿਬ ਵੱਲੋਂ ਉਚਾਰਨ ਕੀਤਾ ਇਕ ਸਲੋਕ 'ਹਰਿ ਸਾ ਹੀਰਾ ਛਾਡਿ ਕਰਿ...'ਰਵਿਦਾਸ ਜੀ ਦਾ ਮੰਨਦਿਆਂ ਇਹ ਗਿਣਤੀ 41 ਦੱਸੀ ਹੈ।

### ਸਿਰੀ ਰਾਗੁ

ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥
ਕਨਕ ਕਟਿਕ ਜਲ ਤਰੰਗ ਜੈਸਾ॥੧॥
ਜਉ ਪੈ ਹਮ ਨਾ ਪਾਪ ਕਰੰਤਾ ਅਹੇ ਅਨੰਤਾ॥
ਪਤਿਤ ਪਾਵਨ ਨਾਮੁ ਕੈਸੇ ਹੁੰਤਾ॥੧॥ ਰਹਾਉ॥
ਤੁਮ ਜੁ ਨਾਇਕ ਆਛਹੁ ਅੰਤਰਜਾਮੀ॥
ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ॥੨॥
ਸਰੀਰ ਆਰਾਧੈ ਮੋ ਕਉ ਬੀਚਾਰੁ ਦੇਹੂ॥
ਰਵਿਦਾਸ ਸਮਦਲ ਸਮਝਾਵੈ ਕੋਊ॥੩॥ (ਗੁ. ਗ੍ਰੰਥ, ਪੰਨਾ ੯੩)

### ਰਾਗੁ ਗਉੜੀ ਰਵਿਦਾਸ ਜੀ ਕੇ ਪਦੇ ਗਉੜੀ ਗੁਆਰੇਰੀ॥

ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ॥
ਮੇਰੀ ਸੰਗਤਿ ਪੋਚ ਸੋਚ ਦਿਨੁ ਰਾਤੀ॥
ਮੇਰਾ ਕਰਮੁ ਕੁਟਿਲਤਾ ਜਨਮੁ ਕੁਭਾਂਤੀ॥੧॥
ਰਾਮ ਗੁਸਈਆ ਜੀਅ ਕੇ ਜੀਵਨਾ॥
ਮੋਹਿ ਨ ਬਿਸਾਰਹੁ ਮੈ ਜਨੁ ਤੇਰਾ॥੧॥ ਰਹਾਉ॥
ਮੇਰੀ ਹਰਹੁ ਬਿਪਤਿ ਜਨ ਕਰਹੁ ਸੁਭਾਈ॥
ਚਰਣ ਨਾ ਛਾਡਉ ਸਰੀਰ ਕਲ ਜਾਈ॥੨॥
ਕਹੁ ਰਵਿਦਾਸ ਪਰਉ ਤੇਰੀ ਸਾਭਾ॥
ਬੇਗਿ ਮਿਲਹੁ ਜਨ ਕਰਿ ਨ ਬਿਲਾਂਬਾ॥੩॥੧॥ (ਪੰਨਾ, ੩੪੫)

### ਗਉੜੀ ਗੁਆਰੇਰੀ

ਬੇਗਮਪੁਰਾ ਸਹਰ ਕੋ ਨਾਉ॥
ਦੂਖੁ ਅੰਦੋਹੁ ਨਹੀ ਤਿਹਿ ਠਾਉ॥
ਨਾਂ ਤਸਵੀਸ ਖਿਰਾਜੁ ਨਾ ਮਾਲੁ॥
ਖਉਫੁ ਨ ਖਤਾ ਨ ਤਰਸੁ ਜੁਆਲੁ॥੧॥
ਅਬ ਮੋਹਿ ਖੂਬ ਵਤਨ ਗਹ ਪਾਈ॥
ਊਹਾਂ ਖੈਰਿ ਸਦਾ ਮੇਰੇ ਭਾਈ॥੧॥ਰਹਾਉ॥
ਕਾਇਮੁ ਦਾਇਮੁ ਸਦਾ ਪਾਤਿਸਾਹੀ॥
ਦੋਮ ਨ ਸੇਮ ਏਕ ਸੋ ਆਹੀ॥

ਆਬਾਦਾਨੁ ਸਦਾ ਮਸਹੂਰ॥
ਊਹਾਂ ਗਨੀ ਬਸਹਿ ਮਾਮੂਰ॥੨॥
ਤਿਉ ਤਿਉ ਸੈਲ ਕਰਹਿ ਜਿਉ ਭਾਵੈ॥
ਮਹਰਮ ਮਹਲ ਨ ਕੋ ਅਟਕਾਵੈ॥
ਕਹਿ ਰਵਿਦਾਸ ਖਲਾਸ ਚਮਾਰਾ॥
ਜੋ ਹਮ ਸਹਰੀ ਸੁ ਮੀਤੁ ਹਮਾਰਾ॥੩॥੨॥ (ਪੰਨਾ, ਉਹੀ)

### ਗਉੜੀ ਬੈਰਾਗਣਿ

ਘਟ ਅਵਘਟ ਡੂਗਰ ਘਣਾ ਇਕੁ ਨਿਰਗੁਣੁ ਬੈਲੁ ਹਮਾਰ॥
ਰਮਈਏ ਸਿਉ ਇਕ ਬੇਨਤੀ ਮੇਰੀ ਪੂੰਜੀ ਰਾਖੁ ਮੁਰਾਰਿ॥੧॥
ਕੋ ਬਨਜਾਰੋ ਰਾਮ ਕੋ ਮੇਰਾ ਟਾਂਡਾ ਲਾਦਿਆ ਜਾਇ ਰੇ॥੧॥ਰਹਾਉ॥
ਹਉ ਬਨਜਾਰੋ ਰਾਮ ਕੋ ਸਹਜ ਕਰਉ ਬ੍ਯਾਪਾਰੁ॥
ਮੈ ਰਾਮ ਨਾਮ ਧਨੁ ਲਾਦਿਆ ਬਿਖੁ ਲਾਦੀ ਸੰਸਾਰਿ॥੨॥
ਉਰਵਾਰ ਪਾਰ ਕੇ ਦਾਨੀਆ ਲਿਖਿ ਲੇਹੁ ਆਲ ਪਤਾਲੁ॥
ਮੋਹਿ ਜਮ ਡੰਡੁ ਨ ਲਾਗਈ ਤਜੀਲੇ ਸਰਬ ਜੰਜਾਲ॥੩॥
ਜੈਸਾ ਰੰਗੁ ਕਸੁੰਭ ਕਾ ਤੈਸਾ ਇਹੁ ਸੰਸਾਰੁ॥
ਮੇਰੇ ਰਮਈਏ ਰੰਗੁ ਮਜੀਠ ਕਾ ਕਹੁ ਰਵਿਦਾਸ ਚਮਾਰ॥੪॥੧॥
(ਪੰਨਾ, ੩੪੬)

### ਗਉੜੀ ਪੂਰਬੀ

ਕੂਪੁ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ॥
ਐਸੇ ਮੇਰਾ ਮਨੁ ਬਿਖਿਆ ਬਿਮੋਹਿਆ ਕਛੁ ਆਰਾ ਪਾਰੁ ਨ ਸੂਝ॥੧॥
ਸਗਲ ਭਵਨ ਕੇ ਨਾਇਕਾ ਇਕੁ ਛਿਨੁ ਦਰਸੁ ਦਿਖਾਇ ਜੀ॥੧॥ ਰਹਾਉ॥
ਮਲਿਨ ਭਈ ਮਤਿ ਮਾਧਵਾ ਤੇਰੀ ਗਤਿ ਲਖੀ ਨਾ ਜਾਇ।
ਕਰਹੁ ਕ੍ਰਿਪਾ ਭ੍ਰਮੁ ਚੂਕਈ ਮੈ ਸੁਮਤਿ ਦੇਹੁ ਸਮਝਾਇ॥੨॥
ਜੋਗੀਸਰ ਪਾਵਹਿ ਨਹੀਂ ਤੁਅ ਗੁਣ ਕਥਨੁ ਅਪਾਰ॥
ਪ੍ਰੇਮ ਭਗਤਿ ਕੈ ਕਾਰਣੈ ਕਹੁ ਰਵਿਦਾਸ ਚਮਾਰ॥੩॥੧॥ ..(ਪੰਨਾ, ਉਹੀ)

### ਗਉੜੀ ਬੈਰਾਗਣਿ

ਸਤਿਜੁਗ ਸਤੁ ਤੇਤਾ ਜਗੀ ਦੁਆਪਰਿ ਪੂਜਾ ਚਾਰ॥
ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ॥੧॥

ਪਾਰੁ ਕੈਸੇ ਪਾਇਬੋ ਰੇ॥
ਮੋ ਸਉ ਕੋਊ ਨ ਕਹੈ ਸਮਝਾਇ॥
ਜਾ ਤੇ ਆਵਾਗਵਨੁ ਬਿਲਾਇ॥੧॥ ਰਹਾਉ॥
ਬਹੁ ਬਿਧਿ ਧਰਮ ਨਿਰੂਪੀਐ ਕਰਤਾ ਦੀਸੈ ਸਭ ਲੋਇ॥
ਕਵਨ ਕਰਮ ਤੇ ਛੂਟੀਐ ਜਿਹ ਸਾਧੇ ਸਭ ਸਿਧਿ ਹੋਇ॥੨॥
ਕਰਮ ਅਕਰਮ ਬੀਚਾਰੀਐ ਸੰਕਾ ਸੁਨਿ ਬੇਦ ਪੁਰਾਨ॥
ਸੰਸਾ ਸਦ ਹਿਰਦੈ ਬਸੈ ਕਉਨੁ ਹਿਰੈ ਅਭਿਮਾਨੁ॥੩॥
ਬਾਹਰੁ ਉਦਕਿ ਪਖਾਰੀਐ ਘਟ ਭੀਤਰਿ ਬਿਬਿਧਿ ਬਿਕਾਰ॥
ਸੁਧ ਕਵਨ ਪਰ ਹੋਇਬੋ ਸੁਚ ਕੁੰਚਰ ਬਿਧਿ ਬਿਉਹਾਰ॥੪॥
ਰਵਿ ਪ੍ਰਗਾਸ ਰਜਨੀ ਜਥਾ ਗਤਿ ਜਾਨਤ ਸਭ ਸੰਸਾਰ॥
ਪਾਰਸ ਮਾਨੋ ਤਾਬੋ ਛੁਏ ਕਨਕ ਹੋਤ ਨਹੀਂ ਬਾਰ॥੫॥
ਪਰਮ ਪਰਸ ਗੁਰੁ ਭੇਟੀਐ ਪੂਰਬ ਲਿਖਤ ਲਿਲਾਟ॥
ਉਨਮਨ ਮਨ ਮਨ ਹੀ ਮਿਲੇ ਛੁਟਕਤ ਬਜਰ ਕਪਾਟ॥੬॥
ਭਗਤਿ ਜੁਗਿਤ ਮਤਿ ਸਤਿ ਕਰੀ ਭ੍ਰਮ ਬੰਧਨ ਕਾਟਿ ਬਿਕਾਰ॥
ਸੋਈ ਬਸਿ ਰਸਿ ਮਨ ਮਿਲੇ ਗੁਨ ਨਿਰਗੁਨ ਏਕ ਬਿਚਾਰ॥੭॥
ਅਨਿਕ ਜਤਨ ਨਿਗ੍ਰਹ ਕੀਏ ਟਾਰੀ ਨ ਟਰੈ ਭ੍ਰਮ ਫਾਸ॥
ਪ੍ਰੇਮ ਭਗਤਿ ਨਹੀਂ ਊਪਜੈ ਤਾਤੇ ਰਵਿਦਾਸ ਉਦਾਸ॥੮॥੧॥ (ਪੰਨਾ, ਉਹੀ)

**ਆਸਾ**

ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ॥
ਪੰਚ ਦੋਖ ਅਸਾਧ ਜਾ ਮਹਿ ਤਾਕੀ ਕੇਤਕ ਆਸ॥੧॥
ਮਾਧੋ ਅਬਿਦਿਆ ਹਿਤ ਕੀਨ॥
ਬਿਬੇਕ ਦੀਪ ਮਲੀਨ॥੧॥ਰਹਾਉ॥
ਤ੍ਰਿਗਦ ਜੋਨਿ ਅਚੇਤ ਸੰਭਵ ਪੁੰਨ ਪਾਪ ਅਸੋਚ॥
ਮਾਨੁਖਾ ਅਵਤਾਰ ਦੁਲਭ ਤਿਹੀ ਸੰਗਤਿ ਪੋਚ॥੨॥
ਜੀਅ ਜੰਤ ਜਹਾ ਜਹਾ ਲਗੁ ਕਰਮ ਕੇ ਬਸਿ ਜਾਇ॥
ਕਾਲ ਫਾਸ ਅਬਧ ਲਾਗੇ ਕਛੁ ਨ ਚਲੈ ਉਪਾਇ॥੩॥
ਰਵਿਦਾਸ ਦਾਸ ਉਦਾਸ ਤਜ ਭ੍ਰਮ ਤਪਨ ਤਪੁ ਗੁਰ ਗਿਆਨ॥
ਭਗਤ ਜਨ ਭੈ ਹਰਨ ਪਰਮਾਨੰਦ ਕਰਹੁ ਨਿਦਾਨ॥੪॥੧॥ (ਪੰਨਾ, ੪੮੬)

ਕਿਤਨੇ ਹੀ ਉਸਤਤ ਕਰੇਂ, ਦੀਨ ਦਯਾਲ ਅਕਥ।।
ਕਿਤਨੇ ਮੂਰਖ ਜਗਤ ਮੇਂ, ਰੂਪ ਭਯੋ ਵਿਕਰਾਲ।।
ਕਿਤਨੇ ਦੇਵੀ ਦੇਵਤੇ, ਕਿਤਨੇ ਕਾਲ ਕਰਾਲ।।
ਯਹ ਸਬ ਖੇਲ ਗੋਵਿੰਦ ਕੇ, ਅੰਤ ਨ ਆਵੇ ਕੋਯ।।
ਕਹੇ ਰਵਿਦਾਸ ਵਿਚਾਰਕੇ ਪ੍ਰਭੂ ਮੇਂ ਰਹੋ ਸਮੋਏ।।੩੫।।

ਸਤਿਗੁਰ ਕਾ ਧਰ ਧਯਾਨ ਤੂੰ, ਸਤਿਗੁਰ ਸੰਗ ਨਿਵਾਸ।।
ਸਤਿਗੁਰ ਕਾ ਧਰ ਧਯਾਨ ਤੂੰ, ਗੁਰ ਕਾ ਨਾਮ ਪਿਯਾਸ।।
ਸਤਿਗੁਰ ਕਾ ਧਰ ਧਯਾਨ ਤੂੰ, ਗੁਰ ਨਿਰੰਜਨ ਲਾਲ।।
ਸਤਿਗੁਰ ਕਾ ਧਰ ਧਯਾਨ ਤੂੰ, ਲਿਖਤ ਲੇਖ ਸੋ ਭਾਲ।।
ਸਤਿਗੁਰ ਕਾ ਧਰ ਧਯਾਨ ਤੂੰ, ਅੰਤਰ ਕਰ ਲੇ ਸਾਰ।।
ਸਤਿਗੁਰ ਕਾ ਧਰ ਧਯਾਨ ਤੂੰ, ਸਾਧੂ ਮਤ ਵਿਚਾਰ।।
ਸਤਿਗੁਰ ਕਾ ਧਰ ਧਯਾਨ ਤੂੰ, ਲੋਭ ਵਿਕਾਰ ਤਯਾਗ।।
ਸਤਿਗੁਰ ਕਾ ਧਰ ਧਯਾਨ ਤੂੰ, ਕਰਵਯ ਨੀਚ ਵਿਹਾਗ।।
ਸਤਿਗੁਰ ਕਾ ਧਰ ਧਯਾਨ ਤੂੰ, ਗਰਵ ਨ ਆਵੈ ਮੂਲ।।
ਸਤਿਗੁਰ ਕਾ ਧਰ ਧਯਾਨ ਤੂੰ, ਵਿਖਯ ਰਸ ਜਾ ਮੂਲ।।
ਸਤਿਗੁਰ ਕਾ ਧਰ ਧਯਾਨ ਤੂੰ, ਕੇਵਲ ਹੋਵੇ ਮੁਕਤ।।
ਕਹਾ ਰਵਿਦਾਸ ਵਿਚਾਰਿਯਾ, ਏਹੋ ਸਾਰ ਹੈ ਯੁਕਤ।।੩੬।।

ਸੋਹੈਂ ਸੋਹੈਂ ਉਚਾਰਿਯੇ, ਸੁਰੇਸ਼ਟ ਪੁਰਖ ਸੰਗ ਪਯਾਰ।।
ਸੋਹੈਂ ਸੋਹੈਂ ਉਚਾਰਿਯੇ, ਕਵਹੂੰ ਨ ਆਵੈ ਹਾਰ।।
ਸੋਹੈਂ ਸੋਹੈਂ ਉਚਾਰਿਯੇ, ਗੁਰ ਕਾ ਨਾਮ ਗਹੀਰ।।
ਸੋਹੈਂ ਸੋਹੈਂ ਉਚਾਰਿਯੇ, ਖੋਜੈ ਮਤ ਸੁਧੀਰ।।
ਸੋਹੈਂ ਸੋਹੈਂ ਉਚਾਰਿਯੇ, ਭਜਨ ਕਰੋ ਗੁਰਦੇਵ।।
ਸੋਹੈਂ ਸੋਹੈਂ ਉਚਾਰਿਯੇ, ਤੋ ਜੇਨੇ ਨਿਜ ਭੇਵ।।
ਸੋਹੈਂ ਸੋਹੈਂ ਉਚਾਰਿਯੇ, ਸੰਧਯਾ ਸਮਯ ਧਯਾਨ।।
ਸੋਹੈਂ ਸੋਹੈਂ ਉਚਾਰਿਯੇ, ਅੰਮ੍ਰਿਤ ਵੇਲਾ ਗਯਾਨ।।
ਸੋਹੈਂ ਸੋਹੈਂ ਉਚਾਰਿਯੇ, ਸਾਕਤ ਸੰਗ ਨ ਹੋਯ।।

ਸੋਹੈਂ ਸੋਹੈਂ ਉਚਾਰਿਯੈ, ਨਿਰਮਲ ਹੋਵੈ ਸੋਏ॥
ਸੋਹੈਂ ਸੋਹੈਂ ਉਚਾਰਿਯੈ, ਕਰਨ ਕਾਰਨ ਉਲੇਖ॥
ਕਹੈ ਰਵਿਦਾਸ ਪੁਕਾਰ ਕੇ, ਮਨ ਨੀਮਾ ਕਰ ਦੇਖ॥੩੭॥

ਸਤਿਗੁਰ ਸਾਹਿਬ ਅਤਿ ਬੜਾ ਪਾਵਤ ਨ ਕੋਈ ਵਾਰ॥
ਸਤਿਗੁਰ ਸਾਹਿਬ ਅਤਿ ਬੜਾ ਜਾਨਤ ਵਿਰਲਾ ਸਾਰ॥
ਸਤਿਗੁਰ ਸਾਹਿਬ ਅਤਿ ਬੜਾ ਅੰਧਿਯਾਰੇ ਮੇਂ ਦੀਪ॥
ਸਤਿਗੁਰ ਸਾਹਿਬ ਅਤਿ ਬੜਾ ਸੁੰਦਰ ਮੋਤੀ ਸੀਪ॥
ਸਤਿਗੁਰ ਸਾਹਿਬ ਅਤਿ ਬੜਾ ਅਵਰ ਨ ਜਾਨੇ ਭੇਤ॥
ਸਤਿਗੁਰ ਸਾਹਿਬ ਅਤਿ ਬੜਾ ਭੂਲੇ ਮਨ ਤੂ ਚੇਤ॥
ਸਤਿਗੁਰ ਸਾਹਿਬ ਅਤਿ ਬੜਾ ਨਾਮ ਜਪੋ ਮਨ ਮਾਹੈਂ॥
ਸਤਿਗੁਰ ਸਾਹਿਬ ਅਤਿ ਬੜਾ ਦਾਸ ਉਧਾਰੇ ਤਾਂਹੇਂ॥
ਸਤਿਗੁਰ ਸਾਹਿਬ ਅਤਿ ਬੜਾ ਰੋਮ ਰੋਮ ਮੇਂ ਬਾਸ॥
ਸਤਿਗੁਰ ਸਾਹਿਬ ਅਤਿ ਬੜਾ ਨਿਸ਼ਚਯ ਕਹੇ ਰਵਿਦਾਸ॥੩੮॥

ਨਰੰਜਨ ਨਰੰਕਾਰ ਪ੍ਰਤਾਪ, ਮਨ ਕਰ ਜਪੋ ਗੁਰੂ ਗੁਰ ਆਪ॥
ਨਰੰਜਨ ਨਰੰਕਾਰ ਸਬਦਾਤ, ਗੁਣੀ ਵਿਚਾਰੇ ਮਨ ਸਬ ਭਾਤ॥
ਨਰੰਜਨ ਨਰੰਕਾਰ ਭਗਵਾਨ, ਆਠ ਪਹਿਰ ਕਰ ਤਾਕਾ ਧਯਾਨ॥
ਨਰੰਜਨ ਨਰੰਕਾਰ ਅਭਿਨਾਸੀ, ਜਨਮ ਮਰਨ ਕੀ ਕਾਟੇ ਫਾਂਸੀ॥
ਨਰੰਜਨ ਨਰੰਕਾਰ ਕਰਤਾਰ, ਸਬ ਦੁਖੋਂ ਕਾ ਉਤਰੇ ਭਾਰ॥
ਨਰੰਜਨ ਨਰੰਕਾਰ ਭਵਜ ਜੋਤੀ, ਦੁਰਮਤ ਵਵਿਦਾ ਅੰਤਰ ਹੋਤੀ॥
ਨਰੰਜਨ ਨਰੰਕਾਰ ਨਾਰਾਯਣ, ਭਜ ਸਰਵ ਸੁਖੋਂ ਕਾ ਹੋਵੇ ਆਯਣ॥
ਨਰੰਜਨ ਨਰੰਕਾਰ ਗੋਪਾਲ, ਜੀਵ ਜੰਤੂ ਕੀ ਕਰੇ ਪ੍ਰਤਿਪਾਲ॥
ਨਰੰਜਨ ਨਰੰਕਾਰ ਨਰ ਨਾਥ, ਸਰਬ ਪਦਾਰਥ ਤਿਸਕੇ ਹਾਥ॥
ਨਰੰਜਨ ਨਰੰਕਾਰ ਪ੍ਰਕਾਸ਼, ਭਜ ਹਿਰਦੇ ਕਹੇ ਰਵਿਦਾਸ॥੩੯॥

ਓਂ ਓਂ ਓਂ ਨੀਤ, ਮਨ ਧਰ ਸਚ ਭਗਵਾਨ ਪ੍ਰੀਤ॥
ਓਂ ਓਂ ਓਂ ਧਯਾਨ, ਸਚ ਸਚ ਸਬ ਸਚ ਮਾਨ॥

ਓਂ ਓਂ ਓਂ ਪੂਜਾ, ਦੇਵੀ ਦੇਵ ਨ ਤਿਸ ਵਿਨ ਦੂਜਾ।।
ਓਂ ਓਂ ਓਂ ਸਤਸੰਗ, ਨਾਵ ਧਧਾਯੇ ਮਨ ਕਰ ਰੰਗ।।
ਓਂ ਓਂ ਓਂ ਜਪ ਲੀਜੇ, ਮੁਗਦ ਪਤੰਬਰ ਭਵਨਰੀ ਤਰੀਜੇ।।
ਓਂ ਓਂ ਓਂ ਅਮਰ ਕਲਯਾਣ, ਅੰਤਰ ਹਿਰਦੇ ਚੜ੍ਹੇ ਹਰ ਭਾਨ।।
ਓਂ ਓਂ ਓਂ ਗੁਣਾ ਬਖਯਾਨ, ਪਵਿਤਰ ਗੁਣੋਂ ਕੀ ਹੋਵੇ ਕਾਨ।।
ਓਂ ਓਂ ਓਂ ਤੇਰਾ ਅਧਿਕਾਰ, ਪਾਪ ਰੋਗ ਸਬ ਉਤਰੇ ਪਾਰ।।
ਓਂ ਓਂ ਓਂ ਦਿਨ ਰੈਨ, ਸੋਹੰਗ ਭਜ ਮਨ ਹੋਵੈ ਚੈਨ।।
ਕਹੇ ਰਵਿਦਾਸ ਲਖ ਗੁਰ ਕੀ ਕਰਣੀ, ਸਵਾਸ ਸਵਾਸ ਪਰ ਹਰ ਕੀ ਚਰਣੀ।।੪੦।।

ਧਰਤ ਅਕਾਸ ਕੇ ਬਾਪਯਾ, ਰੈਨ ਦਿਵਸ ਨਿਤ ਪਾਵਨ।।
ਸਰਵ ਜੀਵ ਕੇ ਕਰਮ ਜੋ, ਸਾਹਬ ਕਰੇ ਖਯਾਵਨ।।੧।।
ਆਪ ਆਪਨਾ ਸਭ ਪਾਵਤੇ, ਕੀਰਤ ਧੁਰ ਪਰਵਾਨ।।
ਪਵਨ ਪਾਨੀ ਸਦੂਰਗ ਕੇ, ਰਕਸਕ ਭਯੇ ਭਗਵਾਨ।।੨।।
ਰਵਿਦਾਸ ਕਹੇ ਭਜ ਨਾਮ ਕੋ, ਨਿਰਭਯ ਪਾਵੇ ਵਾਸ।।
ਤੇਰਾ ਫਲ ਤੁਝਕੋ ਮਿਲੇ, ਹੋਵੇ ਬੰਦ ਖਲਾਸ।।੩।।੪੧।।

# ਸਿੱਖ ਗੁਰੂਆਂ, ਭਗਤਾਂ ਤੇ ਸੰਤਾਂ ਦੀ ਬਾਣੀ ਵਿਚ ਭਗਤ ਰਵਿਦਾਸ-ਮਹਿਮਾ

ਭਗਤ ਰਵਿਦਾਸ ਜੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਮਕਾਲੀ ਮੰਨਿਆ ਜਾਂਦਾ ਹੈ। ਸੋਢੀ ਮਿਹਰਬਾਨ ਨੇ ਤਾਂ ਭਗਤ ਜੀ ਦੀ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਬਨਾਰਸ ਵਿਚ ਮੁਲਾਕਾਤ ਵੀ ਕਰਵਾਈ ਹੈ ਅਤੇ ਮਰਦਾਨੇ ਨੂੰ ਗੁਰੂ ਜੀ ਦੇ ਹਜੂਰ ਭਗਤਿ ਰਵਿਦਾਸ ਦੇ ਪਦੇ ਗਾਉਂਦਿਆ ਭੀ ਵਰਣਿਤ ਕੀਤਾ ਹੈ। ਪਰ ਗੁਰੂ ਨਾਨਕ ਦੇਵ ਜੀ ਤੋਂ ਗੁਰੂ ਅਮਰਦਾਸ ਤਕ ਦੀ ਬਾਣੀ ਵਿਚ ਬੇਸ਼ਕ ਭਗਤਿ ਰਵਿਦਾਸ ਦਾ ਜ਼ਿਕਰ ਨਹੀਂ ਆਉਂਦਾ। ਸ੍ਰੀ ਗੁਰੂ ਰਾਮਦਾਸ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੀ ਬਾਣੀ ਵਿਚ ਭਗਤ ਰਵਿਦਾਸ ਜੀ ਦੀ ਸਾਲਾਘਾ ਕੀਤੀ ਹੈ। ਗੁਰੂ ਤੇਗ ਬਹਾਦਰ ਤੇ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਵਿਚ ਵੀ ਕਿਧਰੇ ਭਗਤ ਰਵਿਦਾਸ ਜੀ ਦਾ ਜ਼ਿਕਰ ਨਹੀਂ ਹੈ। ਭੱਟਾਂ ਦੇ ਇਕ ਸਵਯੇ ਕਬੀਰ ਤੇ ਧੰਨੇ ਭਗਤ ਦੇ ਇਕ-ਇਕ ਸ਼ਬਦ ਵਿਚ ਭਗਤ ਜੀ ਦੇ ਚਮਿਆਰ ਜਾਤਿ ਵਿਚ ਪੈਦਾ ਹੋਣ ਅਤੇ ਉਨ੍ਹਾਂ ਦੇ ਪ੍ਰਭੂ-ਪ੍ਰੇਮ ਬਾਰੇ ਸੰਕੇਤ ਮਿਲਦੇ ਹਨ। ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਸ਼ਾਮਲ ਹਨ। ਜਿਨ੍ਹਾਂ ਸ਼ਬਦਾਂ ਵਿਚ ਭਗਤ ਜੀ ਦਾ ਜ਼ਿਕਰ ਆਉਂਦਾ ਹੈ ਉਹ ਇਸ ਸ੍ਰੋਤ: ਪੁਸਤਕ ਵਿਚ ਸ਼ਾਮਲ ਕਰ ਰਹੇ ਹਾਂ।

ਰਵਿਦਾਸ ਚਮਾਰੁ ਉਸਤਤਿ ਕਰੇ ਹਰਿ ਕੀਰਤਿ ਨਿਮਖ ਇਕ ਗਾਇ॥
ਪਤਿਤ ਜਾਤਿ ਉਤਮੁ ਭਇਆ ਚਾਰਿ ਵਰਨ ਪਏ ਪਗਿ ਆਇ॥

ਸੂਹੀ ੪-੭੩੩

... ... ...

ਨਾਮਾ ਜੈ ਦੇਉ ਕੰਬੀਰੁ ਤ੍ਰਿਲੋਚਨੁ ਅਉਜਾਤਿ ਰਵਿਦਾਸੁ ਚਮਿਆਰੁ ਚਮਈਆ॥

ਬਿਲਾਵਲ ੪-੮੩੪

... ... ...

ਰਵਿਦਾਸ ਧਿਆਏ ਪ੍ਰਭ ਅਨੂਪ॥

ਬਸੰਤ ੫-੧੧੯੨

... ... ...

ਭਲੋ ਕਬੀਰੁ ਦਾਸੁ ਦਾਸਨ ਕੋ ਊਤਮੁ ਸੈਨੁ ਜਨੁ ਨਾਈ॥
ਊਚ ਤੇ ਊਚ ਨਾਮਦੇਉ ਸਮਦਰਸੀ ਰਵਿਦਾਸ ਠਾਕੁਰ ਬਣਿਆਈ॥

ਸਾਰੰਗ ੫-੧੨੦੭

... ... ...

ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ॥
ਪਰਗਟੁ ਹੋਆ ਸਾਧ ਸੰਗਿ ਹਰਿ ਦਰਸਨ ਪਾਇਆ॥

ਆਸਾ, ਪੰਨਾ ੪੮੭

... ... ...

ਗੁਣ ਗਾਵੈ ਰਵਿਦਾਸੁ ਭਗਤਿ ਜੈ ਦੇਵ ਤ੍ਰਿਲੋਚਨ॥

ਸਵਯੈ, 1390

# ਸੰਤ ਦਾਦੂ ਦਯਾਲ ਜੀ

**ਅਥ ਰਾਗ ਨਟ ਨਾਰਾਯਣ**
ਤੁਮ ਬਿਨ ਐਸੇ ਕੌਨ ਕਰੈ,
ਗਰੀਬ ਨਿਵਾਜ ਗੁਸਈਂ, ਮੇਰੋ ਮਾਥੈ ਮੁਕਟ ਧਰੈ।। ਟੇਕ।।
ਨੀਚ ਊਚ ਲੇ ਕਰੈ ਗੁਸਾਂਈਂ, ਟਾਰਯੋ ਹੂ ਨਾ ਟਰੈ।।
ਹਸਤ ਕਵਲ ਕੀ ਛਾਯਾ ਰਾਖੈ, ਕਾਹੂ ਥੈਂ ਨ ਡਰੈ।।੧।।
ਜਾਕੀ ਛੋਤਿ ਜਗਤ ਕੌਂ ਲਾਗੇ ਤਾਂ ਪਰ ਤੂੰ ਹੀ ਢਰੈ।।
ਅਮਰ ਆਪ ਲੇ ਕਰੈ ਗੁਸਾਂਈ, ਮਾਰਯੋ ਹੂੰ ਨ ਮਰੈ।।੨।।
ਨਾਮਦੇਵ ਕਬੀਰ ਜੁਲਾਹੋ, ਜਨ ਰੈਦਾਸ ਤਿਰੈ।।
ਦਾਦੂ ਬੇਗਿ ਬਾਰ ਨਹਿ ਲਾਗੈ, ਹਰਿ ਸੌਂ ਸਬੈ ਸਰੈ।।੩।।[1]

ਦਾਦੂ ਕਹਾਂ ਲੀਨ ਸੁਖਦੇਵ ਥਾ, ਕਹਾਂ ਪੀਪਾ ਰੈਦਾਸ।।
ਦਾਦੂ ਸਾਚਾ ਕਯੋਂ ਛਿਪੇ, ਸਕਲ ਲੋਕ ਪਰਕਾਸ।।੧੧੩।।[2]

ਰਾਮ ਰਸ ਮੀਠਾ ਰੇ, ਪੀਵੈ ਸਾਧ ਸੁਜਾਣ।।
ਸਦਾ ਰਸ ਪੀਵੈ ਪ੍ਰੇਮ ਸੌਂ, ਸੋ ਅਵਿਨਾਸੀ ਪ੍ਰਾਣ।।
ਇਹ ਰਸਿ ਮਨਿ ਲਾਗੇ ਸਬੈ, ਬ੍ਰਹਮਾ ਬਿਸਨ ਮਹੇਸ਼।।
ਸੁਰਨਰ ਸਾਧੂ ਸੰਤ ਜਨ, ਜੋ ਰਸ ਪੀਵੈ ਸੇਸ।।੧।।
ਸਿਧ ਸਾਧਿਕ ਜੋਗੀ ਜਤੀ, ਸਤੀ ਸਬੈ ਸੁਖਦੇਵ।।

---

1. ਸ੍ਰੀ ਸੁਆਮੀ ਦਾਦੂ ਦਯਾਲ ਕੀ ਬਾਣੀ, ਚੰਦ੍ਰਿਕਾ ਪ੍ਰਸਾਦਿ ਤ੍ਰਿਪਾਠੀ (ਸੰਪਾ) ਵੈਦਿਕ ਯੰਤ੍ਰਾਲਯ, ਅਜਮੇਰ, 1907, ਪੰਨਾ 483
2. ਉਹੀ, ਪੰਨਾ 39

ਪੀਵਤ ਅੰਤ ਨ ਆਵਈ, ਐਸਾ ਅਲਖ ਅਭੇਵ।।੨।।
ਇਹ ਰਸ ਰਾਤੇ ਨਾਮਦੇਵ, ਪੀਪਾ ਅਰੁ ਰੈਦਾਸ।।
ਪਿਵਤ ਕਬੀਰਾ ਨ ਥਕਯਾ ਅਜਹੂੰ ਪ੍ਰੇਮ ਪਿਯਾਸ।।੩।।
ਯਹੁ ਰਸ ਮੀਠਾ ਜਿਨ ਪਿਯਾ, ਸੋ ਰਸ ਹੀ ਮਾਂਜਿ ਸਮਾਇ।।
ਮੀਠੇ ਮੀਠਾ ਮਿਲ ਰਹਯਾ, ਦਾਦੂ ਅਨਤ ਨ ਜਾਇ।।੪।।[3]

# ਭਗਤ ਰਵਿਦਾਸ

ਜਸਬੀਰ ਸਿੰਘ ਸਾਬਰ



ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

ਤੀਜਾ ਹਿੱਸਾ

# ਪ੍ਰਾਪਤ ਹੱਥ-ਲਿਖਿਤ ਸਾਮਗ੍ਰੀ ਦਾ ਬਿਉਰਾ

ਉਦੇਪੁਰ :

ਰਾਜਿਸਥਾਨ ਪ੍ਰਾਚਯ ਵਿਦਯਾ ਪ੍ਰਤਿਸ਼ਠਾਨ, ਉਦੇਪੁਰ : ਇਹ ਸੰਸਥਾ ਰਾਜਿਸਥਾਨ ਸਰਕਾਰ ਦੁਆਰਾ ਸਥਾਪਿਤ ਰਾਜਿਸਥਾਨ ਪ੍ਰਾਚਯ ਵਿਦਯਾ ਪ੍ਰਤਿਸ਼ਠਾਨ, ਜੋਧਪੁਰ ਦੀ ਬ੍ਰਾਂਚ ਹੈ ਜਿਸ ਵਿਚ 12 ਹਜ਼ਾਰ ਦੇ ਲਗ ਪਗ ਹੱਥ-ਲਿਖਿਤ ਗ੍ਰੰਥ ਹਨ। ਵਧੇਰੇ ਗ੍ਰੰਥ ਨਾਥ-ਸੰਪ੍ਰਦਾਇ ਨਾਲ ਸੰਬੰਧਿਤ ਹਨ ਪਰ ਕੁੱਝ ਗ੍ਰੰਥ ਸੰਤ-ਸਾਹਿੱਤ ਨਾਲ ਭੀ ਸੰਬੰਧਿਤ ਹਨ ਜਿਨ੍ਹਾਂ ਵਿਚ ਭਗਤ ਰਵਿਦਾਸ ਜੀ ਦੀ ਬਾਣੀ ਤੇ ਜੀਵਨ ਬਾਰੇ ਜਾਣਕਾਰੀ ਮਿਲਦੀ ਹੈ। ਇਨ੍ਹਾਂ ਗ੍ਰੰਥਾਂ ਦਾ ਵੇਰਵਾ ਇਸ ਪ੍ਰਕਾਰ ਹੈ:

1. ਹੱਥ-ਲਿਖਿਤ ਗ੍ਰੰਥ ਨੰ: 3237 : ਇਸ ਗ੍ਰੰਥ ਵਿਚ, ਨਖਸਿਖ ਵਰਣਨ, ਦੋਹਾ, ਸ੍ਰੀ ਬਲਭ ਤੇ ਸ੍ਰੀ ਕੇਸ਼ਵਦਾਸ ਦੀ ਰਚਨਾ, ਸਫੁਟ ਦੋਹਾ, ਆਦਿ ਤੋਂ ਇਲਾਵਾ ਭਗਤ ਰਵਿਦਾਸ ਕ੍ਰਿਤ 'ਪ੍ਰਹਲਾਦ ਚਰਿਤ੍ਰ' ਮਿਲਦਾ ਹੈ। ਸਾਰਾ ਗ੍ਰੰਥ ਦੇਵਨਾਗਰੀ ਅੱਖਰਾਂ ਵਿਚ ਹੈ ਤੇ ਇਸ ਦੇ ਕੁੱਲ 34 ਪੱਤਰੇ ਹਨ। ਇਸ ਗ੍ਰੰਥ ਦਾ ਲਿਪੀ-ਕਾਲ ਸੰਮਤ 1763/1706 ਈ. ਹੈ। ਲਿਪੀ-ਕਰਤਾ ਬਾਰੇ ਕੋਈ ਸੂਚਨਾ ਨਹੀਂ ਮਿਲਦੀ। ਗ੍ਰੰਥ ਦੀ ਲਿਪੀ ਦੇਵਨਾਗਰੀ ਹੈ।

2. ਹੱਥ-ਲਿਖਿਤ ਗ੍ਰੰਥ ਨੰ: 2542 : ਇਸ ਗ੍ਰੰਥ ਵਿਚ ਸੰਤ ਦਾਦੂ ਜੀ ਦੀ ਬਾਣੀ ਤੋਂ ਇਲਾਵਾ ਭਗਤ ਕਬੀਰ (ਪੱਤਰੇ 189-325), ਭਗਤ ਨਾਮਦੇਵ (ਪੱਤਰੇ 326-349); ਭਗਤ ਰੈਦਾਸ (ਪੱਤਰੇ 350-66) ਉਪਰੰਤ ਸ੍ਰੀ ਹਰਦਾਸ ਜੀ ਦੇ ਰਸੈਣੀ ਪਦ ਅਤੇ ਸ੍ਰੀ ਜਗਜੀਵਨ ਰਾਮ ਜੀ ਦੀਆਂ ਸਾਖੀਆਂ ਹਨ। ਗ੍ਰੰਥ ਦੇ ਕੁੱਲ 396 ਪੱਤਰੇ ਹਨ। ਭਗਤ ਰੈਦਾਸ ਜੀ ਦੀ ਬਾਣੀ 80 ਪਦ ਤੇ 4 ਸਾਖੀਆਂ ਹਨ। ਗ੍ਰੰਥ ਦੇਵਨਾਗਰੀ-ਲਿਪੀ ਵਿਚ ਹੈ। ਗ੍ਰੰਥ ਦੇ ਲਿਪੀ-ਕਾਲ; ਆਦਿ ਬਾਰੇ ਸੂਚਨਾ ਇਸ ਪ੍ਰਕਾਰ ਹੈ:

ਬਾਬਾ ਨਾਰਾਯਣ ਦਾਸ ਜੀ ਕਾ ਸਿਖ ਬਾਬਾ ਹਰੀਦਾਸ
ਤਿਨਕਾ ਸਿਖ ਬਾਬਾ ਸਾਰੰਗ ਦਾਸ ਜੀ ਤਿਸ ਕਾ ਬਾਬਾ
ਆਦਿ ਰਾਮ ਜੀ ਤਿਸ ਕਾ ਸਿਖ ਬ੍ਰਹਮ ਦਾਸ ਜੀ ਤਿਨ

ਪੋਥੀ ਲਿਖੀ ਸੁਬਾਨੈ ਬੇਰੀ ਸੰਬਤ ਅਠਾਰਾਂ ਸੈ
ਇਕਤਾਲੀਸਾ॥1841॥ ਮਾਹ ਸੁਦੀ ਚੋਦਸ ਬਾਰ ਸੁਭ
ਸੋਮਵਾਰ ਤਾਂ ਦਿਨ ਪੋਥੀ ਸੰਪੂਰਣ ਭਵੰਤ॥-ਪੱਤਰਾ 392.

3. ਹੱਥ-ਲਿਖਤ ਗ੍ਰੰਥ ਨੰ: 2552, 53 : ਇਨ੍ਹਾਂ ਦੋਹਾਂ ਗ੍ਰੰਥਾਂ ਦੇ ਦੋ ਅਤੇ ਤਿੰਨ ਪੱਤਰੇ ਹਨ ਜਿਨ੍ਹਾਂ ਵਿਚ ਭਗਤ ਨਾਮਦੇਵ ਤੇ ਭਗਤ ਤ੍ਰਲੋਚਨ ਦੀ ਪਰਚੀ ਹੈ। ਗ੍ਰੰਥ ਦੇ ਲਿਪੀ-ਕਾਲ ਆਦਿ ਬਾਰੇ ਕੋਈ ਸੂਚਨਾ ਨਹੀਂ ਮਿਲਦੀ। ਗ੍ਰੰਥ ਦੇਵਨਾਗਰੀ ਵਿਚ ਲਿਖਿਆ ਹੋਇਆ ਹੈ।

4. ਹੱਥ-ਲਿਖਤ ਗ੍ਰੰਥ ਨੰ. 3000 : ਇਸ ਗ੍ਰੰਥ ਦਾ ਨਾਮ 'ਪ੍ਰਮਾਣ ਵਾਣੀ ਦਯਾਲ ਬਾਵਾ' ਹੈ। ਗ੍ਰੰਥ ਦੇ ਕੁੱਲ 252 ਪੱਤਰੇ ਹਨ। ਇਸ ਗ੍ਰੰਥ ਵਿਚ ਭਗਤ ਪੀਪਾ ਦੀ ਪਰਿਚੀ ਸ੍ਰੀ ਸੇਵਾ ਦਾਸ ਜੀ ਦੀ ਬਾਣੀ, ਸ੍ਰੀ ਅੰਗਦ ਜੀ ਦੀ ਪਰਿਚੀ ਭਗਤ ਨਾਮਦੇਵ ਜੀ ਦੀ ਬਾਣੀ, ਭਗਤ ਰੈਦਾਸ-ਬਾਣੀ ਤੇ ਭਗਤ ਕਬੀਰ-ਬਾਣੀ ਹੈ। ਆਕਾਰ 25.5 ×19 ਸੈਟੀਮੀਟਰ, ਪ੍ਰਤੀ ਪੱਤਰਾ 32 ਲਾਈਨਾਂ। ਭਗਤ ਰੈਦਾਸ-ਬਾਣੀ 227 ਤੋਂ 238 ਪੱਤਰੇ ਤਕ ਹੈ। ਗ੍ਰੰਥ ਦੇਵਨਾਗਰੀ ਲਿਪੀ ਵਿਚ ਹੈ। ਗ੍ਰੰਥ ਦਾ ਲਿਪੀ-ਕਾਲ 1894 ਸੰਮਤ ਤੇ ਲਿਪੀ-ਸਥਾਨ ਭੇਡਵਾਣ ਗਾਂਵ ਹੈ।

*ਅ. ਡਾ. ਕੇਵਲ ਰਾਮ ਦਾਦੂ ਪੰਥੀ:* ਇਨ੍ਹਾਂ ਪਾਸ ਦੋ ਗ੍ਰੰਥ ਉਪਲਬਧ ਹਨ ਜਿਨ੍ਹਾਂ ਦੇ ਨੰ. 14 ਅਤੇ 34 ਹੈ। ਗ੍ਰੰਥ ਨੰ. 34 ਵਿਚ ਸੰਤ ਸ੍ਰੀ ਦਾਦੂ ਦਯਾਲ, ਭਗਤ ਕਬੀਰ, ਭਗਤ ਨਾਮਦੇਵ, ਭਗਤ ਰੈਦਾਸ, ਸ੍ਰੀ ਹਰਦਾਸ, ਸ੍ਰੀ ਗਰੀਬ ਦਾਸ, ਸ੍ਰੀ ਕਾਨ੍ਹਾ ਅਤੇ ਸ੍ਰੀ ਸੰਕਰ ਦਾਸ ਦੀ ਬਾਣੀ ਹੈ। ਗ੍ਰੰਥ ਦੇ ਕੁੱਲ 286 ਪੱਤਰੇ ਹਨ ਤੇ ਲਿਪੀ-ਕਾਲ 1825 ਸੰਮਤ 1768 ਈ. ਹੈ। ਇਸ ਗ੍ਰੰਥ ਵਿਚ ਭਗਤ ਰੈਦਾਸ ਜੀ ਦੇ 71 ਪੱਦ ਤੇ 2 ਸਾਖੀਆਂ ਹਨ। ਗ੍ਰੰਥ ਨੰ. 14 ਮਿਤੀ ਹੀਣ ਹੈ ਅਤੇ ਇਸ ਵਿਚ ਕੇਵਲ ਸੰਤ ਦਾਦੂ ਦਯਾਲ ਜੀ ਦੀ ਬਾਣੀ ਹੈ। ਦੋਵੇਂ ਗ੍ਰੰਥ ਦੇਵਨਾਗਰੀ ਲਿਪੀ ਵਿਚ ਲਿਖੇ ਹੋਏ ਹਨ।

ਏਸੇ ਸ਼ਹਿਰ ਵਿਚ ਸਾਹਿਤ ਸੰਸਥਾਨ, ਖੜਾ ਰਾਮ ਦੁਆਰਾ ਆਦਿ ਵਿਚ ਪਏ ਹੱਥ-ਲਿਖਤ ਗ੍ਰੰਥ ਵੀ ਵੇਖੇ ਗਏ ਪਰ ਭਗਤ ਰਵਿਦਾਸ ਜੀ ਨਾਲ ਸੰਬੰਧਿਤ ਕੋਈ ਗ੍ਰੰਥ ਇਨ੍ਹਾਂ ਸੰਸਥਾਵਾਂ ਵਿਚੋਂ ਨਹੀਂ ਲੱਭਾ।

**ਅੰਮ੍ਰਿਤਸਰ :**

ਏਥੇ ਸਿੱਖ ਰੈਫਰੈਨਸ ਲਾਇਬ੍ਰੇਰੀ, ਗੁਰੂ ਨਾਨਕ ਦੇਵ ਯੂਨੀਵਰਸਿਟੀ ਲਾਇਬ੍ਰੇਰੀ

ਤੇ ਖਾਲਸਾ ਕਾਲਜ ਲਾਇਬ੍ਰੇਰੀ ਵਿਚ ਭਗਤ ਰਵਿਦਾਸ ਜੀ ਦੀ ਬਾਣੀ ਤੇ ਜੀਵਨ ਨਾਲ ਸੰਬੰਧਿਤ ਹੱਥ-ਲਿਖਿਤ ਗ੍ਰੰਥ ਮਿਲਦੇ ਹਨ ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ:

**ਗੁਰੂ ਨਾਨਕ ਦੇਵ ਯੂਨੀਵਰਸਿਟੀ ਲਾਇਬ੍ਰੇਰੀ :**

ਗ੍ਰੰਥ ਨੰ: ਇਸ ਗ੍ਰੰਥ ਵਿਚ ਵੀ ਦਾਦੂ ਦਯਾਲ, ਕਬੀਰ, ਨਾਮਦੇਵ, ਰੈਦਾਸ, ਹਰਦਾਸ, ਸੁੰਦਰ ਆਦਿ ਦੀ ਬਾਣੀ ਹੈ। ਭਗਤ ਰਵਿਦਾਸ ਜੀ ਦੇ 69 ਸ਼ਬਦ ਹਨ।

ਇਹ ਗ੍ਰੰਥ ਸੰਮਤ 1732 ਨੂੰ ਭੇਟਾ ਕੀਤਾ ਗਿਆ। ਵਾਸਤਵ ਵਿਚ ਇਸ ਦੀ ਨਕਲ ਕਦੋਂ ਕੀਤੀ ਗਈ ਇਸ ਬਾਰੇ ਕੋਈ ਜਾਣਕਾਰੀ ਨਹੀਂ ਮਿਲਦੀ। ਇਹ ਗ੍ਰੰਥ ਵੀ ਦੇਵਨਾਗਰੀ ਲਿਪੀ ਅੰਦਰ ਹੈ।

2. ਹ.ਲਿ. ਨੰ: 810: ਇਹ ਪੋਥੀ ਪ੍ਰੇਮ ਅੰਬੋਧ ਦਾ ਖਰੜਾ ਹੈ। ਜਿਸ ਦਾ ਲਿਪੀ-ਕਾਲ 1763 ਬਿ. ਹੈ। ਇਸ ਵਿਚ 16 ਭਗਤਾਂ ਦੀਆਂ ਪਰਚੀਆਂ ਤੋਂ ਪਿਛੋਂ ਬਾਣੀ 'ਭਾਈ ਗੁਰਦਾਸ ਭੱਲੇ ਦੀ' ਦਰਜ ਕੀਤੀ ਗਈ ਹੈ। ਇਸ ਵਿਚ ਇਸ ਦੇ ਲਿਖਾਰੀ ਬਾਰੇ ਕੋਈ ਸੂਚਨਾ ਪ੍ਰਾਪਤ ਨਹੀਂ ਹੁੰਦੀ।

3. ਗ੍ਰੰਥ ਨੰ: 102, ਇਹ ਗ੍ਰੰਥ ਵੀ 'ਪੋਥੀ ਪ੍ਰੇਮ ਅੰਬੋਧ' ਹੈ। ਪੱਤਰਾ 56 ਤੋਂ 70 ਤੱਕ ਭਗਤ ਰਵਿਦਾਸ ਦੀ ਕਥਾ 29 ਛੰਦਾ ਵਿਚ ਹੈ। ਲਿਪੀ-ਕਾਲ 1940 ਬਿ. ਸੰਮਤ ਹੈ। ਕੁਲ ਪੱਤਰੇ 230 ਹਨ।

4. ਗ੍ਰੰਥ ਨੰ: 377 : ਇਹ ਗ੍ਰੰਥ ਵੀ 'ਪੋਥੀ ਪ੍ਰੇਮ ਅੰਬੋਧ' ਹੀ ਹੈ ਜਿਸ ਦਾ ਕਾਗਜ ਪੁਰਾਣਾ ਕਸ਼ਮੀਰੀ, ਲਿਖਿਤ ਸਾਫ ਤੇ ਸੁਥਰੀ। 6ਵੇਂ ਨੰਬਰ ਤੇ ਭਗਤ ਰਵਿਦਾਸ ਜੀ ਦੀ ਕਥਾ ਪੱਤਰਾ 54 ਤੋਂ 68 ਤੱਕ ਹੈ। ਗ੍ਰੰਥ ਦੇ ਲਿਪੀ-ਕਾਲ ਆਦਿ ਬਾਰੇ ਕੋਈ ਸੂਚਨਾ ਨਹੀਂ ਮਿਲਦੀ। ਕੁੱਲ ਪੱਤਰੇ 242 ਹਨ।

5. ਗ੍ਰੰਥ ਨੰ: 440 : ਇਹ ਵੀ 'ਪੋਥੀ ਪ੍ਰੇਮ ਅੰਬੋਧ' ਦਾ ਗ੍ਰੰਥ ਹੈ। ਰਵਿਦਾਸ ਪਰਚੀ ਪੱਤਰਾ 36 ਤੋਂ 112 ਤੱਕ ਹੈ ਤੇ ਕੁੱਲ ਪੱਤਰੇ 395 ਹਨ। ਸੰਨ ਸੰਮਤ ਕੋਈ ਨਹੀਂ।

6. ਗ੍ਰੰਥ ਨੰ: 801 : ਇਸ ਗ੍ਰੰਥ ਵਿਚ ਦਾਦੂ ਦਯਾਲ, ਕਬੀਰ, ਨਾਮਦੇਵ, ਰੈਦਾਸ, ਹਰਦਾਸ ਆਦਿ ਜੀ ਦੀ ਬਾਣੀ ਹੈ। ਇਸ ਵਿਚ ਭਗਤ ਰਵਿਦਾਸ ਜੀ ਦੇ 81 ਸ਼ਬਦ ਤੇ 4 ਸਾਖੀਆਂ ਹਨ। ਗ੍ਰੰਥ ਦੇ 266 ਤੋਂ ਬਾਦ ਪੱਤਰਾ ਨੰਬਰ ਵੀ ਨਹੀਂ ਲੱਗੇ ਹੋਏ। ਗ੍ਰੰਥ ਦੇਵਨਾਗਰੀ ਲਿਪੀ ਵਿਚ ਹੈ।

7. ਗ੍ਰੰਥ ਨੰ : 598 ਇਹ ਗ੍ਰੰਥ ਮੀਣੀਆਂ ਦਾ ਹੈ ਤੇ ਇਸ ਦਾ ਕਰਤਾ ਕੁਸਲ ਦਾਸ ਹੈ। ਇਸ ਦੇ ਪੱਤਰਾ ਨੰ: 6, ਉਤੇ ਰਵਿਦਾਸ-ਮਹਿਮਾ ਦੇ ਕੁੱਝ ਸ਼ਬਦ ਮਿਲਦੇ ਹਨ।

(ਅ) ਖਾਲਸਾ ਕਾਲਜ :

ਇਥੋਂ ਦੀ ਲਾਇਬ੍ਰੇਰੀ ਵਿਚ ਮਿਲਦੇ ਪੋਥੀ ਪ੍ਰੇਮ ਅੰਬੋਧ ਦੇ ਖਰੜਿਆਂ ਦਾ ਵੇਰਵਾ ਇਸ ਪ੍ਰਕਾਰ ਹੈ:

1. ਹ.ਲਿ.ਨੰ. 1737 ਨਕਲ ਸਮਾਂ 1804 ਬਿ.
2. ਹ.ਲਿ.ਨੰ. 1450, ਨਕਲ ਸਮਾਂ 1812 ਬਿ.
3. ਹ.ਲਿ. ਗ੍ਰੰਥ ਨੰ: 231 ਦੀ ਨਕਲ ਸਮਾਂ 1829 ਬਿ.
4. ਹ.ਲਿ. ਗ੍ਰੰਥ 7310-11-ਇਸ ਗ੍ਰੰਥ ਵਿਚ ਕਬੀਰ ਰਵਿਦਾਸ ਗੋਸਿਟਿ ਹੈ। ਗ੍ਰੰਥ ਮਿਤੀ ਹੀਨ ਹੈ।

(ੲ) ਸਿੱਖ ਰੈਫਰੈਂਨਸ ਲਾਇਬ੍ਰੇਰੀ : ਇਥੇ ਪ੍ਰਾਪਤ ਸਾਰੇ ਗ੍ਰੰਥ ਗੁਰਮੁਖੀ ਲਿਪੀ ਵਿਚ ਹਨ, ਜਿਹਨਾਂ ਦਾ ਵੇਰਵਾ ਇਸ ਪ੍ਰਕਾਰ ਹੈ:

1. ਗ੍ਰੰਥ ਨੰ: 2308 ਇਹ ਗ੍ਰੰਥ ਗੁਰਬਾਣੀ ਤੇ ਰਚੀ-ਬਾਣੀ ਦਾ 'ਸੰਗ੍ਰਹਿ ਹੈ ਜਿਸ ਦੇ 456 ਪੱਤਰੇ ਹਨ। ਇਸ ਗ੍ਰੰਥ ਦੇ ਦੋ ਹਿੱਸੇ ਹਨ। ਪਹਿਲੇ ਹਿਸੇ ਵਿਚ 269 ਪੱਤਰੇ ਤਕ ਨਿਰੋਲ ਗੁਰਬਾਣੀ ਹੈ। ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਦੂਜੇ ਹਿੱਸੇ ਵਿਚ ਮਾਰੂ ਸਹੰਸ੍ਰਨਾਮਾ ਮਹਲਾ੧, ਪ੍ਰਾਣ ਸੰਗਲੀ ਮਹਲਾ ੧, ਸੋਰਿਠ ਕਬੀਰ ਰਵਿਦਾਸ ਜੀ ਦੀ ਗੋਸ਼ਟਿ ਭਗਤਿ ਰਵਿਦਾਸ ਦੀ ਪਚੀਸੀ ਆਦਿ ਹੈ। ਇਸ ਗ੍ਰੰਥ ਦਾ ਇਹ ਹਿਸਾ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਭਾਗ ਨਹੀਂ ਜਿਸ ਕਰਕੇ ਇਸ ਰਚਨਾ ਨੂੰ ਵਾਧੂ ਬਾਣੀ ਜਾਂ ਕਚੀ ਬਾਣੀ ਆਖਿਆ ਜਾਂਦਾ ਹੈ।

ਗ੍ਰੰਥ ਦੇ ਪੱਤਰਾ ਨੰ: 454-55 ਉਤੇ ਭਗਤ ਰਵਿਦਾਸ ਜੀ ਦੀ ਰਚਨਾ ਮਿਲਦੀ ਹੈ। ਗ੍ਰੰਥ 18ਵੀਂ ਸਦੀ ਦੀ ਰਚਨਾ ਲਗਦੀ ਹੈ। ਲਿਖਾਰੀ ਤੇ ਲਿਪੀ-ਕਾਲ ਨਾ ਮਾਲੂਮ।

2. 'ਪਰਚੀਆਂ ਪ੍ਰੇਮ ਭਗਤਾਂ ਕੀਆਂ (ਪ੍ਰੇਮ ਅੰਬੋਧ ਪੋਥੀ)

ਗ੍ਰੰਥ ਨੰ: 6948 ਇਸ ਦਾ ਲਿਖਾਰੀ ਰਾਮਦਾਸ ਉਦਾਸੀ ਹੈ ਅਤੇ ਨਕਲ ਸਮਾਂ 1819 ਬਿ. ਹੈ। ਇਸ ਵਿਚ 16 ਭਗਤਾਂ ਦੀਆਂ ਪਰਚੀਆਂ ਤੋਂ ਬਾਅਦ ਕੁੱਝ ਕੱਚੀ ਬਾਣੀ ਗੁਰੂ ਨਾਨਕ ਦੇਵ ਜੀ ਦੇ ਨਾਂ ਥੱਲੇ ਦਰਜ ਹੈ।

3. ਗ੍ਰੰਥ ਨੰ: 1973, ਇਸ ਗ੍ਰੰਥ ਦੇ ਮੁੱਢਲੇ 96 ਪੱਤਰੇ ਗੁੰਮ ਹਨ। ਪੱਤਰਾ 97-227 ਤੱਕ ਉਸਤਤਿ ਦੇਵੀ ਕੀ (228-30) ਗੋਸ਼ਟਿ ਬਾਰੇ ਨਾਨਕ ਜੀ ਕੀ, ਧਿਆਉ ਵਾਹੁ ਵਾਹੁ ਕਾ, ਜੁਗਾਵਲੀ, 'ਗੋਸ਼ਟਿ ਕਬੀਰ ਤਥਾ ਰਵਿਦਾਸ ਜੀ ਕੀ' (244-52) ਗੋਸ਼ਟਿ ਸ੍ਰੀ

ਗੁਸਾਈ ਰਾਮਾਨੰਦ, ਕਬੀਰ, ਭਾਈ ਸੰਤ ਸਿੰਘ ਨੂੰ ਦਸ਼ਮੇਸ਼ ਦਰਸ਼ਨ, ਗਿਆਨ ਕਾਂਡ ਦੀ ਸਾਖੀ, ਮਨਸਮਦ ਸਮਦ, ਸਾਖੀ ਰਾਜੇ ਜਨਕ ਕੀ, ਜਗਤ ਵਿਸਥਾਰ, ਸਾਖੀ ਮੂਲੇ ਦੀ, ਗੋਸ਼ਟਿ ਫਕੀਰੀ ਕੀ, ਓਅੰਕਾਰ ਦਾ ਪਸਾਰਾ ਆਦਿ ਰਚਨਾਵਾਂ ਹਨ। ਗ੍ਰੰਥ ਦਾ ਲੇਖਨ-ਕਾਲ ਸੰਮਤ 1834 ਬਿਕ੍ਰਮੀ, ਲਿਖਾਰੀ ਨਾ ਮਾਲੂਮ।

4. ਗ੍ਰੰਥ ਨੰ: 6535 ਇਸ ਗ੍ਰੰਥ ਵਿਚ ਜਨਮ ਸਾਖੀ ਗੁਰੂ ਨਾਨਕ, ਗੋਸ਼ਟਿ ਅਜਿਤੇ ਰੰਧਾਵੇ ਕੀ, ਮਕੇ ਦੀ ਗੋਸਿਟ, ਗੁਰ ਸਬਦ ਗੋਸਟਿ ਮਦੀਨੇ ਕੀ, ਬਿਬੇਕ ਪਚੀਸੀ, ਧਿਆਉ ਰਹਤ ਕਾ ਕਬੀਰ ਪਰਚੀ (ਅਨੰਤ ਦਾਸ) ਗੋਸ਼ਟਿ ਆਤਮੇ ਪਰਮਾਤਮੇ ਕੀ, ਬਾਣੀ ਭਾਈ ਬੋਦਲੇ ਦੀ, ਗੋਸ਼ਟਿ ਕਬੀਰ ਤਥਾ ਰਵਿਦਾਸ, ਸੁਦਾਮਾ ਚਰਿਤ੍ਰ, ਰਾਗ ਆਸਾ, ਮੀਰਾਂ ਬਾਣੀ ਤੇ ਮ. 5 ਦੇ ਸ਼ਬਦ, ਗੋਸ਼ਟਿ ਰਾਜੇ ਨਿਰਮੋਹੀ ਕੀ, ਨਰਸੀ ਜੀ ਕੀ ਹੁੰਡੀ, ਆਸਾ ਸ਼ੇਖ ਫਰੀਦ, ਗਰਭ ਗੀਤਾ, ਪੁਰਾਤਨ ਕਥਾ ਸਤਿਯੁਗ ਕੀ, ਗੋਸ਼ਟਿ ਰਾਜੇ ਜਨਕ ਕੀ ਆਦਿਕ ਰਚਨਾਵਾਂ ਹਨ। ਕੁੱਲ ਪੱਤਰੇ 305 ਹਨ। ਲਿਪੀ-ਕਾਲ ਸੰਮਤ 1873 ਬਿਕ੍ਰਮੀ ਪਰ ਅਖਰਾਂ ਵਿਚ 1873 ਬਿ. ਲਿਖਿਆ ਹੈ। ਲਿਖਾਰੀ ਨਾ ਮਾਲੂਮ।

5. ਗ੍ਰੰਥ ਨੰ: 6509 : ਇਹ ਗ੍ਰੰਥ ਕਵਿ ਜੱਸਾ ਸਿੰਘ ਦੀ ਰਚਨਾ ਹੈ ਜੋ ਪ੍ਰਿਯ ਦਾਸ ਦੀ ਟੀਕਾ ਭਗਤ ਮਾਲ ਨੂੰ ਮੁਖ ਰਖਕੇ ਰਚਿਆ ਗਿਆ ਜਾਪਦਾ ਹੈ। ਗ੍ਰੰਥ ਦਾ ਨਾਮ 'ਭਗਤਿ ਪ੍ਰੇਮਾਕਰ ਗ੍ਰੰਥ' ਹੈ ਜਿਸਦੇ 191 ਪੱਤਰੇ ਹਨ। ਆਰੰਭ ਵਿਚ ਵਿਸ਼ੇ ਸੂਚੀ ਵੀ ਦਿੱਤੀ ਹੋਈ ਹੈ। ਗ੍ਰੰਥ ਸੰਮਤ 1883 ਬਿ. ਨੂੰ ਫਗਵਾੜਾ ਜਿਲਾ ਜਲੰਧਰ ਵਿਖੇ ਲਿਖਿਆ ਗਿਆ।

6. ਗ੍ਰੰਥ ਨੰ: 780 : ਇਹ ਗ੍ਰੰਥ ਵੀ ਕਵਿ ਕੀਰਤ ਸਿੰਘ ਵਲੋਂ ਨਾਭਾ ਦਾਸ ਦੀ ਭਗਤਮਾਲ ਦਾ ਕੀਤਾ ਗਿਆ ਟੀਕਾ ਹੈ। ਗ੍ਰੰਥ ਦੇ ਕੁੱਲ ਪੱਤਰੇ 550 ਹਨ। ਲਿਪੀ-ਕਾਲ ਸੰਮਤ 1896, ਲਿਖਾਰੀ ਜੈ ਨਰਾਯਣ ਹੈ।

7. ਗ੍ਰੰਥ ਨੰ: 5039 ਸਿੱਖ ਰੈਫਰੈਨਸ ਲਾਇਬ੍ਰੇਰੀ ਵਿਚ ਮਿਲਣ ਵਾਲਾ ਇਹ ਤੀਸਰਾ ਖਰੜਾ ਹੈ। ਇਸ ਦਾ ਨਕਲ ਸਮਾਂ 1907 ਬਿ. ਹੈ। ਇਸ ਖਰੜੇ ਵਿਚ ਕਈ ਰਚਨਾਵਾਂ ਦਰਜ ਹਨ ਜਿਵੇਂ : 'ਪਰਚੀ ਪਾਤਸ਼ਾਹੀ ਦਸਵੀਂ', ਕ੍ਰਿਤ ਸੇਵਾ ਦਾਸ ਉਦਾਸੀ, 'ਗੁਰ ਰਤਨ-ਮਾਲ-ਸੌ ਸਾਖੀ' ਕ੍ਰਿਤ ਸਾਹਿਬ ਸਿੰਘ ਅਤੇ ਪ੍ਰਾਣ ਸੰਗਲੀ। ਅੰਤ ਵਿਚ ਸੰਮਤ ਦੇਣ ਤੋਂ ਬਾਅਦ ਪੋਥੀਆਂ ਦੇ ਲਿਖਣ ਵਾਲੇ ਬਾਰੇ ਸੂਚਨਾ ਦਿੱਤੀ ਹੈ।

8. ਗ੍ਰੰਥ ਨੰ: 2646 : ਇਹ ਗ੍ਰੰਥ ਵੀ ਪ੍ਰਿਯਦਾਸ ਵਲੋਂ ਨਾਭਾ ਦਾਸ ਦੀ ਭਗਤ ਮਾਲ ਦਾ ਟੀਕਾ ਹੈ ਇਸ ਦਾ ਨਾਮ 'ਭਗਤਿ ਰਸ ਬੋਧਨੀ ਟੀਕਾ' ਹੈ। ਇਸ ਗ੍ਰੰਥ ਅਨੁਸਾਰ

ਨਰਾਯਣ ਦਾਸ ਤੇ ਪ੍ਰਿਯ ਦਾਸ ਇਕੋ ਵਿਅਕਤੀ ਹਨ। ਗ੍ਰੰਥ ਦੇ ਕੁੱਲ ਪੱਤਰੇ 296 ਹਨ। ਰਚਨਾ-ਕਾਲ ਸੰਮਤ 1869 ਬਿਕ੍ਰਮੀ, ਤੇ ਲਿਪੀ-ਕਾਲ ਸੰਮਤ 1907 ਬਿ. ਹੈ।

9. ਗ੍ਰੰਥ ਨੰ: 4211 : ਇਹ ਗ੍ਰੰਥ ਉਦਾਸੀ ਸਾਧੂ ਬਿਧੀ ਦਾਸ ਦੀ ਰਚਨਾ ਹੈ। ਜਿਸ ਦਾ ਨਾਂ 'ਭਗਤਿ ਸੁਧਾਸਰ' ਹੈ। ਇਹ ਗ੍ਰੰਥ ਨੌ ਸੋਪਾਨਾਂ ਵਿਚ ਹੈ ਤੀਜੇ ਸੋਪਾਨ ਵਿਚ 31ਵੇਂ ਨੰਬਰ ਉਤੇ ਭਗਤ ਰਵਿਦਾਸ ਬਾਰੇ ਜਾਣਕਾਰੀ ਮਿਲਦੀ ਹੈ। ਗ੍ਰੰਥ ਵਿਚ ਕੁੱਲ 171 ਸੰਤਾ ਬਾਰੇ ਜਾਣਕਾਰੀ ਦਿੱਤੀ ਗਈ ਹੈ। ਕੁੱਲ ਪੱਤਰੇ 349 ਹਨ। ਗ੍ਰੰਥ ਦਾ ਰਚਨਾ-ਕਾਲ 1874-86 ਬਿਕ੍ਰਮੀ ਤੇ ਲਿਪੀ-ਕਾਲ ਸੰਮਤ 1919 ਹੈ। ਇਸ ਗ੍ਰੰਥ ਨੂੰ ਭਾਈ ਗੰਡਾ ਸਿੰਘ ਢਲ ਨੇ ਪਿੰਡ ਦਾਦਨ ਖਾਨ (ਪਛਮੀ ਪਾਕਿਸਤਾਨ) ਵਿਚ ਲਿਖਿਆ। ਇਸ ਗ੍ਰੰਥ ਦੀ ਹੋਰ ਕੋਈ ਪ੍ਰਤੀ ਕਿਧਰੋਂ ਨਹੀਂ ਮਿਲਦੀ।

10. ਗ੍ਰੰਥ ਨੰ: 6861 : ਇਸ ਗ੍ਰੰਥ ਦਾ ਨਾਮ 'ਭਗਤ ਮਾਲ ਭਾਖਾ ਸਟੀਕ' ਹੈ। ਜਿਸ ਦਾ ਟੀਕਾਕਾਰ ਪ੍ਰਿਯ ਦਾਸ ਹੈ। ਗ੍ਰੰਥ ਦੇ ਕੁੱਲ ਪੱਤਰੇ 156 ਹਨ। ਲਿਪੀ-ਕਾਲ 1925 ਬਿਕ੍ਰਮੀ ਲਿਖਾਰੀ ਰਾਮ ਰੂਪ।

11. ਗ੍ਰੰਥ ਨੰ: 6886 : ਇਹ ਗ੍ਰੰਥ ਨਾਭਾਦਾਸ ਦੀ 'ਭਗਤ ਮਲ' ਦਾ ਟੀਕਾ ਹੈ। ਜੋ ਕਵਿ ਕੀਰਤ ਸਿੰਘ ਦੀ ਰਚਨਾ ਹੈ। ਗ੍ਰੰਥ ਦੇ ਮੁਢਲੇ ਚਾਰ ਪੱਤਰੇ ਗੁੰਮ ਹੋਣ ਕਾਰਨ ਇਹ ਗ੍ਰੰਥ ਪੱਤਰਾ 5 ਤੋਂ 244 ਤੱਕ ਹੈ। ਲੇਖਨ-ਕਾਲ ਤੇ ਲਿਪੀ-ਕਾਲ ਬਾਰੇ ਕੋਈ ਸੂਚਨਾ ਨਹੀਂ ਮਿਲਦੀ।

12. ਗ੍ਰੰਥ ਨੰ: 2322 : 'ਪੋਥੀ ਪ੍ਰੇਮ ਅੰਬੋਧ' ਦਾ ਇਹ ਇਕ ਹੋਰ ਮਿਲਣ ਵਾਲਾ ਖਰੜਾ ਹੈ। ਇਹ ਮਿਤੀ ਹੀਨ ਹੈ। ਇਸ ਦੇ ਲਿਖਾਰੀ ਬਾਰੇ ਵੀ ਕੋਈ ਸੂਚਨਾ ਪ੍ਰਾਪਤ ਨਹੀਂ ਹੁੰਦੀ। ਪਿਛਲੇ ਪੱਤਰੇ ਫਟੇ ਹੋਣ ਕਰਕੇ ਇਹ ਪੁਸਤਕ ਅਧੂਰੀ ਹੈ।

**ਚੰਡੀਗੜ੍ਹ :**

ਇਸ ਸ਼ਹਿਰ ਵਿਚ ਪੰਜਾਬੀ ਯੂਨੀਵਰਸਿਟੀ ਦੀ ਲਾਇਬ੍ਰੇਰੀ, ਡਾ. ਸੁਰਿੰਦਰ ਸਿੰਘ ਕੋਹਲੀ ਦੀ ਨਿਜੀ ਲਾਇਬ੍ਰੇਰੀ ਅਤੇ ਸੈਂਟਰਲ ਪਬਲਿਕ ਲਾਇਬ੍ਰੇਰੀ ਵਿਚ ਕੁਝ ਹੱਥ-ਲਿਖਤ ਗ੍ਰੰਥ ਸੰਤ-ਸਾਹਿਤ ਨਾਲ ਸੰਬੰਧਿਤ ਹਨ ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :

**(ੳ) ਪੰਜਾਬ ਯੂਨੀਵਰਸਿਟੀ, ਲਾਇਬ੍ਰੇਰੀ :**

1. ਗ੍ਰੰਥ ਨੰ: 1178 : ਇਸ ਗ੍ਰੰਥ ਦਾ ਨਾਮ 'ਸ੍ਰੀ ਗੁਰਮਤਿ ਅਨੁਸਾਰ ਭਗਤਮਾਲ' ਹੈ ਅਤੇ ਇਸਦੇ 171 ਪੱਤਰੇ ਹਨ। ਇਸ ਵਿਚ ਕਬੀਰ ਬਾਣੀ ਦਾ ਪਰਮਾਰਥ ਹੈ। ਇਕ

ਸਲੋਕ ਦਾ ਪਰਮਾਰਥ ਭਗਤ ਰਵਿਦਾਸ ਜੀ ਪਾਸੋਂ ਵੀ ਕਰਵਾਇਆ ਗਿਆ ਹੈ ਜੋ ਪੱਤਰਾ 21-22 ਉਪਰ ਹੈ। ਗ੍ਰੰਥ ਦੇ ਹਰ ਪੱਤਰੇ ਉਤੇ ਚਾਰੇ ਪਾਸੇ ਰੰਗਦਾਰ ਹਾਸ਼ੀਆ ਹੈ। ਇਸ ਗ੍ਰੰਥ ਦਾ ਲੇਖਕ ਕਵੀ ਹਰਿ ਧਿਆਨ ਹੈ। ਇਹ ਕਵੀ ਕੌਣ ਹੈ ਇਸ ਬਾਰੇ ਕੋਈ ਜਾਣਕਾਰੀ ਨਹੀਂ ਮਿਲਦੀ। ਲੇਖਨ-ਕਾਲ ਬਾਰੇ ਗ੍ਰੰਥ ਵਿਚ ਮਿਲਦੀ ਸੂਚਨਾ ਅਨੁਸਾਰ ਇਹ ਗ੍ਰੰਥ 1656 ਸੰਮਤ ਨੂੰ ਸੰਪੂਰਨ ਹੋਇਆ:

ਸੰਮਤ ਸੋਲਾਂ ਸੈ ਸੁਭ ਭਈ ਬਿਕ੍ਰਮਜੀਧਿ ਛਪੰਜਾ ਮਾਹੀ॥
ਮਾਸ ਬਿਸਾਖ ਬੀਜ ਤਤਕਾਲੀ। ਕੀਉ ਪ੍ਰਸੰਗ ਖਰਮ ਤਤਵ ਹਾਲੀ॥
ਜੋ ਯਹ ਪੜ੍ਹ ਪ੍ਰੀਤ ਅਤਿ ਲਾਈ॥ ਨਿਸਚੇ ਵੋ ਬੈਕੁੰਠ ਕੋ ਜਾਈ॥

-ਪੱਤਰਾ 171

ਸਾਰਾ ਗ੍ਰੰਥ ਗੁਰਮੁਖੀ ਲਿਪੀ ਵਿਚ ਲਿਖਿਆ ਹੈ।

(ਅ) ਡਾ. ਸੁਰਿੰਦਰ ਸਿੰਘ ਕੋਹਲੀ : ਡਾਕਟਰ ਸਾਹਿਬ ਦੇ ਨਿਜੀ ਸੰਗ੍ਰਹਿਲੇ ਵਿਚ 'ਪੋਥੀ ਪ੍ਰੇਮ ਅੰਬੋਧ' ਨਾਮ ਦਾ ਇਕ ਗ੍ਰੰਥ ਹੈ ਜਿਸ ਦੇ 145 ਪੱਤਰਿਆਂ ਉਪਰ 'ਪਰਚੀਆਂ ਪ੍ਰੇਮ ਭਗਤਾਂ ਕੀਆਂ' ਹਨ। ਉਪਰੰਤ ਸੁਦਾਮਾ ਚਰਿਤ੍ਰ ਹਰੀ ਚੰਦ ਕ੍ਰਿਤ, ਕਥਾ ਸਤਜੁਗ ਪੁਰਾਤਮ ਕੀ, ਫੁਟਕਲ ਕਵਿਤਾ ਸੂਰਦਾਸ ਆਦਿ ਕਵੀਆਂ ਦੀ ਹੈ। ਗ੍ਰੰਥ 1' × 6" ਹੈ। ਲਿਖਾਰੀ ਰਾਕੈ ਸਿੰਘ, ਸਥਾਨ ਸ੍ਰੀ ਕੋਟ, ਤੇ ਲਿਪੀਕਾਲ 1780 ਸੰਮਤ ਹੈ।

ਬਾਕੀ ਹੋਰ ਕਿਸੇ ਸੰਸਥਾ ਵਿਚ ਕੋਈ ਗ੍ਰੰਥ ਨਹੀਂ ਮਿਲਿਆ।

**ਜੈਪੁਰ :-**

ਏਸ ਸ਼ਹਿਰ ਵਿਚ ਰਾਜਿਸਥਾਨ ਪ੍ਰਾਚਯ ਵਿਦਯਾ ਪ੍ਰਤਿਸ਼ਠਾਨ, ਸਿਟੀ ਪੈਲੇਸ ਦਾ ਪੋਥੀ ਖਾਨਾ, ਅਤੇ ਦਾਦੂ ਸੰਸਕ੍ਰਿਤ ਮਹਾਂ ਵਿਦਿਆਲਾ ਵਿਚ ਸੰਤ-ਸਾਹਿਤ ਨਾਲ ਸੰਬੰਧਤ ਸਾਮਗ੍ਰੀ ਮਿਲ ਜਾਂਦੀ ਹੈ। ਏਥੇ ਪ੍ਰਾਪਤ ਸਾਹਿਤ ਦਾ ਵੇਰਵਾ ਹੇਠ ਲਿਖੇ ਅਨੁਸਾਰ ਦਿੱਤਾ ਜਾਂਦਾ ਹੈ।

**ਦਾਦੂ ਸੰਸਕ੍ਰਿਤ ਮਹਾਂ ਵਿਦਿਆਲਾ, ਮੋਤੀ ਡੂੰਗਰੀ**

ਬਸਤਾ ਨੰ: 12 : ਸਾਡੀ ਖੋਜ-ਖੇਤਰ ਦਾ ਇਹ ਸਭ ਤੋਂ ਪੁਰਾਣਾ ਤੇ ਮਹੱਤ੍ਵ ਪੂਰਨ ਗ੍ਰੰਥ ਹੈ। ਜੋ ਸੰਮਤ 1693 ਅਰਥਾਤ 1636 ਈ. ਨੂੰ ਨਕਲ ਕੀਤਾ ਗਿਆ ਹੈ। ਇਸ ਦੇ ਪੱਤਰਾ ਨੰ: 208 ਤੋਂ 220 ਤਕ ਭਗਤ ਰੈਦਾਸ-ਬਾਣੀ ਮਿਲਦੀ ਹੈ। ਲਿਪੀ-ਕਾਰ ਸ੍ਰੀ ਘੜਸੀ ਰਾਮ

ਦਾ ਪੋਤਰਾ ਸ੍ਰੀ ਤੁਲਸੀ ਦਾਸ ਹੈ। ਸਾਰਾ ਗ੍ਰੰਥ ਕੀੜਿਆਂ ਦੇ ਕਬਜ਼ੇ ਵਿਚ ਹੈ। ਹੱਥ ਲਾਇਆਂ ਵਰਕੇ ਭੁਰਦੇ ਹਨ। ਬਹੁਤੇ ਵਰਕੇ ਜੁੜੇ ਹੋਏ ਹਨ।

ਬਸਤਾ ਨੰ: 2 ਇਸ ਗ੍ਰੰਥ ਵਿਚ ਸੰਤ ਦਾਦੂ ਦਯਾਲ, ਭਗਤ ਨਾਮਦੇਵ, ਕਬੀਰ, ਰੈਦਾਸ, ਗੁਰੂ ਨਾਨਕ, ਪੀਪਾ ਆਦਿ ਭਗਤਾਂ ਦੀ ਬਾਣੀ ਹੈ। ਰੈਦਾਸ-ਬਾਣੀ ਪੱਤਰਾ 137 ਤੋਂ 144 ਤਕ ਹੈ ਜਿਸ ਵਿਚ 78 ਪਦ, 6 ਸਾਖੀਆਂ ਤੇ ਤਿੰਨ ਆਰਤੀਆਂ ਹਨ। ਲਿਪੀ-ਕਾਲ ਸੰਮਤ 1733 ਲਿਪੀਕਾਰ ਸ੍ਰੀ ਨਰਹਰਿ ਦਾਸ, ਸਥਾਨ ਪਠਾਵਣ (ਰਾਜ.) ਗ੍ਰੰਥ ਦੇ ਕੁੱਲ ਪੱਤਰੇ 480 ਹਨ।

ਬਸਤਾ ਨੰ: 4 : ਇਹ ਗ੍ਰੰਥ ਬੜਾ ਸਾਫ ਤੇ ਸ਼ੁਧ ਲਿਖਿਆ ਹੋਇਆ ਹੈ। ਇਸ ਵਿਚ ਭਗਤ ਨਾਮਦੇਵ, ਕਬੀਰ, ਰੈਦਾਸ ਆਦਿ 58 ਸੰਤਾਂ ਦੀ ਬਾਣੀ ਹੈ। ਆਰੰਭ ਵਿਚ ਸੂਚੀ ਹੈ। ਭਗਤ ਰੈਦਾਸ-ਬਾਣੀ ਪੱਤਰਾ 208 ਤੋਂ 218 ਤਕ ਹੈ। ਜਿਸ ਵਿਚ 71 ਪਦ, 2 ਸਾਖੀਆਂ ਤੇ ਇਕ ਆਰਤੀ ਹੈ। ਲਿਪੀ-ਕਾਲ ਸੰਮਤ 1802, ਲਿਪੀਕਾਰ ਸ੍ਰੀ ਰਾਮ ਦਯਾਲ ਹੈ। ਕੁੱਲ ਪੱਤਰੇ 504 ਹਨ।

ਬਸਤਾ ਨੰ: 18 : ਇਸ ਗ੍ਰੰਥ ਦੇ ਪੱਤਰਾ ਨੰ: 233 ਤੋਂ 245 ਤਕ ਭਗਤ ਰੈਦਾਸ-ਬਾਣੀ ਦੇ 71 ਪਦ ਤੇ 2 ਸਾਖੀਆਂ ਮਿਲਦੀਆਂ ਹਨ। ਲਿਪੀ-ਕਾਲ ਸੰਮਤ 1805, ਲਿਪੀ-ਕਾਰ ਸ੍ਰੀ ਗੰਗਾ ਰਾਮ, ਲਿਪੀ-ਸਥਾਨ, ਰਾਣੀਲਾ (ਹਰਿਆਣਾ)।

ਬਸਤਾ ਨੰ: 3 : ਇਸ ਗ੍ਰੰਥ ਵਿਚ ਸੰਤ ਦਾਦੂ ਦਯਾਲ, ਭਗਤ ਨਾਮਦੇਵ, ਕਬੀਰ, ਰੈਦਾਸ, ਆਦਿਕ ਭਗਤਾਂ ਦੀ ਰਚਨਾ ਦਰਜ ਹੈ। ਭਗਤ ਰੈਦਾਸ-ਬਾਣੀ ਪੱਤਰਾ 181-90 ਤਕ ਹੈ ਜਿਸ ਵਿਚ 71 ਪਦ 6 ਸਾਖੀਆਂ ਤੇ ਇਕ ਆਰਤੀ ਹੈ। ਲਿਪੀ-ਕਾਲ ਸੰਮਤ 1811 ਲਿਪੀ-ਕਾਰ ਸ੍ਰੀ ਪ੍ਰੇਮ ਦਾਸ, ਚੇਲਾ ਸ੍ਰੀ ਚਰਨ ਦਾਸ।

ਬਸਤਾ ਨੰ: 8 ਇਸ ਗ੍ਰੰਥ ਵਿਚ ਬਾਕੀ ਭਗਤਾਂ ਤੋਂ ਬਿਨਾਂ ਪੱਤਰਾ ਨੰ: 209 ਤੋਂ 220 ਤਕ ਭਗਤ ਰੈਦਾਸ-ਬਾਣੀ ਦੇ 71 ਪਦ ਤੇ ਦੋ ਸਾਖੀਆਂ ਹਨ। ਲਿਪੀ-ਕਾਲ ਸੰਮਤ 1821, ਲਿਪੀ-ਕਾਰ ਸ੍ਰੀ ਰਾਮਧਨ ਅਤੇ ਲਿਪੀ-ਸਥਾਨ ਨਾਗੌਰ ਹੈ।

ਬਸਤਾ ਨੰ: 15 : ਇਸ ਗ੍ਰੰਥ ਦੇ ਪੱਤਰਾ ਨੰ: 316 ਤੋਂ 334 ਤਕ ਭਗਤ ਰੈਦਾਸ ਬਾਣੀ ਹੈ। ਲਿਪੀ-ਕਾਲ ਸੰਮਤ 1821 ਹੈ।

ਬਸਤਾ ਨੰ: 16 : ਇਸ ਗ੍ਰੰਥ ਦੇ ਪੱਤਰਾ ਨੰ: 273 ਤੋਂ 284 ਤਕ ਭਗਤ ਰੈਦਾਸ-

ਬਾਣੀ ਦੇ 87 ਪਦ, 4 ਸਾਖੀਆਂ ਤੇ ਤਿੰਨ ਆਰਤੀਆਂ ਹਨ। ਲਿਪੀ-ਕਾਲ ਸੰਮਤ 1828, ਲਿਪੀ-ਕਾਰ ਸ੍ਰੀ ਮੌਜੀ ਰਾਮ, ਸਥਾਨ ਕਾਲਹੌਰ।

ਬਸਤਾ ਨੰ: 19 : ਇਸ ਗ੍ਰੰਥ ਦੇ ਪੱਤਰਾ ਨੰ: 224 ਤੋਂ 238 ਤਕ ਭਗਤ ਰੈਦਾਸ-ਬਾਣੀ ਦੇ 70 ਪਦ, 2 ਸਾਖੀਆਂ ਤੇ ਤਿੰਨ ਆਰਤੀਆਂ ਹਨ। ਲਿਪੀ-ਕਾਰ ਸੰਮਤ 1833, ਲਿਪੀ-ਕਾਰ ਸ੍ਰੀ ਮੌਜੀ ਰਾਮ, ਲਿਪੀ-ਸਥਾਨ ਸਮਾਲ।

ਬਸਤਾ ਨੰ: 9 : ਇਸ ਗ੍ਰੰਥ ਦੇ ਪੱਤਰਾ ਨੰ: 207 ਤੋਂ 214 ਤਕ ਭਗਤ ਰੈਦਾਸ ਜੀ ਦੇ 71 ਪਦ ਤੇ 2 ਸਾਖੀਆਂ ਹਨ। ਲਿਪੀ-ਕਾਲ ਸੰਮਤ 1841, ਲਿਪੀ-ਕਾਲ ਸ੍ਰੀ ਰਾਮਧਨ ਦਾਸ, ਲਿਪੀ-ਸਥਾਨ ਨਾਗੌਰ ਹੈ।

ਬਸਤਾ ਨੰ: 21 : ਇਸ ਗ੍ਰੰਥ ਦੇ ਪੱਤਰਾ ਨੰ: 556 ਤੋਂ 567 ਤਕ ਭਗਤ ਰੈਦਾਸ-ਬਾਣੀ ਦੇ 74 ਪਦ, 2 ਸਾਖੀਆਂ ਤੇ ਤਿੰਨ ਆਰਤੀਆਂ ਹਨ। ਲਿਪੀ-ਕਾਲ ਸੰਮਤ 1843 ਲਿਪੀ-ਕਾਰ ਸ੍ਰੀ ਮੋਤੀ ਰਾਮ, ਸਥਾਨ, ਕਾਨਹੌਰ (ਰੋਹਤਕ) ਹੈ।

ਬਸਤਾ ਨੰ: 20 : ਇਸ ਗ੍ਰੰਥ ਦੇ ਪੱਤਰਾ ਨੰ: 227 ਤੋਂ 240 ਤਕ ਭਗਤ ਰੈਦਾਸ-ਬਾਣੀ ਦੇ 70 ਪਦ 2 ਸਾਖੀਆਂ ਤੇ ਤਿੰਨ ਆਰਤੀਆਂ ਹਨ। ਲਿਪੀ-ਕਾਲ ਸੰਮਤ 1844, ਲਿਪੀ-ਕਾਰ ਸ੍ਰੀ ਮੋਤੀ ਰਾਮ, ਲਿਪੀ-ਸਥਾਨ ਕਾਨਹੌਰ (ਰੋਹਤਕ) ਹੈ।

ਬਸਤਾ ਨੰ: 25 : ਇਸ ਗ੍ਰੰਥ ਦੇ ਪੱਤਰਾ ਨੰ: 266 ਤੋਂ 280 ਤਕ ਭਗਤ ਰੈਦਾਸ-ਬਾਣੀ ਦੇ 80 ਪਦ ਤੇ 4 ਸਾਖੀਆਂ ਹਨ। ਲਿਪੀ-ਕਾਲ ਸੰਮਤ 1845, ਲਿਪੀ-ਕਾਰ ਸ੍ਰੀ ਪ੍ਰਾਗ ਦਾਸ,ਸਥਾਨ ਭਾਊ (ਰੋਹਤਕ) ਹੈ।

ਬਸਤਾ ਨੰ: 10 : ਇਹ ਗ੍ਰੰਥ ਗੁਟਕੇ ਵਾਂਗ ਆਟੀਦਾਰ ਜਿਲਦ ਵਾਲਾ ਹੈ। ਇਸ ਦੇ ਪੱਤਰਾ ਨੰ: 199-210 ਤਕ ਭਗਤ ਰੈਦਾਸ-ਬਾਣੀ ਦੇ 71 ਪਦ ਤੇ 2 ਸਾਖੀਆਂ ਹਨ। ਲਿਪੀ-ਕਾਲ ਸੰਮਤ 1847, ਲਿਪੀਕਾਰ ਸ੍ਰੀ ਦੇਬੀ ਦਾਸ, ਲਿਪੀ-ਸਥਾਨ ਅਲੇਵਾ (ਹਰਿਆਣਾ) ਹੈ।

ਬਸਤਾ ਨੰ: 27 : ਇਸ ਗ੍ਰੰਥ ਦੇ ਪੱਤਰਾ ਨੰ: 231 ਤੋਂ 245 ਤਕ ਭਗਤ ਰੈਦਾਸ-ਬਾਣੀ ਦੇ 72 ਪਦ ਤੇ 2 ਸਾਖੀਆਂ ਹਨ। ਲਿਪੀ-ਕਾਲ ਸੰਮਤ 1853, ਲਿਪੀ-ਕਾਰ ਭਗਵਾਨ ਦਾਸ, ਸਥਾਨ ਮਾਚਰਿਵਾਸ਼ (ਜੈਪੁਰ)।

ਬਸਤਾ ਨੰ: 17 : ਇਸ ਗ੍ਰੰਥ ਦੇ ਪੱਤਰਾ ਨੰ: 163 ਤੋਂ 182 ਤਕ ਰੈਦਾਸ-ਬਾਣੀ

ਦੇ 80 ਪਦ ਤੇ 4 ਸਾਖੀਆਂ ਹਨ। ਲਿਪੀ-ਕਾਲ 1866, ਲਿਪੀ-ਕਾਲ ਸ੍ਰੀ ਪ੍ਰਿਥਵੀ ਰਾਮ ਲਿਪੀ-ਸਥਾਨ ਬਦੂਵੀ (ਜੈਪੁਰ) ਹੈ।

ਬਸਤਾ ਨੰ: 5 : ਇਹ ਗ੍ਰੰਥ ਗੁਟਕੇ ਵਰਗਾ ਹੈ। ਇਸ ਦੇ ਪੱਤਰਾ ਨੰ: 580 ਤੋਂ 610 ਤਕ ਭਗਤ ਰੈਦਾਸ-ਬਾਣੀ ਉਪਲਬੱਧ ਹੈ ਜਿਸ ਵਿਚ 80 ਪਦ ਸਾਖੀਆਂ ਹਨ। ਲਿਪੀ-ਕਾਲ ਸੰਮਤ 1869 ਹੈ।

ਬਸਤਾ ਨੰ: 6 : ਇਹ ਗ੍ਰੰਥ ਵੀ ਗੁਟਕੇ ਵਰਗਾ ਹੈ। ਇਸ ਦੇ ਪੱਤਰਿਆਂ ਦੇ ਹਾਸ਼ੀਏ ਨੂੰ ਸੁੰਦਰ ਵੇਲ ਬੂਟਿਆਂ ਨਾਲ ਸ਼ਿੰਗਾਰਿਆ ਹੋਇਆ ਹੈ। ਬਾਕੀ ਭਗਤਾਂ ਤੋਂ ਇਲਾਵਾ ਭਗਤ ਰੈਦਾਸ-ਬਾਣੀ ਪੱਤਰਾ 254 ਤੋਂ 266 ਤਕ ਮਿਲਦੀ ਹੈ ਜਿਸ ਵਿਚ 70 ਪਦ ਤੇ 2 ਸਾਖੀਆਂ ਹਨ। ਲਿਪੀ-ਕਾਲ ਸੰਮਤ 1880, ਲਿਪੀ-ਕਾਰ ਸ੍ਰੀ ਗੋਵਿੰਦ ਦਾਸ, ਲਿਪੀ-ਸਥਾਨ ਜਮਾਲ (ਉਦੇਪੁਰ) ਹੈ।

ਬਸਤਾ ਨੰ: 16-ਬੀ: ਇਹ ਗ੍ਰੰਥ ਖੁਲ੍ਹੇ ਪੱਤਰਿਆਂ ਵਿਚ ਹੈ। ਇਸ ਵਿਚ ਭਗਤ ਨਾਮਦੇਵ, ਕਬੀਰ, ਰੈਦਾਸ ਆਦਿ ਦੀ ਰਚਨਾ ਸੁਤੰਤਰ ਪੱਤਰਾ ਨੰਬਰ ਤੋਂ ਸ਼ੁਰੂ ਹੁੰਦੀ ਹੈ। ਭਗਤ ਰੈਦਾਸ-ਬਾਣੀ ਤੀਸਰੇ ਨੰਬਰ ਉਤੇ ਹੈ ਜਿਸ ਵਿਚ 81 ਪਦ ਤੇ 4 ਸਾਖੀਆਂ ਹਨ। ਲਿਪੀ-ਕਾਲ ਸੰਮਤ 1880, ਲਿਪੀ-ਕਾਰ ਸਾਧੂ ਕਾਨੜ ਦਾਸ।

ਬਸਤਾ ਨੰ: 16 : ਇਸ ਗ੍ਰੰਥ ਦੇ ਪੱਤਰਾ ਨੰ: 276 ਤੋਂ 289 ਤਕ ਭਗਤ ਰੈਦਾਸ-ਬਾਣੀ ਦੇ 82 ਪਦ ਤੇ 4 ਸਾਖੀਆਂ ਹਨ। ਲਿਪੀ-ਕਾਲ ਸੰਮਤ 1941, ਲਿਪੀ-ਸਥਾਨ ਉਭਲਾ।

ਬਸਤਾ ਨੰ: 11 : ਇਸ ਗ੍ਰੰਥ ਦੇ ਪੱਤਰਾ ਨੰ: 282 ਤੋਂ 293 ਤਕ ਭਗਤ ਰੈਦਾਸ-ਬਾਣੀ ਦੇ 80 ਪਦ ਤੇ 4 ਸਾਖੀਆਂ ਹਨ। ਲਿਪੀ-ਕਾਲ ਆਦਿ ਬਾਰੇ ਕੋਈ ਸੂਚਨਾ ਨਹੀਂ।

ਰਾਜਿ: ਪ੍ਰਾਚਯ ਸ਼ੋਧ ਪ੍ਰਤਿਸ਼ਠਾਨ :- ਸਵਰਗੀ ਪੰਡਤ ਹਰੀ ਨਰਾਇਣ ਪ੍ਰੋਹਤ ਵਲੋਂ ਦਾਨ ਕੀਤੇ ਗ੍ਰੰਥਾਂ ਵਿਚੋਂ ਹੇਠ ਲਿਖੇ ਗ੍ਰੰਥਾਂ ਵਿਚ ਸੰਤ-ਸਾਹਿਤ ਪ੍ਰਾਪਤ ਹੁੰਦਾ ਹੈ।

ਹੱਥ ਲਿਖਿਤ ਗ੍ਰੰਥ ਨੰ: 34 : ਇਹ ਗ੍ਰੰਥ ਕੀੜਿਆਂ ਖਾਧਾ, ਪੱਤਰੇ ਭੁਰੇ ਹੋਏ, ਜਿਲਦ ਉਖੜੀ ਤੇ ਬੁਰੀ ਹਾਲਤ ਵਿਚ ਹੈ। ਇਸ ਵਿਚਲੀ ਰਚਨਾ ਪੜ੍ਹਨੀ ਔਖੀ ਹੈ। ਕਿਉਂਕਿ ਕੀੜਿਆਂ ਨੇ ਪੱਤਰੇ ਖਾ ਖਾ ਕੇ ਥਾਂ ਥਾਂ ਤੋਂ ਪਾਠ ਖੰਡਿਤ ਕੀਤਾ ਹੋਇਆ ਹੈ। ਭਗਤ ਰੈਦਾਸ ਦੇ 70 ਪਦ ਤੇ 2 ਸਾਖੀਆਂ ਪੱਤਰਾ 235-47 ਤਕ ਹਨ। ਉਂਞ ਇਹ ਗ੍ਰੰਥ ਬੜਾ ਮਹੱਤਵ ਪੂਰਨ ਹੈ ਕਿਉਂਕਿ ਇਸਦਾ ਲਿਪੀ-ਕਾਲ 1715 ਸੰਮਤ ਹੈ। ਇਸ ਵਿਚ ਸ੍ਰੀ ਪੀਪਾ, ਕਬੀਰ,

ਨਾਮਦੇਵ, ਰੈਦਾਸ, ਨਾਨਕ, ਤ੍ਰਿਲੋਚਨ, ਬੇਣੀ, ਰਾਮਾਨੰਦ, ਸਧਨਾ, ਸੇਨ, ਧੰਨਾ, ਜੈਦੇਵ, ਪਰਮਾਨੰਦ, ਰਜਬ, ਜਗਜੀਵਨ, ਰਾਂਕਾ, ਕਾਨ੍ਹਾਂ, ਕਾਜੀ ਮੁਹੰਮਦ, ਗੋਰਖ ਨਾਥ, ਚੈਨ ਦਾਸ, ਜਨ ਗੋਪਾਲ, ਜੈਮਲ ਸੁੰਦਰਦਾਸ ਜੀ, ਆਦਿ 256 ਭਗਤਾਂ, ਦੀਆਂ ਪਰਚੀਆਂ ਤੇ ਬਾਣੀ ਹੈ। ਗ੍ਰੰਥ ਦੇ ਕੁੱਲ 580 ਪੱਤਰੇ ਹਨ। ਲਿਪੀ-ਕਾਲ ਆਦਿ ਬਾਰੇ ਸੂਚਨਾ ਇਸ ਤਰ੍ਹਾਂ ਹੈ:

ਸੰਮਤ 1715 ਬਰਖੇ ਸ਼ਾਕੇ 1580 ਮਹਾਂ ਸ਼ਾਂਗਲਿਕ
ਫਲਗੁਣ ਮਾਸੇ ਸੁਕਲ ਪਕਸ਼ੇ ਤ੍ਰੌਦਸਾ 13 ਗੁਰੂ ਕਾਜਰੇ।।

ਤਿਹੂਪੁਰ ਮਧੇ ਸੁਆਮੀ ਪਿਰਾਗ ਜੀ ਸਿਸ ਸੁਆਮੀ ਮਾਧੋਦਾਸ ਜੀ ਤਤਸਿਸ਼ਯ ਵਿੱਦ੍ਰਾਵਨੇ ਨਾਲੇਖਆਤਮਰਥੇ।।

ਹੱਥ-ਲਿਖਤ ਗ੍ਰੰਥ ਨੰ: 12 : ਇਸ ਗ੍ਰੰਥ ਦੇ ਆਰੰਭ ਵਿਚ ਭਗਤ ਕਬੀਰ ਸਾਖੀ (1-20) ਦਾਦੂ-ਬਾਣੀ (21-86) ਉਪਰੰਤ ਗੋਰਖ ਬਾਣੀ ਸ਼ੇਖ ਬਹਾਵਦੀ ਤੇ ਕਾਜੀ ਮਹਿਮੂਦ ਦੀ ਰਚਨਾ ਹੈ। ਏਸ ਤੋਂ ਬਾਅਦ ਭਗਤ ਰੈਦਾਸ (118-26), ਸਧਨਾ (126-172), ਤ੍ਰਿਲੋਚਨ (172-73), ਪੀਪਾ (173-75), ਧੰਨਾ (175-78), ਪਰਮਾਨੰਦ (178-201), ਨਾਮਦੇਵ (201-13), ਕਬੀਰ ਪਦ (213-62) ਅਤੇ ਫੇਰ ਸੁੰਦਰ ਦਾਸ, ਰਜਬ, ਤੇ ਬਜੀਦ ਦੇ ਪਦ ਹਨ। ਅੰਤ ਉਤੇ ਭਗਤ ਰੈਦਾਸ ਕ੍ਰਿਤ 'ਪ੍ਰਹਲਾਦ ਚਰਿਤ੍ਰ' ਵੀ ਹੈ ਜਿਸ ਦੇ 13 ਬੰਦ ਹਨ। ਪੱਤਰਾ 324-25 ਉਤੇ "ਕਬੀਰ-ਰੈਦਾਸ ਗੋਸਟਿ" ਭੀ ਹੈ ਜਿਸ ਦੇ 41 ਬੰਦ ਹਨ। ਲਿਪੀ-ਕਾਲ ਆਦਿ ਬਾਰੇ ਸੂਚਨਾ ਇਸ ਤਰ੍ਹਾਂ ਹੈ:

"ਸੰਮਤ 1741 ਜੇਠ ਮਾਸੇ ਥਾਵਰ ਵਾਰੇ, ਤਿਥਨਾ/8/
ਦੀਨਤ ਮੈ ਲਿਖੀ ਪ੍ਰਤਿ ਸਵਾਮੀ ਸਾਂਈ ਦਾਸ ਜੀ ਕੀ ਸੁਲਿਖਤ।।"-ਪੱਤਰਾ 290

1. ਹੱਥ-ਲਿਖਿਤ ਗ੍ਰੰਥ 2 : ਇਸ ਗ੍ਰੰਥ ਵਿਚ ਸੰਤ ਦਾਦੂ ਦਯਾਲ ਜੀ ਦੀ ਬਾਣੀ ਤੋਂ ਬਾਦ ਭਗਤ ਕਬੀਰ ਸਾਹਿਬ ਦੀ ਰਚਨਾ (ਪੱਤਰਾ 152-82, 321-75) ਨਾਮਦੇਵ (183-265, 375-83, 406-8) ਭਗਤ ਰੈਦਾਸ (265-76, 383-84) ਅਤੇ ਫੇਰ ਹਰਦਾਸ, ਰਜਬ ਜਗਜੀਵਨ, ਸੁੰਦਰ ਦਾਸ ਆਦਿ ਦੀ ਰਚਨਾ ਹੈ। ਕੁਲ 32 ਕ੍ਰਿਤਾਂ ਹਨ ਤੇ ਪੱਤਰਾ ਸੰਖਿਆ 577 ਹੈ। ਗ੍ਰੰਥ ਦੇ ਅੰਤ ਉਤੇ ਲਿਪੀ-ਕਾਲ ਆਦਿ ਬਾਰੇ ਇਸ ਪ੍ਰਕਾਰ ਦੀ ਸੂਚਨਾ ਹੈ:

"ਸਵਾਮੀ ਦਾਦੂ ਦਯਾਲ ਜੀ ਕਾ ਸਿਖ ਬਾਬਾ ਬਨਵਾਰੀ ਦਾਸ ਜੀ ਕਾ ਸਿਖ ਬਾਬਾ ਛਬੀਲ ਦਾਸ ਜੀ ਤਿਨ ਕਾ ਸਿਖ ਬਾਬਾ ਸ਼ਯਾਮ ਦਾਸ ਜੀ ਕਾ ਸਿਖ ਬਾਬਾ ਨਾਰਾਯਣ

> ਦਾਸ ਜੀ ਕਾ ਸਿਖ ਦਯਾ ਰਾਮ ਜੀ ਕਾ ਸਿਖ ਬਾਬਾ ਮੌਜੀ ਰਾਮ ਜੀ ਖਾਨ ਪੁਰੀਆ ਤਿਨ ਕਾ ਸਿਖ ਦਾਸਾਨ ਦਾਸ ਖਾਨਾ ਜਾਦ ਗੁਲਾਮ ਸਨੇਹੀ ਰਾਮ ਤਿਨ ਲਿਖੀ ਪੋਥੀ ਵਾਚਣੈ ਵਾਸਤੇ॥ ......ਸੰਬਤ ਅਠਾਰਾਂ ਸੌ ਉਣਾਜਾਸਾ॥ 18//49// ਮਾਹਿ ਬਦੀ ਨੌਮੀ ਵਾਰ ਐਤਵਾਰ ਦਿਨ ਪੋਥੀ ਸੰਪੂਰਣ ਭਈ॥

2. ਹੱਥ-ਲਿਖਿਤ ਗ੍ਰੰਥ ਨੰ: 3 : ਏਸ ਗ੍ਰੰਥ ਵਿਚ ਸੰਤ ਦਾਦੂ-ਬਾਣੀ, ਜਨਗੋਪਾਲ ਜੀ ਦੀ ਲਿਖੀ ਦਾਦੂ ਜਨਮ ਲੀਲਾ ਤੋਂ ਇਲਾਵਾ ਅਨੰਤ ਦਾਸ ਰਚਿਤ ਭਗਤ ਤ੍ਰਿਲੋਚਨ ਪਰਚੀ (452-55), ਪੀਪਾ ਪਰਚੀ (455-528), ਨਾਮਦੇਵ (528-32), ਕਬੀਰ (532-54) ਤੇ ਰੈਦਾਸ ਪਰਚੀ (554-73) ਆਦਿ ਹੈ। ਗ੍ਰੰਥ ਦੇ ਕੁੱਲ 573 ਪੱਤਰੇ ਹਨ। ਗ੍ਰੰਥ ਦੇ ਲਿਪੀ-ਕਾਲ ਆਦਿ ਬਾਰੇ ਸੂਚਨਾ ਏਸ ਪ੍ਰਕਾਰ ਹੈ:

> ਬਾਬਾ ਜੀ ਕਲਯਾਣ ਦਾਸ ਜੀ ਕਾ ਸਿਖ ਪ੍ਰਾਗ ਦਾਸ ਜੀ ਕਾ ਸਿਖ ਮਰਾਨੀ ਰਾਮ ਜੀ ਕਾ ਸਿਖ ਰਾਮ ਕਿਸ਼ਨ ਜੀ ਕਾ ਸਿਖ ਸੰਤ ਦਾਸ ਥਾਨਾ ਜਾਦ ਗੁਲਾਮ ਪਠਨਾਰਥੇ ਚਲੀ ਸੁਥਾਨੇ ਅਕਬਰ ਗੰਜ ਮੇ ਪੋਥੀ ਸੰਪੂਰਣ ਸੰਮਤ//18//58//--ਪੱਤਰਾ 573

ਹੱਥ-ਲਿਖਿਤ ਗ੍ਰੰਥ ਨੰ: 8 : ਏਹ ਗੁਟਕਾ ਮੂਲ ਰੂਪ ਵਿਚ ਸੇਵਾਦਾਸ ਦੀ ਬਾਣੀ ਦਾ ਹੈ ਪਰ ਕੁੱਝ ਪਦ ਹਰੀਦਾਸ, ਗੋਰਖ ਨਾਥ, ਭਗਤ ਨਾਮਦੇਵ (184-87), ਰੈਦਾਸ (287-90) ਪੀਪਾ (190-93), ਕਬੀਰ (193-96) ਅਤੇ ਫੇਰ ਜਗਜੀਵਨ, ਖੇਮਦਾਸ, ਜੀਵਨ ਦਾਸ ਜਨਗੋਪਾਲ ਸੁੰਦਰ ਦਾਸ ਆਦਿ 29 ਭਗਤਾਂ ਦੀ ਰਚਨਾ ਹੈ। ਭਗਤ ਰੈਦਾਸ ਜੀ ਦੇ 9 ਪਦ ਹਨ ਜਿਨ੍ਹਾਂ ਵਿਚੋਂ 2 ਪਦ ਕੇਵਲ ਏਸੇ ਗ੍ਰੰਥ ਵਿਚ ਹੀ ਹਨ ਹੋਰ ਕਿਸੇ ਵਿਚ ਨਹੀਂ ਮਿਲਦੇ। ਗ੍ਰੰਥ ਦੇ ਕੁੱਲ 431 ਪੱਤਰੇ ਹਨ। ਲਿਪੀ-ਕਾਲ ਆਦਿ ਬਾਰੇ ਸੂਚਨਾ ਇਸ ਤਰ੍ਹਾਂ ਹੈ:

> ਸੁਆਮੀ ਸ੍ਰੀ ਦਰਸਣ ਦਾਸ ਜੀ ਕਾ ਸਿਖ ਮੁਕਨ ਦਾਸ ਤਿਨ ਕੇ ਰਾਮ ਰਾਮ ਬਾਚੈ ਸੁਣੈ ਜਾਸ ਲਿਖਿਤ ਗਾਂਵ ਰਾਮ ਸਾ ਮਧੇ ਪੋਥੀ ਏਗਾਂ ਕੀਛੇ ਸੰਬਤ 1886// ਮਿਤੀ ਬੈਸਾਖ ਸੁਦਿ ਪੰਚਮੀ ਵਾਰ ਸ਼ੁਕਰਵਾਰ॥

ਹੱਥ-ਲਿਖਿਤ ਗ੍ਰੰਥ ਨੰ: 154 : ਏਹ ਗ੍ਰੰਥ ਵੀ ਮੂਲ ਗ੍ਰੰਥ ਦੀ ਨਕਲ ਹੈ ਜਿਸ ਦਾ ਲਿਪੀ-ਕਾਲ 1853 ਸੰਮਤ ਬਰਖੇ ਫਾਗਨ ਮਾਸੇ ਸੀ ਤੇ ਇਸ ਗ੍ਰੰਥ ਦਾ ਲਿਪੀ-ਕਰਤਾ ਹੋਰੀ ਰਾਮ ਜੀ ਦਾਸ ਸੀ। ਏਸ ਗ੍ਰੰਥ ਨੂੰ ਗੋਪੀ ਚੰਦ ਸ਼ਰਮਾ ਗੌੜ ਜੈਪੁਰ ਵਾਲੇ ਨੇ 26 ਫਰਵਰੀ 1946 ਨੂੰ ਨਕਲ ਕੀਤਾ। ਏਸ ਗ੍ਰੰਥ ਵਿਚ ਸੰਤ ਦਾਦੂ, ਜਗਜੀਵਨ, ਕਬੀਰ, ਭਗਤ ਰੈਦਾਸ,

ਰਜਬ, ਗੁਰੂ ਨਾਨਕ, ਵਜੀਦ, ਰਾਂਕਾ, ਗਰੀਬ ਦਾਸ, ਫਰੀਦ, ਤੁਲਸੀ ਦਾਸ ਆਦਿ ਦੀ ਰਚਨਾ ਹੈ। ਭਗਤ ਰੈਦਾਸ ਦੀ ਇਕੋ ਇਕ ਸਾਖੀ ਹੈ ਹੋਰ ਕੋਈ ਰਚਨਾ ਨਹੀਂ ਮਿਲਦੀ।

**ਹੱਥ-ਲਿਖਿਤ ਗ੍ਰੰਥ ਨੰ: 4 :** ਏਸ ਗੁਟਕੇ ਵਿਚ ਵਖੋ-ਵਖ 12 ਭਗਤਾਂ ਦੀ ਬਾਣੀ ਹੈ ਜੋ ਪੱਤਰਾ 252-390 ਤਕ ਹੈ। ਇਸ ਤੋਂ ਪਹਿਲਾਂ ਦਾਦੂ-ਬਾਣੀ ਹੈ। ਪੱਤਰਾ 360-90 ਤਕ ਭਗਤ ਨਾਮਦੇਵ, ਕਬੀਰ ਤੇ ਰੈਦਾਸ ਦੇ ਫੁਟਕਲ ਸ਼ਬਦ ਹਨ। ਏਸ ਗ੍ਰੰਥ ਦੇ ਰਚਨਾ-ਕਾਲ ਲਿਪੀ-ਕਾਲ ਆਦਿ ਬਾਰੇ ਕੋਈ ਸੂਚਨਾ ਨਹੀਂ ਮਿਲਦੀ।

**ਹੱਥ ਲਿਖਿਤ ਗ੍ਰੰਥ ਨੰ: 76 :** ਏਸ ਗ੍ਰੰਥ ਉਤੇ ਪੱਤਰਾ ਨੰਬਰ 138 ਤੋਂ ਬਾਦ ਕੀੜਿਆਂ ਦਾ ਮੁਕੰਮਲ ਕਬਜ਼ਾ ਹੈ। ਇਸ ਵਿਚ ਸੰਤ ਦਾਦੂ-ਬਾਣੀ, ਭਗਤ ਕਬੀਰ-ਬਾਣੀ, ਨਾਮਦੇਵ-ਬਾਣੀ ਤੇ ਭਗਤ ਰੈਦਾਸ-ਬਾਣੀ ਹੈ। ਭਗਤ ਰੈਦਾਸ-ਬਾਣੀ ਦੇ 83 ਪਦ ਤੇ 4 ਸਾਖੀਆਂ ਹਨ। ਕੀੜੇ ਲਗੇ ਹੋਣ ਕਾਰਨ ਪੱਤਰੇ ਨੰਬਰ ਫਟੇ ਹੋਏ ਹਨ। ਸੰਨ ਸੰਮਤ ਬਾਰੇ ਕੋਈ ਸੂਚਨਾ ਨਹੀਂ ਮਿਲਦੀ।

**ਹੱਥ ਲਿਖਿਤ ਗ੍ਰੰਥ ਨੰ: 155 :** ਏਹ ਗ੍ਰੰਥ ਕਿਸੇ ਮੂਲ ਹੱਥ-ਲਿਖਿਤ ਗ੍ਰੰਥ ਦੀ ਨਕਲ ਹੈ ਜਿਸਦਾ ਨਾਮ 'ਭਗਤ ਵਿਰਧਾਵਲੀ' ਹੈ। ਇਹ ਕਿੱਥੋਂ ਕਿਸ ਨੇ ਨਕਲ ਕੀਤਾ ਏਸ ਬਾਰੇ ਕੋਈ ਸੂਚਨਾ ਨਹੀਂ ਮਿਲਦੀ।

**ਹੱਥ-ਲਿਖਿਤ ਗ੍ਰੰਥ ਨੰ: 74 :** ਇਸ ਗ੍ਰੰਥ ਵਿਚ ਸੰਤ ਦਾਦੂ ਜੀ ਦੀ ਰਚਨਾ, ਉਪਰੰਤ ਭਗਤ ਕਬੀਰ (176-289), ਨਾਮਦੇਵ (289-312), ਰੈਦਾਸ (312-327), ਹਰਦਾਸ (327-47), ਗੁਰੂ ਨਾਨਕ (348-55), ਫਰੀਦ (388-92), ਤ੍ਰਿਲੋਚਨ (396-97) ਆਦਿ ਦੀ ਬਾਣੀ ਪਿਛੋਂ ਨਾਥ-ਸੰਪ੍ਰਦਾਇ ਤੇ ਦਾਦੂ ਪੰਥੀ ਸੰਤਾਂ ਦੀ ਰਚਨਾ ਹੈ। ਭਗਤ ਰੈਦਾਸ ਜੀ ਦੇ 86 ਪਦ ਤੇ 4 ਸਾਖੀਆਂ ਹਨ। ਲਿਖਾਵਟ ਤੋਂ ਇਹ ਗ੍ਰੰਥ ਬਹੁਤ ਪੁਰਾਣਾ ਨਹੀਂ ਲਗਦਾ ਪਰ ਇਸ ਦੀ ਹਾਲਤ ਬਹੁਤ ਖਸਤਾ ਹੈ, ਪੱਤਰੇ ਭੁਰਦੇ ਹਨ ਤੇ ਸਿਉਂਕ ਲਗ ਚੁੱਕੀ ਹੈ। ਕੁੱਲ ਪੱਤਰੇ 586 ਹਨ, ਲਿਪੀ-ਕਾਲ ਬਾਰੇ ਕੋਈ ਸੂਚਨਾ ਨਹੀਂ ਦਿੱਤੀ ਗਈ।

**(ਅ) ਸਿਟੀ ਪੈਲੇਸ (ਪੋਥੀਖਾਨਾ) ਜੈਪੁਰ:**

ਇਹ ਸੰਸਥਾ ਜੈਪੁਰ ਦੇ ਰਾਜ ਘਰਾਣੇ ਦੀ ਨਿੱਜੀ ਮਾਲਕੀਅਤ ਹੈ। ਏਥੇ ਵੀ ਸੰਤ-ਸਾਹਿੱਤ ਦਾ ਅਛਾ-ਖਾਸਾ ਸੰਗ੍ਰਹਿ ਹੈ। ਜਿਸ ਦੀ ਬੜੇ ਸੁਚੱਜੇ ਢੰਗ ਨਾਲ ਸੰਭਾਲ ਕੀਤੀ ਹੋਈ ਹੈ। ਏਥੇ ਪ੍ਰਾਪਤ ਗ੍ਰੰਥਾਂ ਦਾ ਵਿਵਰਣ ਇਸ ਤਰ੍ਹਾਂ ਹੈ:

**ਹੱਥ-ਲਿਖਿਤ ਗ੍ਰੰਥ ਨੰ: 3321 :** ਇਹ ਗ੍ਰੰਥ ਵੀ ਗੁਟਕੇ ਵਰਗਾ ਹੈ। ਇਸ ਵਿਚ

ਭਗਤ ਪੀਪਾ, ਨਾਮਦੇਵ, ਤ੍ਰਿਲੋਚਨ, ਕਬੀਰ ਅਤੇ ਅੰਤ ਉਤੇ ਰੈਦਾਸ ਪਰਚੀ ਹੈ। ਰੈਦਾਸ ਪਰਚੀ ਦੇ ਕੁੱਲ 84 ਬੰਦ ਹਨ। ਭਗਤ ਰੈਦਾਸ ਤੋਂ ਬਾਦ ਫੁਟਕਲ ਕਵਿਤਾ ਹੈ। ਗ੍ਰੰਥ ਦਾ ਲਿਪੀ-ਕਾਲ ਸੰਮਤ 1744-/1687 ਈ. ਹੈ। ਤੇ 13 ਲਾਈਨਾਂ ਪ੍ਰਤੀ ਪੱਤਰਾ।

**ਹੱਥ-ਲਿਖਤ ਗ੍ਰੰਥ ਨੰ:** 2987 : ਇਹ ਗ੍ਰੰਥ ਗੁਟਕੇ ਵਰਗਾ ਹੈ। ਜਿਸ ਵਿਚ ਭਗਤ ਰੈਦਾਸ, ਕਬੀਰ, ਪੀਪਾ ਤੇ ਧੰਨਾ ਭਗਤ ਦੀ ਪਰਚੀ ਹੈ। ਭਗਤ ਰਵਿਦਾਸ ਪਰਚੀ ਆਰੰਭ ਵਿਚ ਹੀ ਹੈ ਜਿਸ ਦੇ 218 ਬੰਦ ਹਨ। ਲਿਪੀ-ਕਾਲ ਸੰਮਤ 1767/1707 ਈ. ਹੈ।

**ਹੱਥ-ਲਿਖਤ ਗ੍ਰੰਥ ਨੰ:** 2440 : ਇਸ ਗ੍ਰੰਥ ਦੇ ਕੁੱਲ 503 ਪੱਤਰੇ ਹਨ ਜਿਸ ਵਿਚ ਸੂਰਦਾਸ, ਰਾਮਾਨੰਦ, ਆਸਾਨੰਦ, ਸੰਤ ਦਾਦੂ ਦਯਾਲ, ਭਗਤ ਨਾਮਦੇਵ, ਰੈਦਾਸ (333-44) ਗਰੀਬ ਦਾਸ, ਗੋਰਖ ਨਾਥ, ਫਰੀਦ, ਧੰਨਾ, ਆਦਿ ਭਗਤਾਂ ਦੀ ਰਚਨਾ ਹੈ। ਭਗਤ ਰੈਦਾਸ ਜੀ ਦੇ 82 ਪਦ ਤੇ 4 ਸਾਖੀਆਂ ਹਨ। ਲਿਪੀ-ਕਾਲ ਸੰਮਤ 1794/1737 ਈ. ਹੈ। ਇਸ ਬਾਰੇ ਗ੍ਰੰਥ ਉਤੇ ਸੂਚਨਾ ਇਸ ਤਰ੍ਹਾਂ ਮਿਲਦੀ ਹੈ:

ਰਾਮ ਕ੍ਰਿਸ਼ਨ ਲੇਖਕ ਪ੍ਰਥਮ।। ਦੁਤਯੋ ਪ੍ਰੇਮ ਜੁ ਦਾਸ।।
ਗੁਨਹਰ ਨਾਥ ਸਮੀਪ ਸੁਚਤੁ।। ਪੰਚਮ ਚਰਣ ਜੁ ਮਾਸ।।
ਸਾ ਰੁਦੇ ਰੂਪ ਛਿਮ ਦਿਸਾ।। ਨਗਰ ਪੈ ਕਰਣਿ ਥਾਨ।।
ਪੁਸਤਕ ਲਿਖ ਪੂਰਨ ਕੀਯੋ।। ਪਾਠਕ ਰਾਘੋ ਜਾਨੁ।।
ਸਤਰ ਸੈ ਚੋਰਾਂਣਵੇਂ ਵਰਸੇ। ਕਾਰਦ੍ਵਿਤਯਮ ਪਕਸ਼ ਚੌਦਸ ਹਰਖੇ।।
ਪੁਸਤਕ ਪੂਰਣ ਪ੍ਰਮਾਰਥ ਮੈਂ।। ਲੇਖਕ ਪਾਠਕ ਦਾਦੂ ਪੰਥ ਮੈਂ।।

(ਪੱਤਰਾ ਪ੦੩)

**ਜੋਧਪੁਰ:**

ਇਸ ਸਹਿਰ ਵਿਚ ਰਾਜਿਸਥਾਨ ਪ੍ਰਚਾਯ ਵਿਦਯਾ ਸ਼ੋਧ ਪ੍ਰਤਿਸ਼ਠਾਨ ਹੱਥ-ਲਿਖਤ ਸਾਹਿੱਤ ਦਾ ਮੁਖ ਕੇਂਦਰ ਹੈ। ਏਥੇ 42000 ਦੇ ਲਗਪਗ ਵਖ ਵਖ ਵਿਸ਼ਿਆਂ ਨਾਲ ਸੰਬੰਧਿਤ ਹੱਥ-ਲਿਖਤ ਗ੍ਰੰਥ ਹਨ ਜਿਨ੍ਹਾਂ ਵਿਚੋਂ ਕਾਫੀ ਮਹੱਤਵਪੂਰਨ ਗ੍ਰੰਥ ਸੰਤ-ਸਾਹਿੱਤ ਨਾਲ ਸੰਬੰਧਿਤ ਹਨ। ਏਥੇ ਪ੍ਰਾਪਤ ਸਾਹਿੱਤ ਦਾ ਵੇਰਵਾ ਇਸ ਪ੍ਰਕਾਰ ਹੈ:

**(ੳ) ਸਵਾਏ ਮਾਨ ਸਿੰਘ ਪੁਸਤਕਾਲਾ ਜੋਧਪੁਰ (ਕਿਲ੍ਹਾ) :** ਇਸ ਸੰਸਥਾ ਵਿਚ 2200 ਦੇ ਕਰੀਬ ਹੱਥ-ਲਿਖਤ ਗ੍ਰੰਥ ਹਨ ਜੋ ਵਧੇਰੇ ਕਰਕੇ ਨਾਥ ਸੰਪ੍ਰਦਾਇ ਨਾਲ ਸੰਬੰਧਿਤ

ਹਨ। ਦੋ ਗ੍ਰੰਥ ਭਗਤ ਰਵਿਦਾਸ ਜੀ ਨਾਲ ਸੰਬੰਧਿਤ ਵੀ ਮਿਲਦੇ ਹਨ ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ:

1. ਗ੍ਰੰਥ ਨੰ: 1201 : (ਕਾਵਿ ਗੁਟਕਾ ਨੰ: 16) ਇਸ ਗ੍ਰੰਥ ਵਿਚ ਪੁਰਾਣ ਆਦਿ ਤੋਂ ਬਿਨਾਂ ਦਾਦੂ ਜੀ, ਕਬੀਰ, ਰੈਦਾਸ, ਨਾਮਦੇਵ, ਹਰਿਦਾਸ, ਗੋਰਖ ਨਾਥ, ਸ਼ੇਖ ਫਰੀਦ, ਗੁਰੂ ਨਾਨਕ ਦੇਵ ਜੀ, ਧ੍ਰ, ਪ੍ਰਹਲਾਦ, ਨਾਮਦੇਵ, ਕਬੀਰ, ਤ੍ਰਿਲੋਚਨ, ਆਦਿ ਦੀ ਬਾਣੀ ਤੇ ਪਰਚੀ ਮਿਲਦੀ ਹੈ। ਗ੍ਰੰਥ ਉਖੜਿਆ ਹੋਇਆ, ਵਰਕੇ ਵਰਕੇ ਤੇ ਸਿਉਂਕ ਦਾ ਖਾਧਾ ਹੋਇਆ ਹੈ। ਰੈਦਾਸ ਬਾਣੀ 95-102 (64 ਪਦ ਤੇ 2 ਸਾਖੀਆਂ) ਤੇ ਪਰਚੀ 155-61 ਪੱਤਰੇ ਤਕ ਹੈ। ਗ੍ਰੰਥ ਦੇ ਪੱਤਰਾ ਨੰ: 37 ਉਪਰ ਮਿਲਦੀ ਸੂਚਨਾ ਅਨੁਸਾਰ ਇਹ ਗ੍ਰੰਥ ਸੰਮਤ 1706 ਬਰਖੇ ਵੈਸਾਖ ਸੁਦੀ 20 ਨੂੰ ਕਲਯਾਣ ਦਾਸ ਨੇ ਮਹਾਰਾਜਾ ਜਸਵੰਤ ਸਿੰਘ ਦੇ ਦਰਬਾਰ ਬੈਠ ਕੇ ਲਿਖਿਆ।

2. ਗ੍ਰੰਥ ਨੰ: 1238 (ਵੇਦਾਂਤ ਗੁਟਕਾ ਨੰ: 4) : ਇਸ ਗ੍ਰੰਥ ਵਿਚ ਭਗਤ ਪੀਪਾ ਜੀ ਤ੍ਰਿਲੋਚਨ, ਨਾਮਦੇਵ, ਰੈਦਾਸ ਤੇ ਬਾਜੀਦ ਦੀ ਪਰਚੀ ਤੇ ਸਾਖੀਆਂ ਹਨ। ਗ੍ਰੰਥ ਦਾ ਲਿਪੀ-ਕਾਲ ਸੰਮਤ 1807 ਹੈ। ਭਗਤ ਰੈਦਾਸ ਪਰਚੀ ਪੱਤਰਾ 56 ਤੋਂ 68 ਤਕ ਹੈ।

ਅ) ਰਾਜਿ ਪ੍ਰਾਚਯ ਸ਼ੋਧ ਪ੍ਰਤਿਸ਼ਠਾਨ :

1. ਗ੍ਰੰਥ ਨੰ: 15756 : ਇਸ ਗ੍ਰੰਥ ਵਿਚ ਭਗਤ ਕਬੀਰ, ਰੈਦਾਸ, ਪੀਪਾ, ਧੰਨਾ ਆਦਿ ਦੀ ਪਰਚੀ ਤੋਂ ਇਲਾਵਾ ਕੁੱਝ ਫੁਟਕਲ ਪਦ ਹਨ। ਗ੍ਰੰਥ ਉਖੜਿਆ ਹੋਇਆ ਤੇ ਬਹੁਤ ਖਸਤਾ ਹਾਲਤ ਵਿਚ ਹੈ, ਵਰਕੇ ਭੁਰਦੇ ਹਨ। ਲਿਪੀ-ਕਾਲ ਸੰਮਤ 1707 ਤੇ ਰਚਨਾ-ਕਾਲ 1652 ਸੰਮਤ ਲਿਖਿਆ ਮਿਲਦਾ ਹੈ।

2. ਗ੍ਰੰਥ ਨੰ: 14766 : ਇਹ ਗ੍ਰੰਥ ਨਾਭਾ ਦਾਸ ਦੀ ਭਗਤ ਮਾਲ ਦੇ ਮੂਲ ਛਪਿਆਂ ਦਾ ਗ੍ਰੰਥ ਹੈ। ਗ੍ਰੰਥ ਦੇ ਪੱਤਰਾ ਨੰ: 56 ਤਕ ਭਗਤ ਮਾਲ ਹੈ ਤੇ ਇਸ ਤੋਂ ਅਗੇ ਜਨ ਤੁਲਸੀ ਦਾਸ ਦੇ ਪਦ ਹਨ। ਭਗਤ ਮਾਲ ਦੇ ਮੂਲ ਪਦਿਆਂ ਦਾ ਲਿਪੀ-ਕਾਲ 1762 ਸੰਮਤ ਹੈ। ਲੇਖਕ ਅਗਿਆਤ ਭਗਤ, ਰੈਦਾਸ ਬਾਰੇ ਸੂਚਨਾ ਪੱਤਰਾ 16-17 ਉਪਰ ਮਿਲਦੀ ਹੈ।

3. ਗ੍ਰੰਥ ਨੰ: 39682 : ਇਹ ਗ੍ਰੰਥ ਨਾਭਾ ਦਾਸ ਜੀ ਦੀ ਭਗਤ ਮਾਲ ਦੇ ਛਪਿਆਂ ਦਾ ਗ੍ਰੰਥ ਹੈ। ਇਸ ਗ੍ਰੰਥ ਵਿਚ 203 ਭਗਤਾਂ ਦਾ ਜ਼ਿਕਰ ਹੈ। ਰੈਦਾਸ ਬਾਰੇ ਸੂਚਨਾ 55ਵੇਂ ਨੰਬਰ ਉਤੇ ਹੈ। ਗ੍ਰੰਥ ਦੇ ਕੁੱਲ ਪੱਤਰੇ 64 ਹਨ ਅੰਤਲੇ ਪੱਤਰੇ ਉਤੇ ਲਿਪੀਕਾਲ ਸੰਮਤ 1778 ਤੇ ਲੇਖਕ ਲਾਲ ਦਾਸ ਲਿਖਿਆ ਮਿਲਦਾ ਹੈ।

4. ਗ੍ਰੰਥ ਨੰ: 39670 : ਇਹ ਗ੍ਰੰਥ ਵੀ ਨਾਭਾ ਦਾਸ ਜੀ ਦੀ ਭਗਤ ਮਾਲ ਦੇ ਮੂਲ ਛਪਿਆਂ ਦਾ ਹੈ। ਇਸ ਵਿਚ 202 ਭਗਤਾਂ ਦਾ ਵਰਨਣ ਹੈ। ਰੈਦਾਸ ਬਾਰੇ ਛਪਾ ਪੱਤਰਾ 13 ਉਤੇ ਛੰਦ 53 ਵਾਲਾ ਹੈ। ਗ੍ਰੰਥ ਦੇ ਕੁੱਲ 98 ਪੱਤਰੇ ਹਨ। ਪਹਿਲੇ 48 ਪੱਤਰੇ ਭਗਤ ਮਾਲ ਦੇ ਹਨ ਉਪਰੰਤ ਫਲ ਉਸਤਤਿ ਸਾਖੀ ਹੈ। ਗ੍ਰੰਥ ਦਾ ਲਿਪੀ-ਕਾਲ ਸੰਮਤ 1815 ਹੈ।

5. ਗ੍ਰੰਥ ਨੰ: 6937 : ਇਸ ਗ੍ਰੰਥ ਵਿਚ ਪੱਤਰਾ 109 ਤਕ ਦਾਦੂ ਬਾਣੀ, 108-86 ਤਕ ਕਬੀਰ ਬਾਣੀ 186-201 ਨਾਮ ਦੇਵ ਦੀ ਬਾਣੀ, 201-9 ਤਕ ਭਗਤ ਰੈਦਾਸ ਬਾਣੀ 209-93 ਏਕਾਦਸੀ ਮਹਾਤਮੁ ਉਪਰੰਤ ਸਰਬੰਗੀ ਗ੍ਰੰਥ ਆਰੰਭ ਹੋ ਜਾਂਦਾ ਹੈ। ਏਸ ਤੋਂ ਅਗੇ ਪੱਤਰਾ ਨੰਬਰ ਨਹੀਂ ਦਿਤੇ ਹੋਏ ਗ੍ਰੰਥ ਦਾ ਲਿਪੀ-ਕਾਲ 1816 ਸੰਮਤ ਤੇ ਲੇਖਕ ਅਨਰ ਦਾਸ ਯੋਗੀ।

6. ਗ੍ਰੰਥ ਨੰ: 1882 : ਇਸ ਗ੍ਰੰਥ ਦਾ ਨਾਮ ਪਦ ਮੁਕਤਾਵਲੀ ਹੈ। ਇਸ ਵਿਚ ਸ੍ਰੀ ਜਗੰਨਾਥ, ਪ੍ਰਹਲਾਦ (ਰਚਿਤ ਰੈਦਾਸ), ਤੁਲਸੀ ਤੇ ਸੂਰਦਾਸ ਦੀਆਂ ਰਚਨਾਵਾਂ ਸ਼ਾਮਲ ਹਨ। ਗ੍ਰੰਥ ਦੇ ਕੁੱਲ 139 ਪੱਤਰੇ ਹਨ। ਰੈਦਾਸ ਕ੍ਰਿਤ 'ਪ੍ਰਹਲਾਦ ਚਰਿਤ੍ਰ' ਪੱਤਰਾ 68-69 ਉਪਰ ਹੈ। ਗ੍ਰੰਥ ਦਾ ਲਿਪੀ-ਕਾਲ ਸੰਮਤ 1919 ਹੈ।

7. ਗ੍ਰੰਥ ਨੰ: 39678 : ਇਹ ਗ੍ਰੰਥ ਨਾਭਾ ਦਾਸ ਜੀ ਦੀ ਭਗਤ ਮਾਲ ਦਾ ਸੰਤ ਪ੍ਰਿਯ ਦਾਸ ਵਲੋਂ ਕੀਤਾ ਟੀਕਾ 'ਭਗਤ ਰਸਬੋਧਨੀ ਹੈ'। ਇਸ ਗ੍ਰੰਥ ਦੇ ਪੱਤਰਾ 45/ਅ ਤੋਂ 47/ਅ ਤਕ ਭਗਤ ਰਵਿਦਾਸ ਦਾ ਜੀਵਨ ਹੈ। ਗ੍ਰੰਥ ਦਾ ਲੇਖਨ-ਕਾਲ ਸੰਮਤ 1829 ਹੈ। ਲਿਪੀ-ਕਰਤਾ ਅਗਿਆਤ। ਗ੍ਰੰਥ ਵਿਚ 114 ਭਗਤਾਂ ਦਾ ਜੀਵਨ ਹੈ।

8. ਗ੍ਰੰਥ ਨੰ: 11648 : ਇਸ ਗ੍ਰੰਥ ਵਿਚ ਭਗਤ ਕਬੀਰ, ਰੈਦਾਸ, ਨਾਮਦੇਵ, ਤੁਲਸੀ ਦਾਸ ਆਦਿ ਦੀ ਬਾਣੀ ਹੈ। ਗ੍ਰੰਥ ਬਹੁਤ ਖਸਤਾ ਹਾਲਤ ਵਿਚ ਹੈ। ਲਿਪੀ-ਕਾਲ ਸੰਮਤ 1853 ਹੈ।

9. ਗ੍ਰੰਥ ਨੰ: 21364 : ਇਸ ਗ੍ਰੰਥ ਵਿਚ ਦਾਦੂ ਬਾਣੀ ਉਪਰੰਤ ਭਗਤ ਕਬੀਰ, ਨਾਮਦੇਵ, ਰੈਦਾਸ, ਧੰਨਾ ਆਦਿ ਦੀ ਬਾਣੀ ਦਰਜ ਹੈ। ਗ੍ਰੰਥ ਖੁਲ੍ਹੇ ਪਤਰਿਆਂ ਵਿਚ ਹੈ। ਲਿਪੀ-ਕਾਲ ਸੰਮਤ 1883 ਹੈ।

10. ਗ੍ਰੰਥ ਨੰ: 11644 : ਇਹ ਗ੍ਰੰਥ ਰਾਘੋਦਾਸ ਕ੍ਰਿਤ ਭਗਤ ਮਾਲ ਦਾ ਟੀਕਾ ਹੈ। ਇਸ ਵਿਚ ਸੰਤਾਂ ਦੇ ਮੂਲ ਛਪਿਆਂ ਦੇ ਨਾਲ ਨਾਲ ਉਨ੍ਹਾਂ ਦੀ ਵਿਆਖਿਆ ਕੀਤੀ ਹੋਈ

ਮਿਲਦੀ ਹੈ। ਇਸ ਵਿਚ ਭਗਤ ਰੈਦਾਸ ਤੇ ਤ੍ਰਿਲੋਚਨ ਜੀ ਦੀ ਰਚਨਾ ਵੀ ਮਿਲਦੀ ਹੈ। ਗ੍ਰੰਥ ਦਾ ਲਿਪੀ-ਕਾਲ ਸੰਮਤ 1887 ਹੈ।

11. ਗ੍ਰੰਥ ਨੰ: 37071 : ਇਹ ਗ੍ਰੰਥ ਰਾਘੋਦਾਸ ਕ੍ਰਿਤ ਭਗਤ ਮਾਲ ਦਾ ਟੀਕਾ ਹੈ। ਇਸ ਵਿਚ ਧਰੂ, ਬਿਦਰ, ਚੰਦ੍ਰਹਾਂਸ, ਅੰਬਰੀਕ, ਦ੍ਰੋਪਤੀ, ਜਨਕ, ਪ੍ਰਹਲਾਦ, ਕਬੀਰ, ਰੈਦਾਸ, ਧੰਨਾ, ਪੀਪਾ, ਸਧਨਾ, ਤ੍ਰਿਲੋਚਨ, ਤੁਲਸੀ ਦਾਸ, ਨਾਭਾ ਦਾਸ ਤੇ ਅਮਰਦਾਸ ਆਦਿ ਭਗਤਾਂ ਬਾਰੇ ਸੂਚਨਾ ਦਿਤੀ ਹੋਈ ਹੈ। ਪੱਤਰਾ 24 ਉਤੇ ਭਗਤ ਰੈਦਾਸ ਬਾਰੇ ਸੂਚਨਾ ਦਿੰਦਿਆਂ ਲਿਪੀ-ਕਾਰ ਦੀ ਭੁਲ ਕਾਰਨ ਛੰਦ ਦੀ ਕ੍ਰਮ ਸੰਖਿਆ 130-31 ਤੋਂ ਬਾਦ 116 ਹੋ ਜਾਂਦੀ ਹੈ। ਗ੍ਰੰਥ ਦਾ ਲਿਪੀ-ਕਾਲ ਸੰਮਤ 1904 ਲਿਪੀ-ਕਾਰ ਚਤੁਰ ਦਾਸ ਤੇ ਲਿਪੀ ਸਥਾਨ ਰਾਮਗੜ੍ਹ ਹੈ।

12. ਗ੍ਰੰਥ ਨੰ: 28000 : ਇਹ ਗ੍ਰੰਥ ਰਾਘੋਦਾਸ ਕ੍ਰਿਤ ਭਗਤ ਮਾਲ ਦਾ ਟੀਕਾ ਹੈ। ਆਰੰਭ ਵਿਚ ਪੌਰਾਣਕ ਭਗਤ ਧ੍ਰੂ ਪ੍ਰਹਲਾਦ, ਅੰਬਰੀਕ ਤੋਂ ਬਾਦ ਰਾਮਾਨੰਦੀ ਸੰਪ੍ਰਦਾਇ ਦੇ ਭਗਤ ਕਬੀਰ, ਨਾਮਦੇਵ, ਰੈਦਾਸ, ਧੰਨਾ, ਤ੍ਰਿਲੋਚਨ, ਆਦਿ ਬਾਰੇ ਜਾਣਕਾਰੀ ਦਿੱਤੀ ਹੋਈ ਹੈ। ਗ੍ਰੰਥ ਦੇ ਕੁੱਲ 120 ਪੱਤਰੇ ਹਨ। ਲਿਪੀ-ਕਾਲ ਸੰਮਤ 1904 ਹੈ।

13. ਗ੍ਰੰਥ ਨੰ: 12585 : ਇਸ ਗ੍ਰੰਥ ਵਿਚ ਅਨੰਤ ਦਾਸ ਦੀ ਲਿਖੀ ਕਬੀਰ, ਨਾਮਦੇਵ, ਰੈਦਾਸ, ਧੰਨਾ, ਪੀਪਾ ਆਦਿ ਦੀ ਪਰਚੀ ਹੈ। ਰੈਦਾਸ ਪਰਚੀ 150-83 ਤਕ 217 ਛੰਦਾਂ ਵਿਚ ਹੈ। ਗ੍ਰੰਥ ਦੀ ਹਾਲਤ ਬਹੁਤ ਖਸਤਾ ਤੇ ਪੱਤਰੇ ਫਟੇ ਹੋਏ ਹਨ ਅਤੇ ਪਾਣੀ ਲਗਣ ਕਾਰਨ ਜੁੜ ਚੁੱਕੇ ਹਨ। ਇਸ ਕਾਰਨ ਗ੍ਰੰਥ ਦਾ ਅਧਿਐਨ ਕਰਨਾ ਕਠਨ ਹੈ। ਲਿਪੀ-ਕਾਲ ਸੰਮਤ 1927 ਹੈ। ਲਿਪੀਕਾਰ ਸੁਲਭਰਾਮ ਹੈ। ਕੁੱਲ ਪੱਤਰੇ 390 ਹਨ।

14. ਗ੍ਰੰਥ ਨੰ: 40728 : ਇਹ ਗ੍ਰੰਥ ਵੀ ਭਗਤ ਮਾਲ ਦਾ ਟੀਕਾ ਹੈ। ਇਸਦੇ ਪੱਤਰਾ ਨੰ: 52/ਅ ਤੋਂ ਭਗਤ ਰੈਦਾਸ ਜੀਵਨ ਆਰੰਭ ਹੁੰਦਾ ਹੈ। ਗ੍ਰੰਥ ਦੇ ਕੁੱਲ ਪੱਤਰੇ 142 ਹਨ। ਲਿਪੀ-ਕਾਲ ਸੰਮਤ 1942 ਤੇ ਲਿਪੀ-ਕਾਰ ਗੋਪਾਲ ਦਾਸ ਹੈ।

15. ਗ੍ਰੰਥ ਨੰ: 13494 : ਇਸ ਗ੍ਰੰਥ ਵਿਚ ਵਖ ਵਖ ਸੰਪ੍ਰਦਾਇ ਦੇ ਸੰਤਾਂ ਦੀਆਂ ਫੁੱਟਕਲ ਰਚਨਾਵਾਂ ਹਨ ਜਿਨ੍ਹਾਂ ਦੀ ਕਰਣ ਸਾਗਰ, ਭਗਤ ਰਵਿਦਾਸ, ਕਬੀਰ ਗੋਸ਼ਟਿ, ਲਾਲ ਦਾਸ ਦੀ ਬਾਣੀ, ਮੀਰਾਂ ਤੇ ਜੈਦੇਵ ਦੇ ਪਦੇ ਸ਼ਾਮਲ ਹਨ। ਭਗਤ ਰੈਦਾਸ-ਕਬੀਰ ਗੋਸ਼ਟਿ, ਪੱਤਰਾ 64-72 ਤਕ ਹੈ। ਪੱਤਰਾ ਨੰ: 103 ਤੋਂ ਅਗੇ ਪੱਤਰਾ ਨੰਬਰ ਨਹੀਂ ਲਗੇ ਹੋਏ। ਲੇਖਨ ਕਾਲ ਬਾਰੇ ਕੋਈ ਜਾਣਕਾਰੀ ਨਹੀਂ ਮਿਲਦੀ।

16. ਗ੍ਰੰਥ ਨੰ: 26635 : ਇਹ ਗ੍ਰੰਥ ਬਹੁਤ ਖਸਤਾ ਹਾਲਤ ਵਿਚ ਅਤੇ ਜੀਰਣ ਕੀਰਣ ਹੈ। ਲਿਖਿਤ ਦੇ ਪਖੋਂ ਇਹ ਗ੍ਰੰਥ ਅਠਾਰਵੀਂ ਸਦੀ ਦਾ ਮੰਨਿਆ ਜਾਂਦਾ ਹੈ। ਇਸ ਵਿਚ ਗੁਰਦੇਵ ਕੋ ਅੰਗ, ਭਗਵਤ ਪੁਰਾਣ, ਨਾਮਦੇਵ, ਕਬੀਰ, ਰੈਦਾਸ, ਧੰਨਾ ਦੀ ਪਰਚੀ ਹੈ। ਰੈਦਾਸ ਪਰਚੀ 610-16 ਤਕ ਹੈ।

17. ਗ੍ਰੰਥ ਨੰ: 40245 : ਇਹ ਗ੍ਰੰਥ ਪ੍ਰਿਯਦਾਸ ਵਲੋਂ ਭਗਤ ਮਾਲ ਦਾ ਟੀਕਾ, ਭਗਤ ਰਸਬੋਧਨੀ' ਹੈ। ਇਸ ਦੇ ਪੱਤਰਾ 75/ਅ ਤੋਂ ਰੈਦਾਸ ਦਾ ਜੀਵਨ ਆਰੰਭ ਹੁੰਦਾ ਹੈ ਜੋ ਛੰਦ ਨੰ: 255-63 ਤਕ ਹੈ। ਕੁੱਲ ਪੱਤਰੇ 189 ਹਨ। ਰਚਨਾ-ਕਾਲ ਆਦਿ ਬਾਰੇ ਕੋਈ ਸੂਚਨਾ ਨਹੀਂ ਮਿਲਦੀ।

18. ਗ੍ਰੰਥ ਨੰ: 16192 : ਇਸ ਗ੍ਰੰਥ ਵਿਚ ਧੰਨਾ, ਤ੍ਰਿਲੋਚਨ, ਨਾਮਦੇਵ, ਰਾਮਾਨੰਦ, ਕਬੀਰ ਰੈਦਾਸ ਦੇ ਫੁਟਕਲ ਸ਼ਬਦ ਹਨ। ਗ੍ਰੰਥ ਦੇ ਕੁੱਲ 68 ਪੱਤਰੇ ਹਨ।

19. ਗ੍ਰੰਥ ਨੰ: 37981 : ਇਸ ਗ੍ਰੰਥ ਵਿਚ ਅਨੰਤ ਦਾਸ ਦੀ ਲਿਖੀ ਕਬੀਰ, ਰੈਦਾਸ, ਨਾਮਦੇਵ, ਪੀਪਾ ਆਦਿ ਦੀ ਪਰਚੀ ਹੈ ਜੋ ਪੱਤਰਾ 124 ਤਕ ਹੈ। ਰੈਦਾਸ ਪਰਚੀ ਪੱਤਰਾ 76 ਤੋਂ 85 ਤਕ ਹੈ। ਪਰਚੀਆਂ ਤੋਂ ਬਾਦ ਭਗਤ ਮਾਲ ਆਰੰਭ ਹੋ ਜਾਂਦੀ ਹੈ। ਪੱਤਰਾ 138 ਉਤੇ ਰੈਦਾਸ ਬਾਰੇ ਫਿਰ ਸੂਚਨਾ ਦਿੱਤੀ ਗਈ ਹੈ। ਗ੍ਰੰਥ ਦੇ ਲਿਪੀ-ਕਾਲ ਆਦਿ ਬਾਰੇ ਕੋਈ ਸੂਚਨਾ ਨਹੀਂ ਦਿਤੀ ਹੋਈ।

20. ਗ੍ਰੰਥ ਨੰ: 5409 : ਇਹ ਗ੍ਰੰਥ ਪ੍ਰਿਯ ਦਾਸ ਵਲੋਂ ਭਗਤ ਮਾਲ ਦਾ ਕੀਤਾ ਟੀਕਾ ਹੈ। ਇਸ ਗ੍ਰੰਥ ਦਾ ਪਾਠ ਬੜਾ ਅਸ਼ੁਧ ਹੈ। ਲਿਪੀ-ਕਾਲ ਆਦਿ ਬਾਰੇ ਕੋਈ ਸੂਚਨਾ ਨਹੀਂ ਮਿਲਦੀ।

21. ਗ੍ਰੰਥ ਨੰ: 12426 : ਇਸ ਗ੍ਰੰਥ ਵਿਚ ਗੁਰਦੇਵ ਕੋ ਅੰਗ, ਪੂਰਨ ਦਾਸ ਚਰਿਤ੍ਰ, ਰੈਦਾਸ ਜੀ ਦੇ 16 ਪਦ, ਰਾਮਦਾਸ ਜੀ ਦੀ ਗੁਰ ਮਹਿਮਾ, ਧਰਮ ਦਾਸ ਜੀ ਕੀ ਗੁਰ ਮਹਿਮਾ ਅਤੇ ਮੀਰਾਂ ਦੇ ਪਦ ਹਨ। ਗ੍ਰੰਥ ਦੇ ਕੁੱਲ ਪੱਤਰੇ 125 ਹਨ, ਰੈਦਾਸ ਰਚਨਾ 64-72 ਪੱਤਰੇ ਤਕ ਹੈ। ਲਿਪੀ-ਕਾਲ ਬਾਰੇ ਕੋਈ ਸੂਚਨਾ ਨਹੀਂ ਮਿਲਦੀ।

ਅ) ਸੋਧ ਸੰਸਥਾਨ, ਚੌਪਾਸਨੀ : ਇਸ ਸੰਸਥਾ ਵਿਚ ਵੀ ਵਖ ਵਖ ਵਿਸ਼ਿਆਂ ਨਾਲ ਸੰਬੰਧਿਤ ਹੱਥ ਲਿਖਿਤ ਗ੍ਰੰਥ ਹਨ। ਰਵਿਦਾਸ ਜੀ ਨਾਲ ਸੰਬੰਧਿਤ ਗ੍ਰੰਥਾਂ ਦਾ ਵੇਰਵਾ ਇਸ ਪ੍ਰਕਾਰ ਹੈ:

22. ਗ੍ਰੰਥ ਨੰ: 148 : ਇਸ ਗ੍ਰੰਥ ਵਿਚ ਕਬੀਰ, ਨਾਮਦੇਵ, ਰੈਦਾਸ ਤੇ ਗੋਰਖ ਨਾਥ ਦੀ ਬਾਣੀ ਉਪਲਬੱਧ ਹੈ। ਗ੍ਰੰਥ ਦੇ ਕੁੱਲ ਪੱਤਰੇ 200 ਤੋਂ ਉਪਰ ਹਨ ਪਰ ਪੱਤਰਾ 172 ਤੋਂ ਬਾਦ ਵਾਲਾ ਹਿਸਾ ਖਸਤਾ ਹਾਲਤ ਵਿਚ ਹੈ। ਪੱਤਰਾ 181/ਅ ਤੋਂ 200/ੳ ਤਕ ਰੈਦਾਸ ਜੀ ਦੇ 79 ਪਦ ਤੇ 6 ਸਾਖੀਆਂ ਹਨ। ਗ੍ਰੰਥ ਦਾ ਲਿਪੀ-ਕਾਲ ਸੰਮਤ 1782 ਹੈ।

2. ਗ੍ਰੰਥ ਨੰ: 154 : ਇਸ ਵਿਚ ਭਗਤ ਨਾਮਦੇਵ, ਰਾਂਕਾ ਬਾਕਾਂ, ਕਬੀਰ, ਰੈਦਾਸ, ਪੀਪਾ, ਧੰਨਾ, ਸਮਨ ਸੇਊ ਆਦਿ ਦੀਆਂ ਪਰਚੀਆਂ ਹਨ, ਰੈਦਾਸ ਪਰਚੀ ਪੱਤਰਾ 20-29 ਤਕ 245 ਬੰਦਾਂ ਵਿਚ ਹੈ। ਗ੍ਰੰਥ ਦੇ ਕੁੱਲ 154 ਪੱਤਰੇ ਹਨ। ਸੰਨ ਸੰਮਤ ਨਹੀਂ ਮਿਲਦਾ।

3. ਗ੍ਰੰਥ ਨੰ: 8432 : ਇਸ ਗ੍ਰੰਥ ਵਿਚ ਭਗਤ ਦਾਦੂ, ਨਾਮਦੇਵ, ਕਬੀਰ ਅਤੇ ਰੈਦਾਸ ਜੀ ਦੀ ਬਾਣੀ ਪੱਤਰਾ ਨੰ: 190 ਤੋਂ 200 ਤਕ ਹੈ। ਇਸ ਵਿਚ ਕੇਵਲ 79 ਪਦ ਹਨ ਸਾਖੀ ਕੋਈ ਨਹੀਂ। ਗ੍ਰੰਥ ਦਾ ਲਿਪੀ-ਕਾਲ 1847 ਸੰਮਤ ਹੈ।

4. ਗ੍ਰੰਥ ਨੰ: 9535 : ਇਹ ਗ੍ਰੰਥ ਦਾਦੂ ਜੀ ਦੀ ਬਾਣੀ ਦਾ ਹੈ ਪਰ ਇਸ ਵਿਚ ਅਨੰਤ ਦਾਸ ਦੀਆਂ ਪਰਚੀਆਂ ਵੀ ਹਨ। ਜਿਸ ਵਿਚ ਕਬੀਰ, ਰੈਦਾਸ ਪਰਚੀ ਦੇ 217 ਛੰਦ ਹਨ। ਪੱਤਰਿਆਂ ਉਤੇ ਨੰਬਰ ਨਹੀਂ ਲਗੇ ਹੋਏ। ਇਹ ਗ੍ਰੰਥ ਹਰਚਰਣ ਦਾਸ ਨੇ ਸੰਮਤ 1851 ਵਿਚ ਸਵਾਏ ਜੋਧਪੁਰ ਵਿਚ ਲਿਖਿਆ। ਗ੍ਰੰਥ ਦੇ ਕੁੱਲ ਪੱਤਰੇ 594 ਹਨ।

5. ਗ੍ਰੰਥ ਨੰ: 8633 : ਇਸ ਗ੍ਰੰਥ ਵਿਚ ਸੇਵਾ ਦਾਸ, ਹਰੀ ਦਾਸ, ਕਬੀਰ, ਰਾਮਦਾਸ ਤੇ ਰੈਦਾਸ ਜੀ ਦੀਆਂ ਪਰਚੀਆਂ ਹਨ। ਰੈਦਾਸ ਪਰਚੀ ਪੰਜਵੇਂ ਨੰਬਰ ਉਤੇ ਹੈ। ਗ੍ਰੰਥ ਦੇ ਪੱਤਰਾ ਨੰਬਰ ਨਹੀਂ ਹਨ। ਇਹ ਗ੍ਰੰਥ ਸੰਮਤ 1877 ਵਿਚ ਨਿਰਮਲ ਦਾਸ ਚੇਲਾ ਭੋਲਾ ਰਾਮ ਨੇ ਨਕਲ ਕੀਤਾ।

6. ਗ੍ਰੰਥ ਨੰ: 12208 : ਇਸ ਗ੍ਰੰਥ ਵਿਚ-ਸ੍ਰੀ ਤੁਲਸੀ ਦਾਸ, ਦਾਦੂ, ਕਬੀਰ, ਨਾਮਦੇਵ ਅਤੇ ਰੈਦਾਸ ਦੀ ਫੁਟਕਲ ਬਾਣੀ ਹੈ। ਲਿਪੀ-ਕਾਲ ਆਦਿ ਬਾਰੇ ਕੋਈ ਸੂਚਨਾ ਨਹੀਂ। ਗ੍ਰੰਥ ਦੇ 253 ਪੱਤਰਿਆਂ ਤਕ ਅੰਕ ਲਗੇ ਹੋਏ ਹਨ, ਉਸ ਪਿਛੋਂ ਨਹੀਂ ਹਨ। ਭਗਤ ਰੈਦਾਸ ਜੀ ਦੇ 10 ਪਦ ਹਨ।

7. ਗ੍ਰੰਥ ਨੰ: 15002 : ਇਸ ਗ੍ਰੰਥ ਵਿਚ ਸ੍ਰੀ ਗੁਰੂ ਨਾਨਕ ਜੀ, ਗਯਾਨ ਦਾਸ, ਨਾਮਦੇਵ, ਪਰਮਾਨੰਦ, ਸੂਰਦਾਸ, ਕਬੀਰ, ਨੰਦ ਦਾਸ, ਮੀਰਾਂ ਆਦਿ ਦੇ ਫੁਟਕਲ ਪਦ ਹਨ। ਪੱਤਰਾ 16-30 ਤਕ ਭਗਤ ਰੈਦਾਸ ਜੀ ਦਾ 'ਪ੍ਰਹਲਾਦ ਚਰਿਤ੍ਰ' ਹੈ। ਗ੍ਰੰਥ ਦੇ ਕੁੱਲ 263 ਪੱਤਰੇ ਹਨ। ਸੰਨ ਸੰਮਤ ਬਾਰੇ ਕੋਈ ਸੂਚਨਾ ਨਹੀਂ ਮਿਲਦੀ।

8. ਗ੍ਰੰਥ ਨੰ: 7642 : ਵਿਹ ਦਾਦੂ ਬਾਣੀ ਦਾ ਗ੍ਰੰਥ ਹੈ। ਇਸ ਵਿਚ ਅਨੰਤ ਦਾਸ ਰਚਿਤ ਭਗਤ ਕਬੀਰ, ਰੈਦਾਸ, ਨਾਮਦੇਵ, ਧੰਨਾ ਆਦਿ ਦੀਆਂ ਪਰਚੀਆਂ ਵੀ ਹਨ। ਗ੍ਰੰਥ ਦੇ ਪੱਤਰਿਆਂ ਉਤੇ ਅੰਕ ਨਹੀਂ ਲਗੇ ਹੋਏ। ਲਿਪੀ-ਕਾਲ ਆਦਿ ਬਾਰੇ ਵੀ ਕੋਈ ਸੂਚਨਾ ਨਹੀਂ ਮਿਲਦੀ।

ਪਟਿਆਲਾ :

ਏਥੇ ਭਾਸ਼ਾ ਵਿਭਾਗ, ਪੰਜਾਬ, ਸੈਂਟਰਲ ਪਬਲਿਕ ਲਾਇਬ੍ਰੇਰੀ, ਮੋਤੀ ਬਾਗ ਪੈਲੇਸ ਲਾਇਬ੍ਰੇਰੀ, ਡਾ. ਗੰਡਾ ਸਿੰਘ ਜੀ ਦਾ ਨਿੱਜੀ ਪੁਸਤਕਾਲਾ, ਪੰਜਾਬੀ ਯੂਨੀਵਰਸਿਟੀ, ਲਾਇਬ੍ਰੇਰੀ, ਡਾ. ਰਤਨ ਸਿੰਘ ਜੱਗੀ ਦਾ ਨਿੱਜੀ ਪੁਸਤਕਾਲਾ, ਡਾ. ਤਾਰਨ ਸਿੰਘ ਦਾ ਨਿੱਜੀ ਪੁਸਤਕਾਲਾ, ਡਾ. ਮਨਮੋਹਨ ਸਹਿਗਲ ਤੇ ਸ੍ਰੀ ਪਿਆਰਾ ਸਿੰਘ 'ਪਦਮ' ਦਾ ਨਿੱਜੀ ਪੁਸਤਕਾਲਾ ਹੈ। ਏਥੇ ਪ੍ਰਾਪਤ ਗ੍ਰੰਥਾਂ ਦਾ ਵੇਰਵਾ ਇਸ ਪ੍ਰਕਾਰ ਹੈ:

ਭਾਸ਼ਾ ਵਿਭਾਗ, ਪੰਜਾਬ, ਪਟਿਆਲਾ :

1. ਹੱਥ ਲਿਖਿਤ ਗ੍ਰੰਥ ਨੰਬਰ 359 : ਇਹ ਗ੍ਰੰਥ ਸੋਢੀ ਮਿਹਰਬਾਨ ਦੀ ਰਚਨਾ ਮੰਨੀ ਜਾਂਦੀ ਹੈ ਅਤੇ ਇਸ ਦੀ ਲਿਖਿਤ ਸਤਾਰਵੀਂ ਸਦੀ ਵਿਚ ਹੋਈ ਦੱਸੀ ਜਾਂਦੀ ਹੈ। ਇਸ ਗ੍ਰੰਥ ਵਿਚ ਗੋਸਟਿ ਗੋਰਖ ਨਾਥ, ਗੋਸਟਿ ਬਿਆਸ, ਸ੍ਰੀ ਗੋਪੀਚੰਦ, ਜੋ ਵਰਭੰਡੇ ਸੋਈ ਪਿੰਡੇ, ਸਧਨਾ ਗੁਸਾਂਈ, ਸ਼ੇਖ ਫ਼ਰੀਦ, ਕਥਾ ਧੰਨੇ ਕੇ ਜਨਮ ਕੀ, ਕਾਨ੍ਹੇ ਭਗਤ ਕੀ, ਨਾਮਦੇਵ, ਕਬੀਰ, "ਕਥਾ ਗੁਸਾਂਈ ਰਵਿਦਾਸ ਜੀ ਕੀ", ਕਥਾ ਗੁਸਾਂਈ ਧੰਨੇ ਆਦਿ ਦੀਆਂ ਰਚਨਾਵਾਂ ਹਨ। "ਕਥਾ ਗੁਸਾਂਈ ਰਵਿਦਾਸ ਜੀ ਕੀ" ਪੱਤਰਾ 355-58 ਤਕ ਹੈ। ਗ੍ਰੰਥ ਦੇ ਕੁੱਲ ਪੱਤਰੇ 408 ਹਨ। ਜਿਲਦ ਟੁਟੀ ਹੋਣ ਕਾਰਨ ਪੁਸਤਕ ਖਸਤਾ ਹਾਲਤ ਵਿਚ ਹੈ। ਲੇਖਨ-ਕਾਲ ਆਦਿ ਬਾਰੇ ਕੋਈ ਲਿਖਤੀ ਸੂਚਨਾ ਨਹੀਂ ਮਿਲਦੀ।

2. ਗ੍ਰੰਥ ਨੰ: 349 : ਇਸ ਗ੍ਰੰਥ ਦੇ ਮੁੱਢਲੇ 124 ਪੱਤਰਿਆਂ ਵਿਚ 16 ਭਗਤਾਂ ਦੀਆਂ ਪਰਚੀਆਂ ਹਨ। ਜਿਨ੍ਹਾਂ ਵਿਚ, ਕਬੀਰ, ਤਰਲੋਚਨ, ਰਵਿਦਾਸ, ਨਾਮਦੇਵ ਆਦਿ ਭਗਤ ਹਨ। ਉਪਰੰਤ ਇਸ ਗ੍ਰੰਥ ਵਿਚ ਇਕ ਸਲੋਕੀ ਸਹੰਸ੍ਰਨਾਮ, ਇਕ ਸ਼ਲੋਕੀ ਰਾਮਾਇਣ, ਗਰਭ ਗੀਤਾ ਭਾਖਾਂ, ਬੈਂਤਾਂ ਸੰਤ ਦਾਸ ਤਪਸੀ ਦੀਆਂ, ਸਲੋਕ ਦਰਸ਼ਨ ਭਗਤ, ਤੇ ਪਰਚੀਆਂ ਸੰਤ ਭਗਤਾਂ ਕੀਆਂ, ਆਦਿ ਫੁਟਕਲ ਰਚਨਾਵਾਂ ਹਨ। ਕੁੱਲ ਪੱਤਰੇ 175 ਹਨ। ਲਿਖਾਰੀ ਨਾ ਮਲੂਮ, ਲਿਪੀ-ਕਾਲ ਸੰਮਤ 1904 ।

3. ਗ੍ਰੰਥ ਨੰ: 367 : ਇਸ ਗ੍ਰੰਥ ਵਿਚ 16 ਭਗਤਾਂ ਦੀਆਂ ਪਰਚੀਆਂ ਹਨ ਜਿਨ੍ਹਾਂ ਵਿਚ ਭਗਤ ਕਬੀਰ, ਧੰਨਾ, ਤ੍ਰਿਲੋਚਨ, ਨਾਮਦੇਵ, ਜੈ ਦੇਵ, ਰਵਿਦਾਸ, ਮੀਰਾਂ ਬਾਈ

ਕਰਮਾਬਾਈ, ਪੀਪਾ, ਸੈਣ, ਸਧਨਾ, ਬਾਲਮੀਕ, ਸੁਖਦੇਵ, ਬਧਕ, ਧ੍ਰ ਤੇ ਪ੍ਰਹਲਾਦ ਭਗਤ ਹਨ। ਭਗਤ ਰਵਿਦਾਸ ਪਰਚੀ ਪੱਤਰਾ 74-91 ਤਕ ਹੈ। ਗ੍ਰੰਥ ਦੇ ਮੁੱਢ ਵਿਚ ਸਿੱਖ ਗੁਰੂਆਂ ਦੀ ਕਾਂਗੜਾ ਕਲਮ ਦੀਆਂ 10 ਤਸਵੀਰਾਂ ਤੇ ਬਾਕੀ ਸੰਤ-ਭਗਤਾਂ ਦੀਆਂ 16 ਤਸਵੀਰਾਂ ਹਨ। ਲਿਪੀ-ਕਾਲ ਆਦਿ ਬਾਰੇ ਕੋਈ ਸੂਚਨਾ ਨਹੀਂ ਮਿਲਦੀ।

**ਸੈਂਟਰਲ ਪਬਲਿਕ ਲਾਇਬ੍ਰੇਰੀ :**

1. ਗ੍ਰੰਥ ਨੰ: 678 : ਏਸ ਗ੍ਰੰਥ ਵਿਚ ਵੀ ਭਾਸ਼ਾ ਵਿਭਾਗ, ਪੰਜਾਬ ਦੀ ਪੋਥੀ ਨੰ: 359 ਵਾਂਗ ਭਗਤਿ ਰਵਿਦਾਸ ਜੀ ਦੀ 'ਗੋਸਟਿ ਆਤਮੇ ਪ੍ਰਮਾਤਮੇ ਨਾਲਿ' ਮਿਲਦੀ ਹੈ। ਗ੍ਰੰਥ ਵਿਚ ਪੌਰਾਣਕ ਅਵਤਾਰਾਂ ਦੀ ਜੀਵਨ-ਲੀਲਾ ਤੋਂ ਬਿਨਾਂ ਗੁਰੂ ਨਾਨਕ ਸਾਹਿਬ, ਭਗਤ ਕਬੀਰ ਅਤੇ ਗੁਰੂ ਅਮਰ ਦਾਸ ਜੀ ਦੀਆਂ ਗੋਸਟਾਂ ਵੀ ਉਪਲਬੱਧ ਹੁੰਦੀਆਂ ਹਨ। ਇਸ ਵਿਚ ਪ੍ਰਾਣ ਸੰਗਲੀ ਵੀ ਹੈ। ਲਿਪੀ-ਕਾਲ ਸੰਮਤ 1740 ਅਤੇ ਲਿਪੀ ਗੁਰਮੁਖੀ ਹੈ।

2. ਗ੍ਰੰਥ ਨੰ: 1904 : ਇਸ ਗ੍ਰੰਥ ਵਿਚ 'ਸੁਖਮਨੀ ਸਹੰਸ੍ਰਨਾਮਾ ਪ੍ਰਮਾਰਥ' ਹੈ ਜੋ ਸੋਢੀ ਮਿਹਰਬਾਨ ਦੇ ਸਪੁੱਤਰ ਹਰਿ ਜੀ ਸੋਢੀ ਦੀ ਰਚਨਾ ਹੈ। ਇਸ ਵਿਚ ਮੁਖ ਤੌਰ ਤੇ ਪੌਰਾਣਕ ਭਗਤਾਂ ਦਾ ਜੀਵਨ ਹੈ, ਪਰ 29ਵੀਂ ਅਸ਼ਟਪਦੀ ਮਧ-ਕਾਲ ਦੇ ਭਗਤਾਂ ਨਾਲ ਸੰਬੰਧਿਤ ਹੈ ਜਿਸ ਵਿਚ ਰਵਿਦਾਸ ਭਗਤ ਦੀ ਸ਼ੇਖ ਬਹਾਵਦੀ ਨਾਲ ਗਿਆਨ ਗੋਸ਼ਟਿ ਹੈ। ਗ੍ਰੰਥ ਦੇ ਕੁੱਲ ਪੱਤਰੇ 496 ਹਨ, ਗੋਸ਼ਟਾਂ ਪੱਤਰਾ 361-496 ਤਕ ਹਨ। ਲਿਪੀ-ਕਾਲ ਸੰਮਤ 1796 ਹੈ।

3. ਗ੍ਰੰਥ ਨੰ: 2914 : ਇਹ ਗ੍ਰੰਥ ਵੀ 'ਸੁਖਮਨੀ ਸਹੰਸ੍ਰ ਨਾਮ ਪ੍ਰਮਾਰਥ' ਹੈ। ਇਸ ਦੇ ਪੱਤਰਾ 303-4 ਉਤੇ ਰਵਿਦਾਸ ਗੋਸ਼ਟਿ ਹੈ। ਗ੍ਰੰਥ ਦਾ ਲਿਪੀ-ਕਾਲ 1882 ਹੈ ਤੇ ਰਚਨਾ-ਕਾਲ ਸੰਮਤ 1703 ਹੈ। ਲਿਪੀ-ਕਾਰ ਅਮਰੀਕ ਚੰਦ ਬੇਦੀ ਫਗਵਾੜੀਆ ਹੈਦਰਾਬਾਦ ਦਖਣ ਦੇਸ ਦਾ ਹੈ। ਗ੍ਰੰਥ ਦੇ ਕੁੱਲ 451 ਪੱਤਰੇ ਹਨ। ਅੰਤ ਉਤੇ ਕੁੱਝ ਪੱਤਰੇ ਖਾਲੀ ਛੱਡੇ ਹੋਏ ਹਨ।

4. ਗ੍ਰੰਥ ਨੰ: 2736 : ਇਸ ਗ੍ਰੰਥ ਦਾ ਨਾਮ 'ਭਗਤ ਮਾਲ ਸਟੀਕ' ਹੈ। ਇਸ ਦਾ ਟੀਕਾਕਾਰ ਕੌਣ ਹੈ ਇਸ ਬਾਰੇ ਕੋਈ ਸੂਚਨਾ ਨਹੀਂ ਮਿਲਦੀ। ਛੰਦ ਨੰ: 256 ਤੋਂ 263 ਤਕ ਪ੍ਰਿਯਦਾਸ ਦੇ ਟੀਕੇ ਦੇ ਆਧਾਰ ਤੇ ਰਵਿਦਾਸ ਭਗਤਿ ਦਾ ਜੀਵਨ ਚਰਿਤ੍ਰ ਹੈ। 210 ਪੱਤਰੇ ਤਕ ਇਹ ਗ੍ਰੰਥ 'ਭਗਤ ਰਸਬੋਧਨੀ ਟੀਕਾ' ਹੈ। ਉਪਰੰਤ ਕੁੱਝ ਫੁਟਕਲ ਬਾਣੀ ਤੇ ਫਿਰ ਪੱਤਰਾ 278 ਤੋਂ 'ਅਥ ਸਾਰ ਸੰਗ੍ਰੈਹ ਰਾਮਾਯਣ ਲਿਖਯਤੇ ' ਸ਼ੁਰੂ ਹੋ ਜਾਂਦੀ ਹੈ। ਗ੍ਰੰਥ ਦੇ ਕੁੱਲ 431 ਪੱਤਰੇ ਹਨ। ਸੰਨ ਸੰਮਤ ਕੋਈ ਨਹੀਂ ਹੈ।

5. ਗ੍ਰੰਥ ਨੰ: 2723 : ਇਹ ਗ੍ਰੰਥ ਨਾਭਾ ਦਾਸ ਜੀ ਦੀ ਭਗਤ ਮਾਲ ਦੇ 214 ਛਪਿਆਂ ਦਾ ਟੀਕਾ ਹੈ। ਗ੍ਰੰਥ ਦੇ ਕੁੱਲ 292 ਪੱਤਰੇ ਹਨ। ਪੱਤਰਾ ਨੰ: 111 ਦੇ ਛੰਦ ਨੰ: 253 ਤੋਂ ਭਗਤ ਰਵਿਦਾਸ ਦਾ ਜੀਵਨ ਪ੍ਰਿਯਦਾਸ ਦੇ ਟੀਕੇ ਤੇ ਆਧਾਰਤ ਹੈ। ਸੰਨ ਸੰਮਤ ਆਦਿ ਬਾਰੇ ਸੂਚਨਾ ਨਹੀਂ ਮਿਲਦੀ।

6. **ਹੇਠ ਲਿਖੇ ਗ੍ਰੰਥ 'ਪੋਥੀ ਪ੍ਰੇਮ ਅੰਬੋਧ' ਨਾਲ ਸੰਬੰਧਿਤ ਹਨ :**

1. ਗ੍ਰੰਥ ਨੰ: 2564 -- ਲਿਪੀ-ਕਾਲ 1886 ਬਿ. ਲਿਪੀਕਰਤਾ ਨਾ ਮਲੂਮ।
2. ਗ੍ਰੰਥ ਨੰ: 2873 -- ਲਿਪੀ-ਕਾਲ 1891 ਬਿ. ਲਿਪੀਕਰਤਾ ਭਾ. ਸੁਖਾ ਸਿੰਘ।
3. ਗ੍ਰੰਥ ਨੰ: 561 -- ਨਾ ਮਲੂਮ -- ਲਿਪੀਕਰਤਾ ਬ੍ਰਹਮ ਬਿਬੇਕ।

**ਅ. ਡਾ. ਗੰਡਾ ਸਿੰਘ ਜੀ :**

1. ਦਾਦੂ ਦਯਾਲ ਜੀ ਕੀ ਬਾਣੀ ਵਾਲਾ ਗ੍ਰੰਥ : ਇਸ ਗ੍ਰੰਥ ਵਿਚ ਦਾਦੂ ਦਯਾਲ ਜੀ ਕੀ ਬਾਣੀ, ਭਗਤ ਕਬੀਰ, ਨਾਮਦੇਵ, ਰੈਦਾਸ, ਹਰਦਾਸ, ਸੁੰਦਰ ਦਾਸ, ਗਰੀਬ ਦਾਸ, ਰਜਬ ਜੀ ਕੇ ਕਬਿਤ, ਖੇਮ ਦਾਸ ਜੀ ਦੇ ਰੇਖਤੇ ਅਤੇ ਸੁਆਮੀ ਦਾਦੂ ਦਯਾਲ ਜੀ ਦੀ ਜਨਮ ਲੀਲਾ ਆਦਿਕ ਰਚਨਾਵਾਂ ਹਨ। ਭਗਤ ਰੈਦਾਸ ਬਾਣੀ ਪੱਤਰਾ 232-45 ਤਕ ਹੈ। ਸਾਰਾ ਗ੍ਰੰਥ ਦੇਵਨਾਗਰੀ ਲਿਪੀ ਵਿਚ ਹੈ। ਕੁੱਲ ਪੱਤਰੇ 614 ਹਨ। ਲਿਪੀ-ਕਾਲ ਸੰਮਤ 1836/ ਲਿਖਾਰੀ ਉਦਿਯਾ, ਪੰਥੀ, ਸਥਾਨ ਸੰਗਰੂਰ (ਪੰਜਾਬ)।

**ੲ. ਮੋਤੀ ਬਾਗ ਪੈਲੇਸ :**

1. ਗ੍ਰੰਥ ਨੰ: 171 : ਇਹ ਗ੍ਰੰਥ ਕਵੀ ਕੀਰਤ ਸਿੰਘ ਵਲੋਂ ਨਾਭਾ ਦਾਸ ਜੀ ਦੀ 'ਭਗਤ ਮਾਲ' ਦਾ ਟੀਕਾ ਹੈ। ਜਿਸ ਦੇ 411 ਪੱਤਰੇ ਹਨ। ਲਿਪੀ-ਕਾਲ ਸੰਮਤ 1915 ਹੈ।

2. ਗ੍ਰੰਥ ਨੰ: 34 : ਇਹ ਗ੍ਰੰਥ ਨਾਭਾ ਦਾਸ ਦੀ ਲਿਖੀ ਭਗਤ ਮਾਲ ਦਾ ਟੀਕਾ ਹੈ। ਟੀਕਾਕਾਰ ਪ੍ਰਿਯਦਾਸ ਹੈ। ਗ੍ਰੰਥ ਦੇ ਕੁੱਲ 115 ਪੱਤਰੇ ਹਨ। ਲਿਪੀ-ਕਾਲ ਤੇ ਲਿਖਾਰੀ ਬਾਰੇ ਕੋਈ ਸੂਚਨਾ ਨਹੀਂ ਦਿੱਤੀ ਗਈ। ਗ੍ਰੰਥ ਗੁਰਮੁਖੀ ਲਿਪੀ ਵਿਚ ਹੈ।

**ਦਾਦੂ ਦੁਆਰਾ ਨਰਾਯਣਾ**

ਇਹ ਸਥਾਨ ਦਾਦੂ ਸੰਪ੍ਰਦਾਇ ਦਾ ਮੁਖ-ਸਥਾਨ ਹੈ। ਏਥੇ ਲੱਗਪੱਗ 400 ਹੱਥ ਲਿਖਿਤ ਗ੍ਰੰਥ ਹਨ, ਜਿਨ੍ਹਾਂ ਵਿਚੋਂ ਕਾਫੀ ਸੰਤ-ਸਾਹਿਤ ਨਾਲ ਸੰਬੰਧਿਤ ਹਨ। ਇਨ੍ਹਾਂ ਦਾ ਵੇਰਵਾ

ਇਸ ਪ੍ਰਕਾਰ ਹੈ :

(1) ਵਸਤਾ ਨੰ. 9 : ਵਸਤਾ ਨੰ: 7 ਵਾਲਾ ਤੇ ਇਹ ਗ੍ਰੰਥ ਇਕੋ ਸਮੇਂ ਨਕਲ ਕੀਤੇ ਗਏ ਹਨ ਪਰ ਇਹ ਗ੍ਰੰਥ ਵਸਤਾ ਨੰ. 7 ਨਾਲੋਂ ਪ੍ਰਾਚੀਨ ਲਗਦਾ ਹੈ। ਇਸ ਵਿਚ ਰਵਿਦਾਸ ਜੀ ਦੇ ਕੇਵਲ 64 ਪਦ ਤੇ ਇਕ ਸਾਖੀ ਹੈ ਜਦੋਂ ਕਿ ਬਸਤਾ ਨੰ. 7 ਵਿਚ 69 ਪਦ ਤੇ ਦੋ ਸਾਖੀਆਂ ਹਨ। ਗ੍ਰੰਥ ਦੇ ਪੱਤਰਾ ਨੰਬਰ ਨਹੀਂ ਲਗੇ। ਆਕਾਰ, ਲਿਖਾਵਟ ਸਭ ਬਸਤਾ ਨੰ. 7 ਨਾਲ ਮਿਲਦੀਆਂ ਹਨ। ਅੱਧ ਵਿਚਕਾਰ ਜਿਥੇ ਸੁੰਦਰ ਦਾਸ ਜੀ ਦੀ ਬਾਣੀ ਸਮਾਪਤ ਹੁੰਦੀ ਹੈ, ਲਿਪੀ-ਕਾਲ ਬਾਰੇ ਸੂਚਨਾ ਇਸ ਪ੍ਰਕਾਰ ਦਿੱਤੀ ਮਿਲਦੀ ਹੈ :

ਸੰਬਤ ਸਤ੍ਰਾਂ ਸੈ ਗਯੇ।। ਬਰਖ ਦਸੋਤਰ ਔਰ।।
ਭਾਦਵ ਸੁਦੀ ਏਕਾਦਸੀ।। ਗੁਰਬਾਰ ਸਿਰ ਮੋਰ।।
ਤਾ ਦਿਨ ਸੰਪੂਰਨ ਭਯੋ। ਗਯਾਨ ਸੁਮੰਦਰ ਗ੍ਰੰਥ।।
ਸੁੰਦਰ ਆਵਗਣ ਕਰੈ।। ਲਹੈ ਮੁਕਤਿ ਕੋ ਪੰਥ।।

(2) ਵਸਤਾ ਨੰ. 7 : ਏਸ ਗ੍ਰੰਥ ਦੇ ਪੱਤਰਾ ਨੰ. 211 ਤੋਂ 222 ਤਕ ਭਗਤ ਰੈਦਾਸ ਜੀ ਦੇ 69 ਪਦ ਤੇ 2 ਸਾਖੀਆਂ ਹਨ। ਇਸ ਤੋਂ ਬਿਨਾਂ ਦਾਦੂ, ਦਯਾਲ, ਕਬੀਰ, ਨਾਮਦੇਵ, ਹਰਦਾਸ, ਜਗਨਨਾਥ, ਤੇ ਸੁੰਦਰਦਾਸ ਜੀ ਦੀ ਰਚਨਾ ਹੈ। ਗ੍ਰੰਥ ਦੇ ਬਹੁਤੇ ਪੱਤਰਿਆਂ ਉਪਰ ਨੰਬਰ ਨਹੀਂ ਹਨ। ਗ੍ਰੰਥ ਕੀੜਿਆਂ ਦਾ ਖਾਧਾ ਹੋਣ ਕਰਕੇ ਮੁਰੰਮਤ ਕੀਤਾ ਹੋਇਆ ਹੈ। ਆਖਰੀ ਪੱਤਰੇ ਉਤੇ ਲਿਪੀ-ਕਾਲ ਬਾਰੇ ਸੂਚਨਾ ਇਸ ਪ੍ਰਕਾਰ ਹੈ :

ਸਮਤ ਸਤਰਾਂ ਸੇ ਗਏ।। 1710 / ਬਰਖ ਦਸੋ ਤਰਔਰ।।
ਭਾਦਵ ਸੁਦੀ ਏਕਾਦਸੀ।। ਗੁਰ ਬਾਰ ਸਿਰ ਮੋਰ।।
ਤਾ ਦਿਨ ਸੰਪੂਰਨ ਭਯੋ।। ਗਯਾਨ ਸਮੁੰਦਰ ਗ੍ਰੰਥ।।
ਸੁੰਦਰ ਆਵਾਗਨ ਕਰੈ।। ਲਹੋ ਮੁਕਤ ਕੋ ਪੰਥ।।

(3) ਬਸਤਾ ਨੰ: 16 : ਇਸ ਗ੍ਰੰਥ ਵਿਚ ਸ੍ਰੀ ਰਜਬ, ਦਾਦੂ, ਕਬੀਰ, ਨਾਮਦੇਵ, ਰੈਦਾਸ, ਹਰਦਾਸ, ਗਰੀਬਦਾਸ, ਜਨਗੋਪਾਲ, ਗੋਰਖਨਾਥ, ਚਰਪਟ, ਭਰਥਰੀ, ਗੋਪੀ ਚੰਦ, ਗੁਰੂ ਨਾਨਕ, ਸ਼ੇਖ ਫਰੀਦ, ਤੇ ਸੁੰਦਰ ਦਾਸ ਜੀ ਦੀ ਰਚਨਾ ਮਿਲਦੀ ਹੈ। ਗ੍ਰੰਥ ਦੇ ਕੁੱਲ 454 ਪੱਤਰੇ ਹਨ, ਭਗਤ ਰੈਦਾਸ ਜੀ ਦੀ ਬਾਣੀ ਪੱਤਰਾ 273-85 ਤਕ ਹੈ ਜਿਸ ਵਿਚ 71 ਪਦ ਤੇ 2 ਸਾਖੀਆਂ ਹਨ। ਗ੍ਰੰਥ ਦੇ ਲੇਖਨ-ਕਾਲ ਆਦਿ ਬਾਰੇ ਸੂਚਨਾ ਇਸ ਪ੍ਰਕਾਰ ਹੈ :

ਪੋਥੀ ਸੰਪੂਰਣ ਭਵੇਤ ਸੰਮਤ 1776 ਬਰਖੇ ਕਾਤਰ ਮਾਸੇ ਕ੍ਰਿਸ਼ਣ ਪਕਸੇ ਤਿੱਥੋ

ਵਾਰ ਐਤਵਾਰ ਕੇ ਦਿਨ ਪੁਸਤਕ ਸੰਪੂਰਣ ਭਵੇਤ॥ ਪਰਮ ਪਰਸਿਧ ਮੁਨੀ ਸ੍ਰੀ ਬਾਬਾ ਪਰਮਾਨੰਦ ਉਤਰਾਧੇ ਤਿਨਕੇ ਸ਼ਿਸ਼ ਬਾਬਾ ਖੇਮ ਦਾਸ ਤਿਨਕੇ ਸ਼ਿਸ਼ ਰਾਮ ਦੇਵ ਜੀ ਵਾਰੇ ਪੜੇ ਵਿਚਾਰੇ ਤਿਸਕੋ ਹਮਹਿ ਨਮਸਕਾਰ॥ -ਪੱਤਰਾ 454

(4) ਬਸਤਾ ਨੰ. 15 : ਇਹ ਗ੍ਰੰਥ ਵੀ ਸੰਤ ਦਾਦੂ ਦਯਾਲ, ਕਬੀਰ, ਨਾਮਦੇਵ, ਰੈਦਾਸ, ਹਰਦਾਸ, ਗਰੀਬਦਾਸ ਤੇ ਗੋਰਖ ਨਾਥ ਆਦਿ ਦੀ ਬਾਣੀ ਵਾਲਾ ਹੈ। ਗ੍ਰੰਥ ਬੜਾ ਸੁੰਦਰ, ਸੁਜਿਲਦ ਪੱਤਰਾ ਨੰਬਰ ਇਸ ਗ੍ਰੰਥ ਦੇ ਵੀ ਨਹੀਂ ਹਨ। ਰੈਦਾਸ ਜੀ ਦੇ 71 ਪਦ ਤੇ 2 ਸਾਖੀਆਂ ਇਸ ਗ੍ਰੰਥ ਵਿਚ ਹਨ। ਅੰਤਲੇ ਪੱਤਰੇ ਉਤੇ ਦਿੱਤੀ ਸੂਚਨਾ ਅਨੁਸਾਰ ਇਹ ਗ੍ਰੰਥ ਸ੍ਰੀ ਲਖਮੀ ਦਾਸ ਜੀ ਨੇ ਅਸਥਾਨ ਰਤੀਬਾ ਵਿਚ ਸੰਬਤ 1781/1724 ਈ. ਨੂੰ ਸੰਪੂਰਨ ਕੀਤਾ।

(5) ਬਸਤਾ ਨੰ. 12 : ਇਹ ਗ੍ਰੰਥ ਸੁਜਿਲਦ, ਸੁਲਿਖਤ, ਦੋਨੋਂ ਪਾਸੇ ਲਾਲ ਹਾਸ਼ੀਆ ਤੇ ਚੰਗੀ ਹਾਲਤ ਵਿਚ ਹੈ। ਇਸ ਵਿਚ ਸੰਤ ਦਾਦੂ, ਕਬੀਰ, ਨਾਮਦੇਵ, ਰੈਦਾਸ, ਹਰਦਾਸ, ਗੁਰੂ ਨਾਨਕ, ਪੀਪਾ, ਸੈਨ, ਪਰਸਰਾਮ, ਸਧਨਾ, ਤ੍ਰਿਲੋਚਨ, ਰਾਮਾਨੰਦ, ਸੁਖਾਨੰਦ, ਅੰਗਦ, ਭੀਖਨ, ਕਾਨ੍ਹਾਂ, ਨਾਭਾ, ਕਮਾਲ, ਫਰੀਦ, ਪਰਮਾਨੰਦ, ਸ਼ੇਖ ਬਹਾਵਦੀ, ਗੋਰਖ ਨਾਥ, ਚਰਪਟ ਨਾਥ, ਚੌਰੰਗੀ ਨਾਥ, ਆਦਿ ਦੀ ਰਚਨਾ ਹੈ। ਅੰਤਲੇ ਪੱਤਰੇ ਉਤੇ ਦਿਤੀ ਸੂਚਨਾ ਅਨੁਸਾਰ ਇਹ ਗ੍ਰੰਥ ਸ੍ਰੀ ਰੂਪ ਦਾਸ ਜੀ ਨੇ ਸੰਮਤ 1782 ਵਿਚ ਨਰਾਯਨਾ ਵਿਚ ਨਕਲ ਕੀਤਾ। ਪੱਤਰਾ ਨੰਬਰ ਇਸ ਗ੍ਰੰਥ ਦੇ ਵੀ ਨਹੀਂ ਲਗੇ ਹੋਏ।

(6) ਬਸਤਾ ਨੰ. 14 : ਇਹ ਗ੍ਰੰਥ ਬਹੁਤ ਖਸਤਾ ਹਾਲਤ ਵਿਚ ਹੈ। ਇਸ ਵਿਚ ਵੀ ਸੰਤ ਦਾਦੂ ਦਯਾਲ, ਕਬੀਰ, ਨਾਮਦੇਵ, ਰੈਦਾਸ, ਹਰਿਦਾਸ, ਨਾਨਕ, ਜਨਗੋਪਾਲ, ਗੋਰਖ ਨਾਥ, ਚਰਪਟ, ਗੋਪੀ ਚੰਦ, ਚੌਰੰਗੀ ਨਾਥ, ਗਰੀਬ ਦਾਸ, ਤੇ ਸੁੰਦਰ ਦੀ ਰਚਨਾ ਹੈ। ਲੇਖਨ-ਕਾਲ ਆਦਿ ਬਾਰੇ ਅੰਤਲੇ ਪੱਤਰੇ ਉਤੇ ਇਸ ਪ੍ਰਕਾਰ ਸੂਚਨਾ ਮਿਲਦੀ ਹੈ :

> "ਸੰਬਤ 1787 ॥ ਸੰਬਤ ਸਤਰਾਂ ਸੈ ਸਤਾਸੀਯਾ॥
> ਭਾਦਵਾ ਵਦੀ ਤੀਜਿ ਬਾਰ ਬੁਧਬਾਰਿ ਪਰਗਨੇ ਬਰਵਾਲੈ ਗਾਂਵ ਜੇਵਰਾ ਪੋਥੀ ਲਿਖਿਤ ਭਈ॥ ਬਾਬਾ ਬਾਲਕ ਰਾਮ ਜੀ॥ ਤਿਨਕਾ ਸਿਖ ਹੀਰਾ॥ ਤਿਨ ਪੋਥੀ ਲਿਖੀ॥"

(7) ਬਸਤਾ ਨੰ. 2 : ਇਸ ਗ੍ਰੰਥ ਦੇ ਪੱਤਰਾ ਨੰ. 306 ਤਕ ਦਾਦੂ-ਪੰਥੀ ਸੰਤਾਂ ਦੀ ਰਚਨਾ ਹੈ ਉਪਰੰਤ ਭਗਤ ਕਬੀਰ (351-81), ਨਾਮ ਦੇਵ 381-83), ਰੈਦਾਸ (383-92) ਪੀਪਾ (392-425), ਧੰਨਾ, ਤ੍ਰਿਲੋਚਨ (425-28, 428-30), ਜੈਦੇਵ

(430-41), ਸਧਨਾ (441-44), ਬਾਲਮੀਕ (444-49), ਸੁਖਦੇਵ (448-53), ਤੇ ਬਧਕ (453-60) ਦੀ ਰਚਨਾ ਹੈ। ਗ੍ਰੰਥ ਦੇ ਕੁੱਲ 463 ਪੱਤਰੇ ਹਨ, ਲਿਪੀ-ਕਾਰ ਸੰਮਤ 1821 ਤੇ ਲਿਪੀਕਰਤਾ ਦਾਦੂ ਪੰਥੀ ਲਭੂ ਰਾਮ ਦਾਸ ਹੈ। ਭਗਤ ਰੈਦਾਸ ਪਰਚੀ ਕ੍ਰਿਤ ਅਨੰਤ ਦਾਸ ਪੱਤਰਾ 382-391 ਤਕ 215 ਬੰਦਾਂ ਵਿਚ ਹੈ।

(8) ਬਸਤਾ ਨੰ. 13 : ਇਸ ਗ੍ਰੰਥ ਵਿਚ ਵੀ ਭਗਤ ਕਬੀਰ, ਨਾਮਦੇਵ, ਰੈਦਾਸ, ਹਰਦਾਸ, ਗਰੀਬ ਦਾਸ, ਜਗਜੀਵਨ, ਕਾਨ੍ਹਾਂ, ਧੰਨਾ, ਸੈਨ, ਪੀਪਾ, ਸਧਨਾ, ਕਮਾਲ, ਤ੍ਰਿਲੋਚਨ, ਪਰਮਾਨੰਦ, ਸੂਰਦਾਸ, ਸ਼ੇਖ ਫਰੀਦ, ਗੋਰਖ ਨਾਥ, ਗੋਪੀ ਚੰਦ, ਚਰਪਟ, ਹਨੂਵੰਤ, ਹਰਦਾਸ, ਗਰੀਬ ਦਾਸ, ਰਜਬ ਆਦਿ ਦੀ ਰਚਨਾ ਤੋਂ ਬਿਨਾਂ ਕਬੀਰ, ਰੈਦਾਸ, ਸੇਨ, ਧੰਨਾ ਆਦਿ ਦੀ ਆਰਤੀ ਵੀ ਹੈ।

ਭਗਤ ਰੈਦਾਸ ਬਾਣੀ ਦੇ 81 ਪਦ ਤੇ 4 ਸਾਖੀਆਂ ਪੱਤਰਾ ਨੰ: 257 ਤੋਂ 271 ਤਕ ਹਨ। ਉਪਰੰਤ ਪੱਤਰਾ ਨੰਬਰ ਨਹੀਂ ਲਗੇ ਹੋਏ। ਅੰਤਲੇ ਪੱਤਰੇ ਉਤੇ ਮਿਲਦੀ ਸੂਚਨਾ ਅਨੁਸਾਰ ਗ੍ਰੰਥ ਦਾ ਲਿਪੀ-ਕਾਲ ਸੰਬਤ 1824 ਹੈ, ਜਿਸ ਨੂੰ ਸ੍ਰੀ ਮਨੀ ਰਾਮ ਨੇ ਸੰਗਰੂਰ ਵਿਖੇ ਨਕਲ ਕੀਤਾ।

(9) ਗ੍ਰੰਥ ਨੰ. (ਕੋਈ ਨਾ) : ਇਹ ਗ੍ਰੰਥ ਦਾਦੂ ਪੰਥੀ ਸ੍ਰੀ ਚੈਨਾ ਰਾਮ ਜੀ ਜੋ ਦਾਦੂ ਪੰਥੀਆਂ ਦੇ 7ਵੇਂ ਗੱਦੀ ਨਸ਼ੀਨ ਸਨ, ਨੇ ਤਿਆਰ ਕਰਵਾਇਆ। ਗ੍ਰੰਥ ਬਹੁਤ ਵਡੇ ਆਕਾਰ ਦਾ ਹੈ ਤੇ ਇਸਦੇ 765 ਪੱਤਰੇ ਹਨ। ਇਸ ਵਿਚ ਸੰਤ ਦਾਦੂ ਦਯਾਲ, ਕਬੀਰ, ਨਾਮਦੇਵ, ਰੈਦਾਸ, ਹਰਦਾਸ, ਗਰੀਬਦਾਸ, ਬਨਵਾਰੀ ਦਾਸ, ਸਾਧੂਦਾਸ, ਬਖਨਾ ਜੀ, ਟੀਲਾ ਜੀ, ਜਨ ਗੋਪਾਲ, ਅਗਰ ਦਾਸ, ਜੈਮਲ, ਚੈਨ ਜੀ, ਛੋਟਾ ਗਰੀਬ ਦਾਸ, ਸੰਤ ਦਾਸ, ਧੰਨਾ, ਸੈਨ, ਪੀਪਾ, ਸਧਨਾ, ਤੇ ਤ੍ਰਿਲੋਚਨ ਆਦਿ 103 ਭਗਤਾਂ ਦੀ ਰਚਨਾ ਹੈ। ਆਰੰਭ ਵਿਚ ਸੂਚੀ ਪੱਤਰ ਦਿੱਤਾ ਹੋਇਆ ਹੈ। ਪੱਤਰਾ ਨੰਬਰ 62/ੳ ਤੋਂ 65/ੳ ਤਕ ਭਗਤ ਰੈਦਾਸ ਜੀ ਦੇ 12 ਰਾਗਾਂ ਵਿਚ 74 ਪਦ ਤੇ 2 ਸਾਖੀਆਂ ਹਨ। ਗ੍ਰੰਥ ਦੇ ਪੱਤਰਾਂ ਨੰ: 765 ਉਪਰ ਲਿਪੀ-ਕਾਲ ਆਦਿ ਬਾਰੇ ਸੂਚਨਾ ਇਸ ਪ੍ਰਕਾਰ ਹੈ :

ਸੁਭ ਸਥਾਨ ਰਾਣੀਲਾ ਸੋਈ।। ਸੰਤ ਸੇਵ ਬਡ ਬਿਧਕਰ ਹੋਈ।।
ਦੇਸ ਹਰਚਯਾਨ ਸਹਰ ਦਾਦਰੀ।। ਸੰਤ ਸਮਾਗਮ ਬਰਨੰਤਰੀ।।
ਸੰਬਤ ਅਠਾਰਾਂ ਸੈ ਤੇਤੀਸਾ।। ਭਾਦੋਂ ਮਾਸ ਜੋ ਬਿਸਵਾਬੀਸਾ।।
ਨਗਰ ਨਾਮ ਰਾਣੀਲਾ ਜਾਨੋ।। ਸੰਤ ਸਥਾਨ ਸੁ ਨਾਹੀ ਛਾਨੋ।।

ਸ੍ਰੀ ਸੁਆਮੀ ਚੈਨ ਰਾਮ ਜੀ ਨੇ ਪੁਸਤਕ ਚਹੋੜਯੋ ਬਿਸ਼ਨ ਦਾਸ ਜੀ ਉਧਰਾਯੋ ਰਾਣੀਲਾ ਕੇ ਪੁਸਤਕ ਚਰਾਣੈ॥

(10) ਬਸਤਾ ਨੰ: 19 : ਇਸ ਗ੍ਰੰਥ ਵਿਚ ਵੀ ਸੰਤ ਦਾਦੂ ਦਯਾਲ, ਕਬੀਰ, ਨਾਮਦੇਵ, ਰੈਦਾਸ, ਹਰਦਾਸ, ਜਨਗੋਪਾਲ ਤੇ ਜਗਜੀਵਨ ਦਾਸ ਜੀ ਦੀ ਬਾਣੀ ਹੈ। ਇਸ ਗ੍ਰੰਥ ਦੇ ਵੀ ਪੱਤਰਾ ਨੰਬਰ ਨਹੀਂ ਹਨ। ਭਗਤ ਰੈਦਾਸ ਜੀ ਦੇ 13 ਰਾਗਾਂ ਵਿਚ 80 ਪਦ ਤੇ 4 ਸਾਖੀਆਂ ਮਿਲਦੀਆਂ ਹਨ। ਗ੍ਰੰਥ ਦੇ ਲੇਖਨ-ਕਾਲ ਬਾਰੇ ਸੂਚਨਾ ਇਸ ਪ੍ਰਕਾਰ ਹੈ :

ਸੰਬਤ 1844 ਮਿਤੀ ਬੈਸਾਖ ਸੁਦੀ॥੯॥
ਬਾਰ ਸੁਕਰਵਾਰ ਤਾ ਦਿਨ ਪੋਥੀ ਲਿਖੀ॥
ਸੁਭ ਸਥਾਨ ਕਾਕੌਰ॥ ਲੇਖਕ ਜਸਰਾਮ ਲਿਖੀ॥

(11) ਬਸਤਾ ਨੰ: 18 : ਏਸ ਗ੍ਰੰਥ ਵਿਚ ਵੀ ਸੰਤ ਦਾਦੂ, ਕਬੀਰ, ਨਾਮਦੇਵ, ਰੈਦਾਸ, ਹਰਦਾਸ, ਗਰੀਬ ਦਾਸ, ਰਜਬ, ਭੀਖਨ, ਸੁੰਦਰ ਆਦਿ ਦੀ ਰਚਨਾ ਹੈ। ਭਗਤ ਰੈਦਾਸ-ਬਾਣੀ, ਪੱਤਰਾ 224-34 ਤਕ (71 ਪਦ, 2 ਸਾਖੀਆਂ) ਹੈ। ਰੈਦਾਸ ਬਾਣੀ ਤੋਂ ਬਾਦ ਪੱਤਰਾ ਨੰਬਰ ਨਹੀਂ ਹਨ। ਪੋਥੀ ਦੇ ਲੇਖਨ-ਕਾਲ ਬਾਰੇ ਸੂਚਨਾ ਇਸ ਤਰ੍ਹਾਂ ਹੈ :

ਸਵਾਮੀ ਦਾਦੂ ਦਯਾਲ ਜੀ ਕਾ ਸਿਖ ਬਾਬਾ ਬਨਵਾਰੀਦਾਸ ਜੀ ਤਿਨਕਾ ਸਿਖ ਬਾਬਾ ਛਬੀਲ ਦਾਸ ਜੀ ਤਿਨਕਾ ਸਿਖ ਬਾਬਾ ਹਰੀ ਦਾਸ ਤਿਨਕਾ ਸਿਖ ਬਾਬਾ ਚੇਤ ਰਾਮ ਜੀ ਤਿਨਕਾ ਸਿਖ ਗੋਪਾਲ ਦਾਸ ਤਿਨਕਾ ਸਿਖ ਮੋਹਨ ਦਾਸ ਤਿਨਕਾ ਸਿਖ ਬਾਬਾ ਸੇਵਗ ਸਿੰਹੁ ਤਿਨਕਾ ਸਿਖ ਮਨਸਾ ਰਾਮ ਜੀ ਪੋਥੀ ਲਿਖੀ। ॥ਸੰਬਤ 1846 ਹਾੜ ਸੁਦੀ ਗਯਾਰ ਸ ਕੈ ਦਿਨ ਪੋਥੀ ਸੰਪੂਰਨ ਭਈ॥

(13) ਬਸਤਾ ਨੰ. 6 : ਇਸ ਵਿਚ ਵੀ ਸੰਤ ਦਾਦੂ, ਗਰੀਬ ਦਾਸ, ਨਾਮ ਦੇਵ, ਰੈਦਾਸ, ਹਰਦਾਸ, ਨਾਨਕ, ਕਾਨ੍ਹੰ, ਰਾਮਾਨੰਦ, ਧੰਨਾ, ਸੈਨ, ਪੀਪਾ, ਸਧਨਾ, ਕਮਾਲ, ਸ਼ੇਖ ਅਲਾਵਦੀ, ਤ੍ਰਿਲੋਚਨ, ਸੂਰਦਾਸ, ਅਗਰ ਦਾਸ, ਗੋਰਖ ਬਾਣੀ, ਚਰਪਟ ਨਾਥ, ਤੇ ਫਰੀਦ ਆਦਿ ਦੀ ਰਚਨਾ ਹੈ। ਗ੍ਰੰਥ ਦੇ ਪੱਤਰਾ ਨੰਬਰ ਨਹੀਂ ਹਨ। ਗ੍ਰੰਥ ਸੁਲਿਖਤ, ਸੁਜਿਲਦ, ਦੋਨੋਂ ਪਾਸੇ ਲਾਲ ਸੁੰਦਰ ਹਾਸ਼ੀਆ। ਆਕਾਰ 29 ਲਾਈਨਾਂ ਪ੍ਰਤੀ ਪੱਤਰਾ ਭਗਤ ਰੈਦਾਸ ਜੀ ਦੇ 13 ਰਾਗਾਂ ਵਿਚ 80 ਪਦ ਤੇ 4 ਸਾਖੀਆਂ ਹਨ। ਲਿਪੀ-ਕਾਲ ਸੰਬਤ 1852 ਹੈ ਤੇ ਇਸ ਗ੍ਰੰਥ ਨੂੰ ਸ੍ਰੀ ਧਰਮ ਦਾਸ ਜੀ ਨੇ ਗ੍ਰਾਮ ਬਾੜਾ ਵਿਚ ਨਕਲ ਕੀਤਾ।

(14) ਬਸਤਾ ਨੰ. 17 : ਇਸ ਗ੍ਰੰਥ ਵਿਚ ਵੀ ਸੰਤ ਦਾਦੂ ਦਯਾਲ, ਕਬੀਰ,

ਨਾਮਦੇਵ, ਰੈਦਾਸ, ਹਰਦਾਸ, ਬਖਨਾ, ਸੁੰਦਰ ਦਾਸ, ਗਰੀਬ ਦਾਸ, ਭੀਖਨ ਦਾਸ ਤੇ ਛਤਰ ਦਾਸ ਜੀ ਦੀ ਬਾਣੀ ਹੈ। ਇਸ ਵਿਚ ਰੈਦਾਸ ਜੀ ਦੇ 83 ਪਦ ਤੇ 6 ਸਾਖੀਆਂ 13 ਰਾਗਾਂ ਵਿਚ ਹਨ। ਗ੍ਰੰਥ ਸੁਜਿਲਦ ਤੇ ਬਹੁਤ ਚੰਗੀ ਹਾਲਤ ਵਿਚ ਹੈ। ਪੱਤਰਾਂ ਨੰਬਰ ਇਸ ਗ੍ਰੰਥ ਦੇ ਵੀ ਨਹੀਂ ਹਨ। ਲਿਪੀ-ਕਾਲ ਬਾਰੇ ਸੂਚਨਾ ਅੰਤਲੇ ਪੱਤਰੇ ਉਤੇ ਇਸ ਪ੍ਰਕਾਰ ਦਿੱਤੀ ਗਈ ਹੈ।

ਸੰਬਤ 1853, ਮਿਤੀ ਜੇਠ ਸੁਦੀ 5 ਬਾਰ ਬਿਰਸ ਪਤਨ। ਪੁਸਤਕ ਸੰਪੂਰਨ ਭਈ...ਪੁਸਤਕ ਲਿਖਯੋ ਬਾਬਾ ਜੀ ਸ੍ਰੀ ਰਾਮ ਕ੍ਰਿਸ਼ਨ ਜੀ ਭੰਡਾਰੀ ਤਤ ਸਿਖ ਬਾਬਾ ਜੀ ਰੂਪ ਦਾਸ ਜੀ ਤਤਸਿਖ ਬਾਬਾ ਰਾਮ ਸਿੰਘ ਜੀ, ਤਤਸਿਖ ਗੁਲਾਮ ਖਾਨਾ ਜਾਦ ਕਾਸੀ ਰਾਮ ਲਿਖਯੋ॥

(15) ਬਸਤਾ ਨੰ. 11 : ਇਸ ਗ੍ਰੰਥ ਵਿਚ ਵੀ ਦਾਦੂ ਦਯਾਲ, ਕਬੀਰ, ਨਾਮਦੇਵ, ਰੈਦਾਸ, ਹਰਦਾਸ, ਗਰੀਬਦਾਸ, ਬਖਨਾ, ਸੁੰਦਰਦਾਸ, ਰਜਬ, ਬਾਲਕ ਰਾਮ, ਭੀਖਨ ਤੇ ਦਯਾਲ ਦਾਸ ਜੀ ਦੀ ਬਾਣੀ ਹੈ। ਭਗਤ ਰੈਦਾਸ ਜੀ ਦੇ 13 ਰਾਗਾਂ ਵਿਚ 83 ਪਦ ਤੇ 6 ਸਾਖੀਆਂ ਪੱਤਰਾ 271-86 ਤਕ ਹਨ। ਲਿਪੀ-ਕਾਲ ਆਦਿ ਬਾਰੇ ਸੂਚਨਾ ਅੰਤ ਉਤੇ ਦਿੱਤੀ ਹੋਈ ਹੈ ਜਿਸ ਅਨੁਸਾਰ ਇਹ ਗ੍ਰੰਥ ਸੰਬਤ 1853 ਨੂੰ ਸ੍ਰੀ ਸਾਧੂ ਰਾਮ ਜੀ ਨੇ ਬਸੀ ਵਿਖੇ ਨਕਲ ਕੀਤਾ। ਭਗਤ ਰੈਦਾਸ ਬਾਣੀ ਤੋਂ ਬਾਅਦ ਗ੍ਰੰਥ ਦੇ ਪੱਤਰਾ ਨੰਬਰ ਨਹੀਂ ਲਗੇ ਹੋਏ।

(16) ਬਸਤਾ ਨੰ. 1 : ਏਸ ਗ੍ਰੰਥ ਵਿਚ ਸੰਤ ਦਾਦੂ ਦਯਾਲ, ਕਬੀਰ, ਨਾਮਦੇਵ, ਰੈਦਾਸ, ਹਰਦਾਸ, ਗਰੀਬ ਦਾਸ, ਸੁੰਦਰ ਦਾਸ, ਆਦਿ ਦੀ ਰਚਨਾ ਹੈ। ਭਗਤ ਰੈਦਾਸ ਜੀ ਦੀ ਬਾਣੀ ਪੱਤਰਾ ਨੰ: 221/ੳ ਤੋਂ 230/ੳ ਤਕ ਹੈ। ਜਿਸ ਵਿਚ 80 ਪਦ ਤੇ 4 ਸਾਖੀਆਂ ਹਨ। ਗ੍ਰੰਥ ਦੇ ਕੁੱਲ ਪੱਤਰੇ 424 ਹਨ। ਲਿਪੀ-ਕਾਲ, ਰਚਨਾ ਕਾਲ ਆਦਿ ਬਾਰੇ ਕੋਈ ਸੂਚਨਾ ਨਹੀਂ ਮਿਲਦੀ।

**ਬਨਾਰਸ :**

ਇਹ ਸ਼ਹਿਰ ਭਾਰਤੀ ਸੰਸਕ੍ਰਿਤੀ ਤੇ ਸਭਿਆਚਾਰ ਦਾ ਗੜ੍ਹ ਮੰਨਿਆ ਜਾਂਦਾ ਹੈ। ਏਥੇ ਨਾਗਰੀ ਪ੍ਰਚਾਰਣੀ ਸਭਾ, ਬਨਾਰਸ ਹਿੰਦੂ ਯੂਨੀਵਰਸਿਟੀ, ਗੋਇੰਕਾ ਲਾਇਬ੍ਰੇਰੀ, ਸੰਸਕ੍ਰਿਤ ਯੂਨੀਵਰਸਿਟੀ, ਕਾਸੀ ਵਿਦਯਾ ਪੀਠ, ਕਬੀਰ ਮਠ, ਕਾਰਮਾਈਲ ਲਾਇਬ੍ਰੇਰੀ, ਵੀਰ ਅਭਿਮੰਨੂ ਲਾਇਬ੍ਰੇਰੀ ਅਤੇ ਸੀਰ ਗੋਵਰਧਨ ਪੁਰ ਆਦਿ ਸਾਹਿੱਤ ਦੇ ਭੰਡਾਰ ਹਨ। ਪਰ ਨਾਗਰੀ ਪ੍ਰਚਾਰਣੀ ਸਭਾ ਤੋਂ ਬਿਨਾਂ ਹੋਰ ਕਿਸੇ ਸੰਸਥਾ ਵਿਚ ਸੰਤ-ਸਾਹਿੱਤ ਦੇ ਹੱਥ-ਲਿਖਿਤ ਗ੍ਰੰਥ ਉਪਲਬੱਧ ਨਹੀਂ ਹੁੰਦੇ। ਜੋ ਗ੍ਰੰਥ ਉਪਲਬੱਧ ਹਨ ਉਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :

### ੳ. ਨਾਗਰੀ ਪ੍ਰਚਾਰਣੀ ਸਭਾ :

1. ਗ੍ਰੰਥ ਨੰ. 1394 (ਨਵਾਂ ਨੰ 1409) : ਇਸ ਗ੍ਰੰਥ ਦੇ ਪੱਤਰਾ ਨੰ: 199-210 ਉਤੇ ਭਗਤ ਰੈਦਾਸ-ਬਾਣੀ ਦੇ 71 ਪੱਦ ਤੇ 4 ਸਾਖੀਆਂ ਹਨ। ਗ੍ਰੰਥ ਦਾ ਨਾਮ 'ਸੰਤ ਦਾਦੂ ਦਯਾਲ ਜੀ ਕੀ ਬਾਣੀ' ਹੈ। ਭਗਤ ਰੈਦਾਸ ਜੀ ਤੋਂ ਬਿਨਾਂ ਸੰਤ ਦਾਦੂ ਦਯਾਲ, ਭਗਤ ਕਬੀਰ, ਨਾਮਦੇਵ, ਹਰਿਦਾਸ, ਜਗਜੀਵਨ ਤੇ ਸੁੰਦਰ ਦਾਸ ਆਦਿ ਦੀ ਰਚਨਾ ਵੀ ਹੈ। ਗ੍ਰੰਥ ਦੇ ਕੁੱਲ 800 ਪੱਤਰੇ ਹਨ। ਗ੍ਰੰਥ ਦੇ ਲੇਖਨ-ਕਾਲ ਬਾਰੇ ਸੂਚਨਾ ਇਸ ਤਰ੍ਹਾਂ ਮਿਲਦੀ ਹੈ :

ਸਤ੍ਰੈ ਸੈ ਇਕ ਤ੍ਰਯਾ ਮਹੀ।। ਸੰਬਤ ਪਹੁਸ ਸੁਧਿ ਸੋ ਲਹੀ।।<br>
ਬ੍ਰਹਸਪਤਿਵਾਰ ਪੰਚਮੀ ਹੋਈ।। ਤਾ ਦਿਨ ਭਯੋ ਸੰਪੂਰਣ ਸੋਈ।।<br>
ਨਗ੍ਰ ਮਡੋਤੀ ਨਾਮ ਜੁ ਹੋਈ।। ਸਾਧੂ ਜੀ ਕੋ ਅਸਥਲ ਸੋਈ।।<br>
ਵਾਚੈ ਪਠੈ ਸੁਨੈ ਜੋ ਕੋਈ।। ਰਾਮ ਰਾਮ ਬਚਿਓ ਸਭ ਕੋਈ।।<br>
-ਰਾਮਦਾਸ ਸਿਖ ਲੇਖਕ ਹੋਈ।। ਪੁਸਤਕ ਲਿਖਯੋ ਬਨਾਇਕੈ ਸੋਈ।।<br>
ਸਕਲ ਭੰਡਾਰ ਪੁਸਤਕ ਪਊ ਕਹਿਯੇ।। ਪਤਰ ਆਠ ਸੈ ਯਾ ਮੈ ਲਹੀਯੈ।।

2. ਗ੍ਰੰਥ ਨੰ. 1377 ਇਸ ਗ੍ਰੰਥ ਵਿਚ ਸੰਤ ਦਾਦੂ ਦਯਾਲ ਜੀ ਕੀ ਆਰਤੀ, ਸੇਵਾਦਾਸ ਜੀ ਕੀ ਆਰਤੀ, ਭਗਤ ਕਬੀਰ, ਨਾਮਦੇਵ, ਰੈਦਾਸ, ਧ੍ਰੂਵ ਚਰਿਤ੍ਰ, ਕਬੀਰ-ਸਾਖੀ ਤੇ ਤ੍ਰਿਲੋਚਨ ਦੀ ਪਰਚੀ ਹੈ। ਲੇਖਕ ਤੇ ਲਿਪੀ-ਕਾਲ ਆਦਿ ਬਾਰੇ ਕੋਈ ਜਾਣਕਾਰੀ ਨਹੀਂ ਮਿਲਦੀ।

3. ਗ੍ਰੰਥ ਨੰ. 1359 : ਇਸ ਗ੍ਰੰਥ ਵਿਚ ਸੰਤ ਦਾਦੂ ਦਯਾਲ, ਭਗਤ ਕਬੀਰ, ਨਾਮਦੇਵ, ਰੈਦਾਸ, ਗਰੀਬ ਦਾਸ, ਬਾਬਾ ਸਾਧੂ ਜਨ, ਜਨ ਗੋਪਾਲ, ਸੁੰਦਰ ਦਾਸ ਅਤੇ ਰਜਬ ਜੀ ਦੀ ਬਾਣੀ ਤੇ ਕਬਿੱਤ ਹਨ। ਗ੍ਰੰਥ ਸੁਜਿਲਦ ਪਰ ਖਸਤਾ ਹਾਲਤ ਵਿਚ ਹੈ। ਭਗਤ ਰੈਦਾਸ-ਬਾਣੀ ਦੇ ਪੱਤਰਾ 190 ਤੋਂ 200 ਤਕ 80 ਪਦ ਤੇ 4 ਸਾਖੀਆਂ 13 ਰਾਗਾਂ ਅੰਦਰ ਹਨ। ਗ੍ਰੰਥ ਦੇ ਪੱਤਰਾ ਨੰ: 383 ਉਤੇ ਲਿਪੀ-ਕਾਲ ਆਦਿ ਬਾਰੇ ਸੂਚਨਾ ਇਸ ਪ੍ਰਕਰ ਹੈ :

ਸਤ੍ਰਾਂ ਸੈਂ ਸਤਣਵਾਂ ਸੰਬਤ ਕਹਯਾ ਹੋਇ।।<br>
ਬੈਸਾਖ ਬਦੀ ਤਿਥ ਸਪਤਮੀ ਬਾਰ ਜੁ ਮੰਗਲ ਹੋਇ।।<br>
ਪੋਥੀ ਲਿਖੀ ਦੇਸ ਮੇਵਾੜ ਨਗਰ ਉਦੇਪੁਰ ਮਧਯੇ।।<br>
ਸ੍ਰੀ ਦੀਵਾਨ ਜਗਤ ਸਿਧ ਉਧੋ ਛਾਜੇ ਕੀ ਹਵੇਲੀ ਸਹਜ ਰਾਮ<br>
ਪਹਾੜੀ ਵਾਲਾ ਕੈ ਕਨੈ ਪੋਥੀ ਬਾਬਾ ਸਾਧੂ ਜੀ ਕਾ<br>
ਜੋਗੀ ਦਾਸ ਜੀ ਤਿਨ ਕੇ ਸਿਖ ਬਾਬਾ ਗੋਪਾਲ ਦਾਸ ਜੀ<br>
ਤਿਨਕੇ ਗੁਲਾਮ ਮਨਸਾ ਰਾਮ।। ਜੋ ਯੇ ਪੋਥੀ ਪੜੈ<br>
ਵਿਚਾਰੈ ਤਿਨ ਕੇ ਹਮਾਰੀ ਰਾਮ ਰਾਮ।।

3. ਗ੍ਰੰਥ ਨੰ: 1393 : ਇਸ ਗ੍ਰੰਥ ਦੇ ਪੱਤਰਾ ਨੰ: 203-14 ਤਕ ਭਗਤ ਰੈਦਾਸ-ਬਾਣੀ ਦੇ 71 ਪਦ ਤੇ ਦੋ ਸਾਖੀਆਂ ਹਨ। ਭਗਤ ਰੈਦਾਸ ਤੋਂ ਬਿਨਾਂ ਇਸ ਗ੍ਰੰਥ ਵਿਚ ਕਬੀਰ, ਨਾਮਦੇਵ, ਹਰਿਦਾਸ, ਸੰਤ ਦਾਦੂ ਦਯਾਲ, ਆਦਿ ਦੀ ਰਚਨਾ ਹੈ। ਅੰਤਲੇ ਪੱਤਰਾ ਨੰ: 464 ਉਤੇ ਲਿਪੀ-ਕਾਲ ਆਦਿ ਬਾਰੇ ਸੂਚਨਾ ਇਸ ਪ੍ਰਕਰ ਹੈ :

> ਸੰਬਤ 1836 ਕਾ।। ਜੇਠ ਮਾਸੇ ਸੁਕਲ ਪਕਸ਼ੇ ਤਿਥਿ 10 ਬਾਰ ਮੰਗਲ ਵਾਰ।। ਸੁਭ ਤਾ ਦਿਨ ਪੋਥੀ ਸੰਪੂਰਣ।। ਸੁਭ ਸਥਾਨ ਰਾਣੀਲਾ ਮਧਯੇ।।
>
> ਪੋਥੀ ਲਿਖੀ ਬਾਬਾ ਜੀ ਜਗਨਨਾਥ ਦਾਸ ਜੀ ਦੁਵਿਸਕਾ ਤਿਨਕਾ ਸਿਖ ਪ੍ਰਸ਼ਪਾਲੀ ਰਾਮ ਪੋਥੀ ਲਿਖੀ ਵਾਚੇ ਵਿਚਾਰੈ ਤਿਨਕੋ ਰਾਮ ਰਾਮ।।

4. ਗ੍ਰੰਥ ਨੰ. 873 : ਇਸ ਗ੍ਰੰਥ ਵਿਚ ਭਗਤ ਰੈਦਾਸ-ਬਾਣੀ ਪੱਤਰਾ 342-52 ਤਕ ਹੈ ਜਿਸ ਵਿਚ 82 ਪੱਦ ਅਤੇ 6 ਸਾਖੀਆਂ, 14 ਰਾਗਾਂ ਵਿਚ ਹਨ। ਇਸ ਵਿਚ ਭਗਤ ਦਯਾਲ ਜੀ, ਗੋਰਖ ਨਾਥ, ਕਬੀਰ, ਨਾਮਦੇਵ, ਰੈਦਾਸ, ਪੀਪਾ, ਜਗਜੀਵਨ ਤੇ ਤੁਲਸੀ ਦਾਸ ਦੀ ਬਾਣੀ ਮਿਲਦੀ ਹੈ। ਗ੍ਰੰਥ ਦੇ ਕੁੱਲ ਪੱਤਰੇ 717 ਹਨ। ਲੇਖਨ-ਕਾਲ ਆਦਿ ਬਾਰੇ ਸੂਚਨਾ ਇਸ ਪ੍ਰਕਾਰ ਮਿਲਦੀ ਹੈ :

> ਸੰਬਤ 1856 ਸ ਕੀ ਮਿਤੀ ਕਾ ਸੁਦੀ 7 ਤੈ ਬਾਰ ਸ਼ੁਕਰਵਾਰ ਦਿਨ ਸ਼ੁਭ ਲਿਖਤੰ। ਗ੍ਰਾਂਵ ਖਾਰੜਾ ਮੰਡੋ ਲਿਖਤੰ।। ਸਾਧ ਮੁਕਨ ਦਾਸ।। ਪੱਤਰਾ 717 ।

5. ਗ੍ਰੰਥ ਨੰ. 1392 : ਇਸ ਗ੍ਰੰਥ ਵਿਚ ਵੀ ਸੰਤ ਦਾਦੂ ਦਯਾਲ, ਭਗਤ ਕਬੀਰ, ਨਾਮਦੇਵ, ਰੈਦਾਸ ਤੇ ਹਰਿਦਾਸ ਆਦਿ ਭਗਤਾਂ ਦੀ ਬਾਣੀ ਹੈ। ਭਗਤ ਰੈਦਾਸ ਜੀ ਦੇ ਪੱਤਰਾ 174-83 ਤਕ 72 ਸ਼ਬਦ ਤੇ 2 ਸਾਖੀਆਂ ਦਰਜ ਹਨ। ਗ੍ਰੰਥ ਦੇ ਕੁੱਲ 491 ਪੱਤਰੇ ਹਨ। ਪੱਤਰਾ 491 ਉਤੇ ਲੇਖਕ ਆਦਿ ਬਾਰੇ ਸੂਚਨਾ ਇਸ ਪ੍ਰਕਾਰ ਹੈ :

> ਸੰਬਤ 1872 ਪੋਹ ਸੁਦੀ।।੧੧।। ਲਿਖਤੰ ਬਾਬਾ ਜੀ ਸ੍ਰੀ ਦਯਾ ਰਾਮ ਜੀ ਤਿਨ ਕਾ ਸਿਖ ਸ੍ਰੀ ਸੰਤੋਖ ਦਾਸ ਜੀ ਤਿਨ ਕਾ ਸਿਖ ਸ੍ਰੀ ਲਾਲ ਦਾਸ ਜੀ, ਤਿਨ ਕਾ ਸਿਖ ਸ੍ਰੀ ਬਾਲ ਕ੍ਰਿਸ਼ਨ ਦਾਸ, ਤਿਨ ਕਾ ਸਿਖ ਜਾਦ ਗੁਲਾਮ, ਗਯਾਂਨ ਦਾਸ ਲਿਖਤੰ। ਸੁੰਦਰ ਦਾਸ ਜੀ ਕੇ ਸਥਾਨ ਪੋਥੀ ਸੰਪੂਰਣ ਭਈ।। ਬ੍ਰਹਸਪਤਿਬਾਰ ਅਪੋਹ ਸੁਦੀ ਲਿਖੀ ਸਹੀ।

6. ਗ੍ਰੰਥ ਨੰ. 1383 : ਇਸ ਗੁਟਕੇ ਵਰਗੇ ਗ੍ਰੰਥ ਦੇ ਪੱਤਰਾ 383-84 ਉਤੇ ਇਕੋ ਪੱਦ ਹੈ। ਉਪਰੰਤ ਇਸ ਵਿਚ ਭਗਤ ਕਬੀਰ ਅਤੇ ਰੈਦਾਸ ਦੀ ਸਾਖੀ, ਬਾਣੀ ਤੇ ਪਰਚੀ

ਤੋਂ ਬਿਨਾਂ ਸੁੰਦਰ ਦਾਸ ਦੀ ਰਚਨਾ ਵੀ ਹੈ। ਗ੍ਰੰਥ ਦੇ ਕੁੱਲ 388 ਪੱਤਰੇ ਹਨ। ਪੱਤਰੇ 386 ਉਤੇ ਲੇਖਨ-ਕਾਲ ਆਦਿ ਬਾਰੇ ਸੂਚਨਾ ਇਸ ਤਰ੍ਹਾਂ ਦਿੱਤੀ ਹੋਈ ਹੈ :

ਬਾਬਾ ਜੀ ਧੀਰਮ ਦਾਸ ਜੀ, ਜਿਨਕੋ ਥਾਨੇ ਜਾਦ ਗੁਲਾਮ ਤਤ ਸਿਸ ਕੀਸੋਰ ਰਦਾਸਨ ਲੀਯੋ ਚੇਹਨੋ।। ਮੀਤੀ ਮਘਸਰ ਸੁਧਿ ਸੁਕਲ ਪਕਸੇ ਸੰਪੂਰਣ ਭਯੋ।। ਸੰਮਤ 1885 ।।

7. ਗ੍ਰੰਥ ਨੰ. 1368 : ਇਸ ਗ੍ਰੰਥ ਵਿਚ ਭਗਤ ਕਬੀਰ, ਪੀਪਾ, ਰੈਦਾਸ, ਵਾਜੀਦ, ਕਬੀਰ ਅਤੇ ਜੀਵਨ ਆਦਿ ਦੀ ਬਾਣੀ ਹੈ। ਗ੍ਰੰਥ ਦੇ ਪੱਤਰਿਆਂ ਉਤੇ ਕੋਈ ਨੰਬਰ ਨਹੀਂ ਲਗੇ ਹੋਏ। ਭਗਤ ਰੈਦਾਸ-ਬਾਣੀ ਤੀਜੇ ਨੰਬਰ ਉਤੇ 10 ਪੱਤਰਿਆਂ ਵਿਚ ਹੈ। ਸਾਰੇ ਪਦ ਹੀ ਹਨ ਸਾਖੀ ਕੋਈ ਨਹੀਂ ਹੈ। ਜਿੱਥੇ ਪਦ ਖਤਮ ਹੁੰਦਾ ਹੈ ਉਥੇ ਵੀ ਨੰਬਰ ਕੋਈ ਨਹੀਂ। ਗ੍ਰੰਥ ਉਖੜਿਆ ਹੋਇਆ ਹੈ ਤੇ ਇਕੱਲੇ ਇਕੱਲੇ ਪੱਤਰੇ ਹਨ। ਲੇਖਕ, ਲਿਪੀ ਕਾਲ ਆਦਿ ਬਾਰੇ ਕੋਈ ਸੂਚਨਾ ਨਹੀਂ ਮਿਲਦੀ।

### (ਅ) ਸੀਰ ਗੋਵਰਧਨ ਪੁਰ :

ਇਥੇ ਭਗਤ ਰਵਿਦਾਸ ਜੀ ਦੀ ਯਾਦ ਵਿਚ ਮੰਦਰਿ ਉਸਰਿਆ ਹੋਇਆ ਹੈ। ਇਸ ਨਗਰ ਨੂੰ ਭਗਤ ਰਵਿਦਾਸ ਜੀ ਦਾ ਜਨਮ-ਸਥਾਨ ਮੰਨਿਆਂ ਜਾਂਦਾ ਹੈ। ਇਸ ਮੰਦਰਿ ਵਿਚ ਇਕ ਗ੍ਰੰਥ ਸਥਾਪਿਤ ਕੀਤਾ ਹੋਇਆ ਹੈ ਜਿਸ ਦੀ ਪੂਜਾ ਕੀਤੀ ਜਾਂਦੀ ਹੈ। ਗ੍ਰੰਥ ਵਿਚ 41 ਪਦ ਤੇ 11 ਸਾਖੀਆਂ ਹਨ। ਬਨਾਰਸ ਦੀ ਹੋਰ ਕਿਸੇ ਸੰਸਥਾ ਵਿਚ ਹੱਥ-ਲਿਖਤ ਗ੍ਰੰਥ ਨਹੀਂ ਮਿਲਿਆ। ਛਪੀਆਂ ਪੁਸਤਕਾਂ ਹੀ ਵੇਖਣ ਨੂੰ ਮਿਲੀਆਂ ਹਨ। ਸੰਨ ਸੰਮਤ ਇਸ ਗ੍ਰੰਥ ਦਾ ਵੀ ਕੋਈ ਨਹੀਂ।

### ਬੀਕਾਨੇਰ :

ਏਸ ਸ਼ਹਿਰ ਵਿਚ, ਭਾਰਤੀ ਵਿਦਿਆ ਮੰਦਰ, ਆਨੰਦ ਆਸ਼ਰਮ ਅਤੇ ਸ੍ਰੀ ਅਗਰਚੰਦ ਨਾਹਟਾ ਦੇ ਨਿੱਜੀ ਸੰਗ੍ਰਹਿਲਿਆਂ ਵਿਚ ਸੰਤ-ਸਾਹਿੱਤ ਪ੍ਰਾਪਤ ਹੁੰਦਾ ਹੈ। ਕਿਸੇ ਸਮੇਂ ਵਿਚ ਸ੍ਰੀ ਮੋਤੀ ਚੰਦ ਖਜ਼ਾਨਚੀ, ਸ੍ਰੀ ਨਰੋਤਮ ਦਾਸ ਤੇ ਅਨੂਪ ਸੰਸਕ੍ਰਿਤ ਲਾਇਬ੍ਰੇਰੀ ਵਿਚ ਵੀ ਸੰਤ-ਸਾਹਿਤ ਹੁੰਦਾ ਸੀ ਪਰ ਹੁਣ ਏਥੇ ਜੈਨ ਸਾਹਿੱਤ ਹੀ ਵੇਖਣ ਨੂੰ ਮਿਲਦਾ ਹੈ। ਪ੍ਰਾਪਤ ਸਾਮਗ੍ਰੀ ਦਾ ਵੇਰਵਾ ਇਸ ਪ੍ਰਕਾਰ ਹੈ:

### 1. ਭਾਰਤੀ ਵਿਦਿਆ ਮੰਦਰ :

ਗ੍ਰੰਥ ਨੰ: 9 ਇਸ ਗ੍ਰੰਥ ਵਿਚ ਭਗਤ ਕਬੀਰ, ਨਾਮਦੇਵ, ਰੈਦਾਸ, ਹਰੀਦਾਸ, ਗਰੀਬ ਦਾਸ, ਸੂਰਦਾਸ, ਸੇਨ ਦਾਸ, ਪੀਪਾ ਜੀ ਆਦਿ 50 ਭਗਤਾਂ ਦੀ ਰਚਨਾ ਹੈ। ਗ੍ਰੰਥ ਬਹੁਤ ਚੰਗੀ

ਹਾਲਤ ਵਿਚ ਹੈ। ਇਸ ਦੇ ਪੱਤਰਾ 204-16 ਤਕ ਰੈਦਾਸ ਜੀ ਦੇ 13 ਰਾਗਾਂ ਵਿਚ 82 ਪਦ ਤੇ 4 ਸਾਖੀਆਂ ਹਨ। ਕੁਲ ਪੱਤਰੇ 402 ਹਨ। ਗ੍ਰੰਥ ਦੇ ਲੇਖਨ-ਕਾਲ ਬਾਰੇ ਸੂਚਨਾ ਇਸ ਪ੍ਰਕਾਰ ਹੈ :

ਗੁਨੀ ਸਿਸ਼ ਹੈ ਹਜ਼ਾਰ।। ਸ਼ੁਕਲ ਪਖਸ਼ ਦਿਨ ਪੰਚਮੀ ਮਾਸ ਪੋਹ ਪੁਨਜਾਨਿ।।
ਤਾ ਦਿਨ ਸਪੂਰਨ ਭਯੋ।।
ਸਹਰ ਹਡਾਇਆ ਨਗਰ ਪੁਨ ਮਹਿ ਲਿਖਯੋ ਬਗੀਚੀ ਮਾਹਿ।।
ਸਚਰ ਮਾ ਸਚਰ ਜੋ ਪਰੈ ਮੋਰੋ ਸੋਝੀ ਨਾਹਿ।।
ਸਭ ਸਤਨਮਿਉ ਬੇਨਤੀ ਬਾਚੈ ਪੜੇ ਜੋ ਕੋਈ।।(ਪੱਤਰਾ 402)

ਇਸ ਤਰ੍ਹਾਂ ਇਸ ਗ੍ਰੰਥ ਦਾ ਲਿਪੀ-ਕਾਲ 1833 ਸੰਬਤ ਬਣਦਾ ਹੈ।

2. ਗ੍ਰੰਥ ਨੰ: 23 : ਏਸ ਗ੍ਰੰਥ ਦੇ ਆਦਿ ਤੇ ਅੰਤ ਦੇ ਕੁਝ ਪੱਤਰੇ ਫਟੇ ਹੋਏ ਹਨ। ਪੁਸਤਕ ਖਸਤਾ ਹਾਲਤ ਵਿਚ ਹੈ। ਇਸ ਗ੍ਰੰਥ ਦੇ ਪੱਤਰਾ ਨੰ: 296 ਉਤੇ ਭਗਤ ਰੈਦਾਸ-ਬਾਣੀ ਸ਼ੁਰੂ ਹੁੰਦੀ ਹੈ। ਰੈਦਾਸ ਜੀ ਦੇ 84 ਪਦ ਤੇ 8 ਸਾਖੀਆਂ ਹਨ। ਪਤਰਾ ਨੰ: 282 ਉਤੇ ਦਿੱਤੀ ਸੂਚਨਾ ਅਨੁਸਾਰ ਇਹ ਗ੍ਰੰਥ ਸੰਬਤ 1844 ਵਿਚ ਸੰਤ ਇਮ੍ਰਤ ਦਾਸ ਨੇ ਨਕਲ ਕੀਤਾ।

3. ਗ੍ਰੰਥ ਨੰ: 22 : ਇਹ ਗ੍ਰੰਥ ਸ੍ਰੀ ਸੇਵਾ ਦਾਸ ਜੀ ਦੀ ਬਾਣੀ ਦਾ ਬੀਜਕ ਹੈ। ਪਰ ਇਸ ਵਿਚ ਭਗਤ ਕਬੀਰ, ਨਾਮਦੇਵ, ਰੈਦਾਸ, ਆਦਿ ਦੀ ਬਾਣੀ ਤੇ ਪਰਚੀ ਹੈ। ਭਗਤ ਰੈਦਾਸ ਦੀ ਬਾਣੀ ਪੱਤਰਾ 572-79 ਤਕ ਹੈ ਜਿਸ ਵਿਚ 71 ਪਦ ਤੇ 6 ਸਾਖੀਆਂ 13 ਰਾਗਾਂ ਵਿਚ ਹਨ। ਇਸ ਗ੍ਰੰਥ ਦੇ ਪੱਤਰਾ 635 ਉਤੇ ਭਗਤ ਰੈਦਾਸ-ਪਰਚੀ ਵੀ ਹੈ ਜਿਸਦੇ 217 ਬੰਦ ਹਨ। ਲਿਪੀ-ਕਾਲ ਸੰਮਤ 1845 । ਲਿਪੀਕਾਰ ਸਾਧ ਪਰਮਲ ਦਾਸ।

4. ਗ੍ਰੰਥ ਨੰ: 35 : ਇਹ ਗ੍ਰੰਥ ਗੁਟਕੇ ਵਰਗਾ ਹੈ। ਜਿਸ ਵਿਚ ਭਗਤ ਰੈਦਾਸ ਜੀ ਦੇ 71 ਪਦ ਤੇ 7 ਸਾਖੀਆਂ ਹਨ। ਪੁਸਤਕ ਚੰਗੀ ਹਾਲਤ ਵਿਚ ਹੈ ਤੇ ਕੁੱਲ ਪੱਤਰੇ 280 ਹਨ। ਪੱਤਰਾ ਨੰ: 260 ਉਤੇ ਮਿਲਦੀ ਸੂਚਨਾ ਅਨੁਸਾਰ ਇਹ ਗ੍ਰੰਥ ਸੁਆਮੀ ਸੇਵਾ ਦਾਸ ਨੇ ਸੰਬਤ 1845 ਵਿਚ ਸੰਪੂਰਨ ਕੀਤਾ ।

5. ਹੱਥ ਲਿਖਤ ਗ੍ਰੰਥ ਨੰ: 2 : ਇਸ ਗ੍ਰੰਥ ਦੇ ਕੁੱਲ 630 ਪੱਤਰੇ ਹਨ ਜਿਸ ਵਿਚ ਭਗਤ ਕਬੀਰ, ਸੇਵਾਦਾਸ, ਨਾਮਦੇਵ, ਰੈਦਾਸ, ਧੰਨਾ, ਤ੍ਰਿਲੋਚਨ, ਤੇ ਰਾਮਾਨੰਦ ਦੀਆਂ ਰਚਨਾਵਾਂ ਹਨ। ਪੱਤਰਾ 404-16 ਤਕ ਅਨੰਤ ਦਾਸ ਰਚਿਤ ਭਗਤ ਰੈਦਾਸ ਪਰਚੀ ਹੈ ਜਿਸਦੇ 244 ਬੰਦ ਹਨ। ਗ੍ਰੰਥ ਦੇ ਲੇਖਨ-ਕਾਲ ਬਾਰੇ ਸੂਚਨਾ ਇਸ ਪ੍ਰਕਾਰ ਦਿਤੀ ਹੋਈ ਹੈ:

ਸੰਬਤ 1851 ਵਰਸ਼ੇ ਮਾਸ ਮਾਸੋ ਪੋਖ ਮਾਸਤ ਸ਼ੁਕਲ ਪਖਯੇ ਤਿਥੋ ਦਿਤੀ ਬਾਬਾ ਭੋਮਿਵਾਰ ਗ੍ਰਾਮ ਕਾਲ ਰਾਮ ਨਾਰਧਮੇ ਸਾਧ ਮਹਾਰਾਜ ਸ੍ਰੀ 108 ਸ੍ਰੀ ਹਰਿ ਰਾਮ ਦਾਸ ਜੀ ਮਹਾਰਾਜ ਜਿਨ ਕਾ ਸ਼ਿਸ਼ ਸ੍ਰੀ ਨਰਾਇਣ ਦਾਸ ਜੀ ਮਹਾਰਾਜ ਜਿਨ ਕਾ ਸ਼ਿਸ਼ ਸ੍ਰੀ ਰਾਧੋ ਦਾਸ ਜੀ ਮਹਾਰਾਜ ਜਿਨ ਕਾ ਸ਼ਿਸ਼ ਦਾਸਾਨ ਦਾਸ ਬਾਨਾ ਜਾਦ ਗੁਲਾਮ ਗੋਬਿੰਦ ਰਾਮ ਲਿਖਤ॥

6. ਗ੍ਰੰਥ ਨੰ: 17 : ਇਸ ਗ੍ਰੰਥ ਵਿਚ ਰਾਮਾਨੰਦ, ਜੈਮਲ ਦਾਸ, ਹਰੀ ਰਾਮ, ਰਾਮਦਾਸ, ਕਬੀਰ, ਧ੍ਰੂ ਚਰਿਤ੍ਰ, ਪ੍ਰਲਾਦ ਚਰਿਤ੍ਰ, ਰੈਦਾਸ ਪਰਚੀ, ਨਾਮਦੇਵ, ਮੋਰਧਜ ਵਰਣ ਤੀਸੀ, ਧੰਨਾ ਜੀ ਸਮਨ ਸੇਉ, ਤਿਲੋਕ ਚੰਦ ਤੇ ਰਾਂਕਾ ਬਾਂਕਾ ਆਦਿ ਦੀ ਬਾਣੀ ਹੈ। ਕੁੱਲ ਪੱਤਰੇ 175 ਹਨ। ਭਗਤ ਰੈਦਾਸ ਪਰਚੀ ਪੱਤਰਾ 99 ਤੋਂ 119 ਤਕ 246 ਬੰਦਾਂ ਵਿਚ ਹੈ। ਲਿਪੀ-ਕਾਲ ਸੰਮਤ 1936 ਹੈ।

7. ਗ੍ਰੰਥ ਨੰ: 16 : ਇਹ ਬਹੁਤ ਵਡੇ ਆਕਾਰ ਦਾ ਗ੍ਰੰਥ ਹੈ ਜਿਸ ਵਿਚ ਪੱਤਰਾ 602-24 ਤਕ ਭਗਤ ਰੈਦਾਸ ਜੀ ਦੇ 50 ਪਦ ਤੇ 4 ਸਾਖੀਆਂ 13 ਰਾਗਾਂ ਵਿਚ ਹਨ। ਲਿਪੀ-ਕਾਲ ਸੰਬਤ 1937॥ ਮਿਤੀ ਚੇਤ ਸੁਦੀ॥ ਸੁਕਲ ਪਖਸ਼ੇ॥ ਵਿਸਪਤਵਾਰੇ॥ ਲਿਪੀ-ਕਾਰ ਸ੍ਰੀ ਚੈਨ ਰਾਮ ਜੀ॥

8. ਗ੍ਰੰਥ ਨੰ: 663 : ਇਹ ਗ੍ਰੰਥ ਮੂਲ ਰੂਪ ਵਿਚ ਦਾਦੂ ਬਾਣੀ ਦਾ ਹੈ ਜਿਸ ਦਾ ਨਾਮ ਅਨਭੈ ਰਾਮਾਯਣ ਹੈ। ਪਰ ਇਸ ਵਿਚ ਰੈਦਾਸ ਜੀ ਦੇ 71 ਪਦ ਤੇ ਦੋ ਸਾਖੀਆਂ ਮੌਜੂਦ ਹਨ। ਲਿਪੀ-ਕਾਰ ਆਦਿ ਬਾਰੇ ਕੋਈ ਸੂਚਨਾ ਗ੍ਰੰਥ ਵਿਚ ਨਹੀਂ ਮਿਲਦੀ। ਬਨਾਵਟ ਤੋਂ ਇਹ ਗ੍ਰੰਥ ਉਨੀਵੀਂ ਸਦੀ ਦਾ ਲਗਦਾ ਹੈ।

**ਸ੍ਰੀ ਅਗਰ ਚੰਦ ਨਾਹਟਾ ਪੁਸਤਕਾਲਾ :**

ਨਾਹਟਾ ਜੀ ਕੋਲ ਸੰਤ-ਬਾਣੀ ਦਾ ਇਕ ਗੁਟਕਾ ਹੈ ਜਿਸ ਵਿਚ ਸੰਤ ਦਾਦੂ; ਕਬੀਰ, ਨਾਮਦੇਵ, ਰੈਦਾਸ, ਤ੍ਰਿਲੋਚਨ, ਧੰਨਾ, ਪੀਪਾ ਆਦਿ ਬਹੁਤ ਸਾਰੇ ਭਗਤਾਂ ਦੀ ਰਚਨਾ ਹੈ। ਭਗਤ ਰੈਦਾਸ ਜੀ ਦੇ ਇਸ ਗ੍ਰੰਥ ਵਿਚ 13 ਰਾਗਾਂ ਵਿਚ 80 ਪਦ ਤੇ 4 ਸਾਖੀਆਂ ਹਨ। ਗ੍ਰੰਥ ਦਾ ਲਿਪੀ-ਕਾਲ 1845 ਸੰਬਤ ਹੈ। ਲਿਪੀਕਰਤਾ ਬਾਰੇ ਕੋਈ ਜਾਣਕਾਰੀ ਨਹੀਂ ਮਿਲਦੀ।

**ਆਨੰਦ ਆਸ਼ਰਮ :**

ਏਥੋਂ ਦੇ ਮਹੰਤ ਸ੍ਰੀ ਭਗਵਤ ਪ੍ਰਸਾਦਿ ਸ਼ਾਸ਼ਤਰੀ ਜੀ ਪਾਸ ਦੋ ਹੱਥ ਲਿਖਿਤ ਗ੍ਰੰਥ ਸੰਤ ਸਾਹਿੱਤ-ਨਾਲ ਸੰਬੰਧਿਤ ਪਏ ਹੋਏ ਹਨ।

1. ਗ੍ਰੰਥ ਨੰ: ਘ : ਇਸ ਗ੍ਰੰਥ ਵਿਚ ਸੰਤ ਦਾਦੂ, ਕਬੀਰ, ਨਾਮਦੇਵ, ਰੈਦਾਸ ਆਦਿ ਦੀ ਰਚਨਾ ਹੈ। ਗ੍ਰੰਥ ਦੇ ਹਰ ਪੱਤਰੇ ਉੱਤੇ ਲੇਖਕ ਦਾ ਨਾਮ ਹੈ ਪੱਤਰਾ ਨੰਬਰ ਨਹੀਂ ਹਨ। ਇਸ ਵਿਚ ਭਗਤ ਰੈਦਾਸ ਜੀ ਦੇ 13 ਰਾਗਾਂ ਵਿਚ 80 ਪਦ ਤੇ 4 ਸਾਖੀਆਂ ਹਨ। ਗ੍ਰੰਥ ਦਾ ਲਿਪੀ-ਕਾਲ 1895 ਸੰਮਤ ਹੈ ਅਤੇ ਲਿਪੀਕਰਤਾ ਸ੍ਰੀ ਚੈਨਾ ਰਾਮ ਜੀ ਹੈ। ਗ੍ਰੰਥ ਦਾ ਨਾਮ 'ਪੋਥੀ ਹਰਿਜਸ' ਹੈ।

2. ਗ੍ਰੰਥ ਨੰ: (ਕੋਈ ਨਾ) : ਇਹ ਗ੍ਰੰਥ, ਹੱਥ-ਲਿਖਿਤ ਗ੍ਰੰਥ ਘ ਦੀ ਨਕਲ ਹੈ ਜਿਸ ਨੂੰ ਸਾਧੂ ਚਤੁਰ ਦਾਸ ਨੇ ਸੰਮਤ 1941 ਵਿਚ ਨਕਲ ਕੀਤਾ ਸੀ।

**ਫਰੀਦਕੋਟ :**

1. ਏਥੇ ਡਾ. ਤਰਲੋਚਨ ਸਿੰਘ ਬੇਦੀ ਦੇ ਨਿੱਜੀ ਪੁਸਤਕਾਲੇ ਵਿਚ ਇਕ ਗ੍ਰੰਥ ਪੋਥੀ 'ਪ੍ਰੇਮ ਅਬੋਧ' ਦਾ ਹੈ ਜੋ ਸੰਮਤ 1796 ਦੀ ਨਕਲ ਹੈ।

ਬੇਦੀ ਸਾਹਿਬ ਕੋਲ ਇਕ ਹੋਰ ਗ੍ਰੰਥ 'ਵਾਰਤਕ ਟੀਕਾ ਭਗਤ ਮਾਲ' ਦਾ ਹੈ, ਜੋ ਨਰਾਇਣ ਦਾਸ ਦਾ ਲਿਖਿਆ ਹੋਇਆ ਹੈ।

**ਮੋਗਾ :**

ਏਥੋਂ ਥੋੜ੍ਹੀ ਦੂਰ ਪਿੰਡ ਵੈਰੋਕੇ ਵਿਚ ਇਕ ਗ੍ਰੰਥ 'ਪੋਥੀ ਹਰਿ ਜਸ' ਪਿਆ ਹੋਇਆ ਹੈ। ਇਸ ਗ੍ਰੰਥ ਦਾ ਲੇਖਕ ਮਿਹਰਬਾਨੀ ਸੰਪ੍ਰਦਾਇ ਨਾਲ ਸੰਬੰਧਿਤ ਭਾਈ ਦਰਬਾਰੀ ਹੈ। ਗ੍ਰੰਥ ਵਿਚ 30 ਭਗਤਾਂ ਦੀਆਂ ਪਰਚੀਆਂ ਹਨ। ਪਹਿਲੇ ਨੰਬਰ ਉਤੇ ਭਗਤ ਕਬੀਰ ਅਤੇ ਛੇਵੇਂ ਨੰਬਰ ਉਤੇ ਭਗਤ ਰਵਿਦਾਸ ਬਾਰੇ ਪਰਚੀ ਮਿਲਦੀ ਹੈ। ਲਿਪੀ-ਕਾਲ ਸੰਮਤ 1868 ਹੈ।

# ਕੁੱਝ ਨਵੇਂ ਸ੍ਰੋਤ

"ਭਗਤਿ ਰਵਿਦਾਸ : ਸ੍ਰੋਤ ਪੁਸਤਕ" ਦੇ 1984 ਈ. ਵਿਚ ਛਪ ਜਾਣ ਉਪਰੰਤ ਕੁੱਝ ਹੋਰ ਸ੍ਰੋਤ ਪ੍ਰਕਾਸ਼ ਵਿਚ ਆਏ ਹਨ ਜਿਨ੍ਹਾਂ ਨੂੰ ਇਸ ਪੁਸਤਕ ਵਿਚ ਸ਼ਾਮਲ ਕਰਨਾ ਜਾਂ ਘਟੋਂ ਘੱਟ ਉਨ੍ਹਾਂ ਦਾ ਜ਼ਿਕਰ ਕਰਨਾ ਜ਼ਰੂਰੀ ਸਮਝਿਆ ਗਿਆ ਹੈ। ਬੇਸ਼ੱਕ ਇਹ ਸ੍ਰੋਤ ਵੀ ਗੁਰੂ ਰਵਿਦਾਸ ਜੀਵਨ-ਦਰਸ਼ਨ ਬਾਰੇ ਕੋਈ ਨਵੀਂ ਵਡਮੁਲੀ ਪ੍ਰਮਾਣਿਕ ਜਾਣਕਾਰੀ ਦੇਣ ਤੋਂ ਅਸਮਰਥ ਹਨ। ਫੇਰ ਭੀ ਇਹ ਸ੍ਰੋਤ ਇਸ ਤੱਥ ਨੂੰ ਭਲੀ ਪ੍ਰਕਾਰ ਉਜਾਗਰ ਕਰਦੇ ਹਨ ਕਿ ਰਵਿਦਾਸ ਜੀ ਦਾ ਜੀਵਨ ਵਿਅਕਤਿਤ੍ਵ ਆਮ ਸ਼ਰਧਾਲੂਆਂ ਦੀ ਸਿਮਰਤੀ ਦਾ ਅੰਗ ਬਣਨ ਦੇ ਨਾਲ ਨਾਲ ਉਨ੍ਹਾਂ ਦੇ ਪਰਵਰਤੀ ਸੰਤ ਮਹਾਂ ਪੁਰਸ਼ਾਂ ਦੀ ਚੇਤਨਾ ਨੂੰ ਪੂਰੀ ਤਰ੍ਹਾਂ ਟੁੰਬ ਚੁਕਿਆ ਸੀ ਅਤੇ ਚਹੁੰਚਕੀ, ਰਵਿਦਾਸ ਜੀਵਨ-ਦਰਸ਼ਨ ਦੀ ਜੈ ਜੈ ਕਾਰ ਹੋ ਰਹੀ ਸੀ। ਇਨ੍ਹਾਂ ਪ੍ਰਾਪਤ ਸ੍ਰੋਤਾਂ ਵਿਚ ਵੀ ਮੁਖ ਤੌਰ' ਤੇ ਗੁਰੂ ਰਵਿਦਾਸ ਜੀ ਦੇ ਗੁਣ-ਸੁਭਾਓ ਦਾ ਗੁਣ ਗਾਯਨ ਹੀ ਵਧੇਰੇ ਹੈ। ਪ੍ਰਕਾਸ਼ ਵਿਚ ਆਏ ਇਨ੍ਹਾਂ ਨਵੇਂ ਸ੍ਰੋਤਾਂ ਦਾ ਅਧਿਐਨ ਵੀ ਲੇਖਕ ਦੀ ਪਹਿਲਾਂ ਤੋਂ ਸਥਾਪਤ ਇਸ ਧਾਰਨਾ ਨੂੰ ਪਰਪਕ ਕਰਦਾ ਹੈ ਕਿ 'ਗੁਰੂ ਰਵਿਦਾਸ-ਜੀਵਨ ਦਰਸ਼ਨ' ਦਾ ਪ੍ਰਮੁਖ, ਪ੍ਰਾਚੀਨ ਅਤੇ ਪ੍ਰਮਾਣਿਕ ਸ੍ਰੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਉਨ੍ਹਾਂ ਦੀ ਆਪਣੀ ਅਲਾਹੀ ਬਾਣੀ ਹੀ ਹੈ।

ਬੇਸ਼ਕ ਡਾ: ਕਲਾਵਰਟ ਵਰਗੇ ਪਛਮੀ ਵਿਦਵਾਨਾਂ ਨੇ ਸਿਟੀ ਪੈਲੇਸ ਜੈਪੁਰ ਵਿਚ ਸੁਰਖਿਅਤ ਇਕ ਹੱਥ ਲਿਖਿਤ ਗ੍ਰੰਥ ਨੰ: 49 ਵਿਚ ਅੰਕਤ ਪੁਸ਼ਪਕਾ ਨੂੰ ਆਧਾਰ ਮੰਨਦਿਆਂ ਉਸ ਦਾ ਲਿਪੀਕਾਲ 1639 ਸੰਮਤ ਪ੍ਰਵਾਨ ਕਰ ਕੇ ਉਸ ਨੂੰ ਗੁਰੂ ਗ੍ਰੰਥ ਸਾਹਿਬ ਤੋਂ ਪੂਰਵ-ਕਾਲ ਦੀ ਰਚਨਾ ਦਸਿਆ ਹੈ। ਨਿਰਸੰਦੇਹ ਡਾ: ਕਲਾਵਰਟ ਨੇ ਬੜੀ ਮਿਹਨਤ ਕੀਤੀ ਹੈ ਅਤੇ ਆਧੁਨਿਕ ਖੋਜ-ਤਕਨੀਕ ਰਾਹੀਂ ਬਹੁਤ ਸਾਰੇ ਤੱਥ ਪ੍ਰਕਾਸ਼ ਵਿਚ ਲਿਆਂਦੇ ਹਨ ਪਰ ਉਨ੍ਹਾਂ ਵਲੋਂ ਇਸ ਦੀ ਪੁਸ਼ਪਕਾ ਨੂੰ ਪ੍ਰਮਾਣਿਕ ਮੰਨਣ ਵਾਲੀ ਦਲੀਲ ਨਾਲ ਸਹਿਮਤ ਹੋਣਾ ਸੰਭਵ ਨਹੀਂ ਲਗਦਾ। ਸਾਡੀ ਅਸਹਿਮਤੀ ਦੇ ਹੇਠ ਲਿਖੇ ਕਾਰਨ ਹਨ:-

1. ਇਹ ਗ੍ਰੰਥ 2000 ਸੰਮਤ ਦੀ ਚੇਤਰ ਸੁਦੀ 11 ਨੂੰ ਸ਼ਾਹੀ ਨਿਸ਼ਾਨ ਦੀ ਖਾਸ ਮੁਹਰ ਰਾਹੀਂ ਪੋਥੀ ਖਾਨੇ ਨੂੰ ਦਿਤਾ ਗਿਆ। ਗ੍ਰੰਥ ਦੇ ਕੁਲ 162 ਪੱਤਰੇ ਹਨ, ਆਕਾਰ 18 ×16 ਸੈਂਟੀਮੀਟਰ, ਕਾਗਜ਼ ਦੇਸੀ, 12 ਸਤਰਾਂ ਪ੍ਰਤੀ ਪੱਤਰਾ, ਪ੍ਰਤੀ ਸਤਰ

ਵਿਚ 18 ਤੋਂ 22 ਸ਼ਬਦ, ਲਿਪੀਕਾਲ 1639 ਸੰਮਤ (ਪੁਸ਼ਪਕਾ), ਲਿਪੀਕਾਰ ਰਾਮਦਾਸ ਰਤਨ ਫਤੇਹਪੁਰ ਦਾ, ਜਿਸ ਨੇ ਇਹ ਗ੍ਰੰਥ ਛਤਰ ਜੀ ਕੰਵਰ ਰਾਜਾ ਸ੍ਰੀ ਨਰਹਰ ਦਾਸ ਲਈ ਇਹ ਗ੍ਰੰਥ ਤਿਆਰ ਕੀਤਾ ਸੀ। ਗ੍ਰੰਥ ਦੇ ਹਾਸ਼ੀਏ ਵਿਚ ਗਲਤੀਆਂ ਤੇ ਤਰੁਟੀਆਂ ਦੀ ਸੁਧਾਈ ਦਰਜ ਹੈ ਜਿਸ ਦੀ ਲਿਖਾਵਟ ਤੇ ਸਿਆਹੀ ਵੀ ਵੱਖ ਵੱਖ ਹੈ। ਗ੍ਰੰਥ ਦੇ ਤਿੰਨ ਹਿੱਸੇ ਹਨ। ਬੇਸ਼ਕ ਫੋਲੀਓ ਨੰਬਰ ਚਲੰਤ ਹਨ ਪਰ ਛੰਤ ਨੰਬਰ ਅਤੇ ਲਿਖਾਵਟ ਹਰ ਭਾਗ ਵਿਚ ਵਖਰੇ ਵਖਰੇ ਹਨ।

2. ਇਹ ਗ੍ਰੰਥ ਮੁਖ ਤੌਰ 'ਤੇ ਸੂਰ ਦਾਸ ਜੀ ਦੇ 262 ਪਦਿਆਂ ਦਾ ਹੈ। ਜਿਸ ਵਿਚ 23 ਪਦ ਦੁਹਰਾਏ ਗਏ ਹਨ ਭਾਵ ਅਸਲ ਪਦ 239 ਹੀ ਹਨ। ਧਿਆਨ ਦੇਣ ਵਾਲੀ ਵਿਸ਼ੇਸ਼ ਗੱਲ ਇਹ ਹੈ ਕਿ ਮੌਜੂਦਾ ਸੂਰ ਸਾਗਰ ਦੇ 5000 ਪਦਿਆਂ ਦੀ ਥਾਂ ਕੇਵਲ 239 ਪਦਿਆਂ ਵਿਚੋਂ ਵੀ ਸੂਰ ਦਾਸ ਜੀ ਦੇ ਬਹੁਤ ਸਾਰੇ ਪ੍ਰਸਿੱਧ ਪੱਦੇ ਅੰਕਤ ਨਹੀਂ ਹਨ। ਏਥੋਂ ਤਕ ਕਿ 'ਮਾਈ ਰੀ ਮੈ ਨਹੀ ਮਾਖਨ ਖਾਇਓ' ਵਾਲਾ ਪਦਾ ਵੀ ਪ੍ਰਾਪਤ ਨਹੀਂ ਹੁੰਦਾ।

3. ਇਸ ਗ੍ਰੰਥ ਵਿਚ ਸੂਰਦਾਸ ਜੀ ਤੋਂ ਇਲਾਵਾ 35 ਹੋਰ ਸੰਤ ਪੁਰਸ਼ਾਂ ਦੀ ਰਚਨਾ ਦਰਜ ਹੈ ਜਿਸ ਵਿਚ ਰਵਿਦਾਸ ਜੀ ਦੇ ਵੀ 5 ਸ਼ਬਦ ਸ਼ਾਮਿਲ ਹਨ। ਇਨ੍ਹਾਂ ਸ਼ਬਦਾਂ ਵਿਚ ਲਿਪੀਕਾਰ ਨੇ "ਰੈਦਾਸ", "ਰਵਿਦਾਸ", "ਰੌਦਾਸ" ਛਾਪ ਦੀ ਵਰਤੋਂ ਕੀਤੀ ਹੈ। ਇਹ ਨੁਕਤਾ ਵਿਸ਼ੇਸ਼ ਧਿਆਨ ਦੇਣ ਵਾਲਾ ਹੈ। ਇਸ ਗ੍ਰੰਥ ਅਨੁਸਾਰ ਤਾਂ ਗੁਰੂ ਰਵਿਦਾਸ ਜੀ ਨੇ ਕੇਵਲ 5 ਸ਼ਬਦ ਹੀ ਰਚੇ ਸਨ। ਇਸ ਤੱਥ ਨੂੰ ਕੋਈ ਵੀ ਸਮਝਦਾਰ ਵਿਅਕਤੀ ਪ੍ਰਵਾਨ ਨਹੀਂ ਕਰ ਸਕਦਾ ਕਿਉਂਕਿ ਗੁਰੂ ਰਵਿਦਾਸ ਜੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ 40 ਸ਼ਬਦ ਤਾਂ ਹਰ ਕੋਈ ਪ੍ਰਮਾਣਿਕ ਤੇ ਪਾਵਨ ਮੰਨਦਾ ਹੈ ਅਤੇ ਉਨ੍ਹਾਂ ਦੇ 100 ਤੋਂ 125 ਤਕ ਹੋਰ ਸ਼ਬਦ ਵੀ ਪ੍ਰਕਾਸ਼ ਵਿਚ ਆ ਚੁਕੇ ਹਨ। ਇਸ ਕਰਕੇ ਇਸ ਗ੍ਰੰਥ ਦੇ ਲਿਪੀਕਾਰ ਨਾਲ ਸਹਿਮਤ ਹੋਣਾ ਸੰਭਵ ਨਹੀਂ। ਉਪਰੋਕਤ ਤੋਂ ਇਲਾਵਾ ਇਸ ਗ੍ਰੰਥ ਵਿਚ ਕੁੱਝ ਅਜੇਹੇ ਪਾਵਨ ਪੁਰਸ਼ਾਂ ਦੀ ਰਚਨਾ ਦਰਜ ਹੈ ਜੋ ਸੰਤ ਦਾਦੂ ਦਯਾਲ ਦੇ ਪੈਰੋਕਾਰ ਸਨ ਜਿਨ੍ਹਾਂ ਵਿਚ ਸੁੰਦਰ ਦਾਸ ਤੇ ਬ੍ਰਹਮ ਦਾਸ ਸਾਡੇ ਧਿਆਨ ਦੀ ਉਚੇਚੀ ਮੰਗ ਕਰਦੇ ਹਨ। ਬਾਬਾ ਸੁੰਦਰ ਦਾਸ ਦਾ ਸਮਾਂ ਹੀ 1653 ਤੋਂ 1746 ਸੰਮਤ ਤਕ ਮੰਨਿਆ ਜਾਂਦਾ ਹੈ। ਇਸ ਦ੍ਰਿਸ਼ਟੀ ਤੋਂ ਇਹ ਗ੍ਰੰਥ 1639 ਬਿਕਰਮੀ ਦਾ ਹੋ ਹੀ ਨਹੀਂ ਸਕਦਾ।

4. ਗ੍ਰੰਥ ਨੂੰ 'ਸੂਰ ਸਾਗਰ' ਦੀ ਥਾਂ 'ਸੂਰ ਦਾਸ ਜੀ ਕੇ ਪਦੇ' ਲਿਖਿਆ ਗਿਆ ਹੈ। ਗ੍ਰੰਥ ਦੀ ਅਧਿਆਇ ਵੰਡ ਭਾਗਵਤ ਪੁਰਾਨ ਵਿਚਲੇ 12 ਸਲੋਕਾਂ ਵਾਂਗ ਸੰਸਕ੍ਰਿਤ-ਸ਼ੈਲੀ ਅਨੁਸਾਰ ਹੈ ਭਾਵ 12 ਅਧਿਆਇ ਹਨ ਜੋ ਆਧੁਨਿਕ ਸ਼ੈਲੀ ਦਾ ਅਨੁਕਰਣ ਹੈ।

5. ਸਭ ਤੋਂ ਵਡੀ ਘਾਟ ਇਸ ਗ੍ਰੰਥ ਵਿਚ ਲਿਪੀਕਾਰ ਵਲੋਂ ਵਿਖਾਈ ਗਈ ਬੇਧਿਆਨੀ ਹੈ ਜਿਸ ਕਰਕੇ ਇਸ ਵਿਚ ਅੰਕਤ ਰਚਨਾਵਾਂ ਦਾ ਨਾ ਕੋਈ ਸਿਰ ਮੂੰਹ ਬਣਦਾ ਹੈ ਅਤੇ ਨਾ ਹੀ ਇਕਸਾਰਤਾ/ਲਿਪੀਕਾਰ ਨੇ ਕੋਈ ਵਿਧੀ ਵਿਧਾਨ ਸਨਮੁਖ ਰਖਿਆ ਹੀ ਨਹੀਂ ਜਿਸ ਕਰਕੇ ਥਾਂ ਥਾਂ ਤੇ ਗਲਤੀਆਂ ਦੀ ਭਰਮਾਰ, ਪਦਿਆਂ ਦੀ ਸ਼ਮੂਲੀਅਤ ਅਗੜ ਪਿਛੜ, ਪ੍ਰਸਿਧ ਪਦਿਆਂ ਦੀ ਅਣਹੋਂਦ, ਇਸ ਦੇ ਲਿਪੀਕਾਰ ਨੂੰ ਅਨਾੜੀ ਅਤੇ ਰਚਨਾਕਾਰਾਂ ਦੀਆਂ ਰਚਨਾਵਾਂ ਤੋਂ ਅਨਜਾਣ ਸਿਧ ਕਰਨ ਵਾਲੇ ਤੱਥ ਹਨ। ਸਚੀ ਗੱਲ ਤਾਂ ਇਹ ਹੈ ਕਿ ਜੇ ਇਸ ਗ੍ਰੰਥ ਦੀ ਪੁਸ਼ਪਕਾ ਨੂੰ ਮਨਫੀ ਕਰ ਦਿੱਤਾ ਜਾਵੇ ਤਾਂ ਇਹ ਹੱਥ ਲਿਖਿਤ ਗ੍ਰੰਥ, ਗਲਤੀਆਂ ਦਾ ਪਲੰਦਾ ਹੋਣ ਕਾਰਨ ਬੇਮਤਲਬ ਅਤੇ ਗੈਰ ਜ਼ਰੂਰੀ ਬਣ ਜਾਂਦਾ ਹੈ। ਸ਼ਾਇਦ ਏਸੇ ਕਾਰਨ ਡਾ: ਕਲਾਵਰਟ ਤੋਂ ਪਹਿਲਾਂ ਕਿਸੇ ਖੋਜਕਾਰ ਨੇ ਇਸ ਗ੍ਰੰਥ ਨੂੰ ਕਦੇ ਕੋਈ ਮਹੱਤਾ ਨਹੀਂ ਦਿਤੀ ਅਤੇ ਏਸੇ ਕਾਰਨ ਅਸੀਂ ਇਸ ਨੂੰ ਆਪਣੀ ਇਸ ਸ੍ਰੋਤ ਪੁਸਤਕ ਵਿਚ ਸ਼ਾਮਲ ਨਹੀਂ ਸੀ ਕੀਤਾ। ਮੈਨੂੰ ਹੈਰਾਨੀ ਹੁੰਦੀ ਹੈ ਕਿ ਡਾ: ਕਲਾਵਰਟ ਖੁਦ ਇਸ ਗੱਲ ਨੂੰ ਮੰਨਦੇ ਹਨ ਕਿ "The orthography of MS-F. shows a number of features which suggests that the scribe at times copied rather carelessly from his sources. There are repetitions, ommissions of lines and words, vowels signs (Mantras) are some times omitted, left incomplete or written incorrectly. (Life and Works of Sant Raidas, p. 20) ਪਰ ਫੇਰ ਵੀ ਉਨ੍ਹਾਂ ਨੇ ਇਸ ਨੂੰ ਮਹੱਤਵਪੂਰਨ ਮੰਨਿਆ ਹੈ।

6. ਗ੍ਰੰਥ ਦੇ ਅੰਤਲੇ ਪੱਤਰੇ ਉਪਰ ਇਕ ਸ਼ਬਦ ਅੰਕਤ ਹੈ "ਰਾਮ-ਸਚ"। ਇਸ ਸ਼ਬਦ ਦੇ ਵਿਚਕਾਰ ਇਕ ਚਿਤਰ ਹੈ ਜੋ ਸ਼ਿਕਾਰ ਕੀਤੇ ਸ਼ੇਰ ਨੂੰ ਲਿਜਾਣ ਦਾ ਹੈ। ਏਥੇ ਇਕ ਮੁਹਰ ਲਗੀ ਹੋਈ ਹੈ ਜਿਥੇ 1718 ਬਿਕਰਮੀ ਸੰਮਤ ਦਰਜ ਹੈ। ਇਹ ਮੁਹਰ ਮਹਾਰਾਜ ਕੁਮਾਰ ਰਾਮ ਸਿੰਘ ਦੀ ਹੈ ਜੋ ਮਿਰਜ਼ਾ ਰਾਜਾ ਜੈ ਸਿੰਘ ਦਾ ਸਪੁੱਤਰ ਸੀ। ਇਹ ਮੁਹਰ ਸਿਧ ਕਰਦੀ ਹੈ ਕਿ ਇਹ ਗ੍ਰੰਥ ਇਸ ਕਾਲ ਵਿਚ ਸੰਪੂਰਨ ਕਰਕੇ ਮਹਾਰਾਜ ਦੇ ਦਰਬਾਰ ਵਿਚ ਪੇਸ਼ ਕੀਤਾ ਗਿਆ।

ਉਪਰੋਕਤ ਦੀ ਰੋਸ਼ਨੀ ਵਿਚ ਇਸ ਗ੍ਰੰਥ ਦੀ ਪੁਸ਼ਪਕਾ ਸੰਦੇਹ ਪੂਰਨ ਹੋਣ ਕਾਰਣ ਪ੍ਰਮਾਣਿਕ ਨਹੀਂ ਮੰਨੀ ਜਾ ਸਕਦੀ। ਇਸ ਦ੍ਰਿਸ਼ਟੀ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਸਭ ਤੋਂ ਪ੍ਰਾਚੀਨ, ਪ੍ਰਮਾਣੀਕ ਤੇ ਪਾਵਨ ਸ੍ਰੋਤ ਸਿਧ ਹੁੰਦਾ ਹੈ।

# ਸੰਤ ਪੀਪਾ ਜੀ

ਸੰਤ ਪੀਪਾ ਜੀ, ਰਾਜਸਥਾਨ ਦੇ ਝਾਲਾਵਾੜ ਇਲਾਕੇ ਦੀ ਇਕ ਛੋਟੀ ਜਿਹੀ ਰਿਆਸਤ ਮਾਮਰੋਨਗੜ੍ਹ ਦੇ ਰਾਜਾ ਸਨ ਅਤੇ ਅਨੰਤ ਦਾਸ ਦੀ ਪਰਿਚਈ ਅਨੁਸਾਰ ਸੁਭਾਉ ਦੇ ਬਹੁਤ ਧਰਮੀ ਅਤੇ ਦਾਨੀ ਪੁਰਸ਼ ਸਨ।

ਮਾਮਰੋਨਪੁਰ ਪਾਵਨ ਥਾਨੂ।। ਕੀਨੀ ਦਾਸ ਅਨੰਤ ਵਖਾਨੂ।।
ਤਿਹਿ ਪੁਰ ਪੀਪਾ ਬੀਰੀ ਰਾਊ।। ਪਰਜਾ ਕੋ ਦੁਖ ਦੇਇ ਨ ਕਾਊ।।
ਰਾਜਨ ਭੋਜਨ ਸਬ ਕੂੰ ਦੇਹੀ।। ਧਰਮ ਕਰੈ ਜਗ ਮੈ ਜਸ ਲੇਹੀ।।

ਆਪ ਦਾ ਜਨਮ ਵਧੇਰੇ ਵਿਦਵਾਨਾਂ ਨੇ 1425-26 ਈ. ਮੰਨਿਆ ਹੈ ਪਰ ਡਾ. ਚਤੁਰਵੇਦੀ ਇਨ੍ਹਾਂ ਦਾ ਸਮਾਂ 1425-75 ਸੰਮਤ ਮੰਨਦੇ ਹਨ। ਸੰਭਵ ਹੈ ਇਹ ਟਪਲਾ ਪ੍ਰੈਸ ਵਿਚ ਪਰੂਫ ਰੀਡਿੰਗ ਸਮੇਂ ਲਗਾ ਹੋਵੇ। ਸੰਤ ਪੀਪਾ ਜੀ, ਰਵਿਦਾਸ ਅਤੇ ਕਬੀਰ ਸਾਹਿਬ ਨਾਲੋਂ ਬਹੁਤ ਛੋਟੇ ਸਨ ਏਸੇ ਲਈ ਉਹ ਇਨ੍ਹਾਂ ਨੂੰ "ਗੁਰ ਸਮਾਨ ਜੇਠੇ ਭਾਈ" ਆਖਦੇ ਹਨ। ਪਰਚੀ ਅਨੰਤ ਦਾਸ ਵਿਚ 36 ਘਟਨਾਵਾਂ ਆਪ ਦੇ ਜੀਵਨ-ਕਾਲ ਨਲ ਸੰਬੰਧਿਤ ਦਰਜ ਹਨ। ਇਨ੍ਹਾਂ ਘਟਨਾਵਾਂ ਤੋਂ ਇਹ ਵੀ ਪਤਾ ਲਗਦਾ ਹੈ ਕਿ ਆਪ ਜੀ ਸੁਆਮੀ ਰਾਮਾਨੰਦ ਦੇ ਚੇਲੇ ਸਨ। ਪਰ ਵਧੇਰੇ ਵਿਦਵਾਨ ਇਸ ਤੱਥ ਨੂੰ ਪ੍ਰਵਾਨ ਕਰਨ ਤੋਂ ਇਨਕਾਰੀ ਹਨ ਅਤੇ ਗੁਰੂ ਰਵਿਦਾਸ ਜੀ ਨੂੰ ਸੰਤ ਪੀਪਾ ਜੀ ਦਾ ਗੁਰੂ ਸਵੀਕਾਰ ਕਰਦੇ ਹਨ। ਸੰਤ ਪੀਪਾ ਜੀ ਆਪਣੀ ਰਚਨਾ ਵਿਚ ਗੁਰੂ-ਰਵਿਦਾਸ ਬਾਰੇ ਇਸ ਪ੍ਰਕਾਰ ਜਾਣਕਾਰੀ ਦਿੰਦੇ ਹਨ ਜੋ ਸੰਤ ਰਜਬ ਦਾਸ ਜੀ ਰਚਿਤ ਸਰਬਾਂਗੀ ਵਿਚ ਉਧਰਤ ਹੈ:-

ਜਾ ਕੀ ਜਾਤ ਕੇ ਢੇਰ ਢੋਰ ਢੋਵਤ ਫਿਰੈ ਅਜਹੂੰ ਬਾਨਾਰਸੀ ਆਸ ਪਾਸਾ।।
ਖਟ ਕਰਮ ਸਹਿਤ ਬਿਪ ਡੰਡਵਤ ਕਰੈ ਪ੍ਰਗਟ ਨੀਸਾਨ ਰੈਦਾਸ ਦਾਸਾ।।੩।।
ਜਪਤ ਜੇ ਨਰਾ ਚਰਣ ਕਵਲਾਸਪਤੀ ਤਾਸ ਸਮਤੁਲਿ ਨਹੀ ਆਨ ਕੋਈ।।
ਆਪ ਹੈ ਏਕ ਅਨੇਕ ਹਵੈ ਬਿਸਤਰਯੌ ਅੰਤਿ ਹੀ ਏਕ ਹਵੈ ਰਹਯੌ ਸੋਈ।।੪।।
ਦਸੋ ਦਸ ਠਾਇ ਜਸ ਰਹਯੋ ਭਰਪੂਰਯ ਕਰਿ ਕੌਣ ਮਾਰਗ ਜੇ ਖੋਜ ਪਾਊਂ।।
ਦਾਸ ਪੀਪਾ ਕਹੈ ਕਠਿਨ ਕਲਿ ਕਾਲ ਮੈਂ ਭਗਤਿ ਭਗਵੰਤ ਭਜਿ ਪਾਰ ਪਾਊਂ।।੫।।

# ਮੀਰਾਂ ਬਾਈ

ਮੈਂ ਇਸ ਪੁਸਤਕ ਦੇ ਪਹਿਲੇ ਹਿੱਸੇ ਵਿਚ ਕੁੱਝ ਵਿਦਵਾਨਾਂ ਦੀ ਰਾਏ ਦੇ ਸਨਮੁਖ, ਮੀਰਾਂ ਬਾਈ ਨੂੰ ਗੁਰੂ ਰਵਿਦਾਸ ਜੀ ਦੀ ਸ਼ਿਸ਼ ਮੰਨਣ ਤੋਂ ਸੰਕੋਚ ਕੀਤਾ ਸੀ। ਪਰ ਹੁਣ 12 ਸਾਲਾਂ ਦੇ ਲੰਬੇ ਅਰਸੇ ਉਪਰੰਤ, ਇਸ ਨੁਕਤੇ ਬਾਰੇ ਗੰਭੀਰ ਅਧਿਐਨ ਕਰਨ ਅਤੇ ਕੁੱਝ ਨਵੇਂ ਨੁਕਤੇ ਪ੍ਰਕਾਸ਼ ਵਿਚ ਆ ਜਾਣ ਕਾਰਨ ਹੁਣ ਮੈਨੂੰ ਮੀਰਾਂ ਬਾਈ ਨੂੰ ਗੁਰੂ ਰਵਿਦਾਸ ਜੀ ਦੀ ਸ਼ਿਸ਼ ਮੰਨਣ ਤੋਂ ਕੋਈ ਸੰਕੋਚ ਨਹੀਂ। ਸਭ ਤੋਂ ਵਡਾ ਨੁਕਤਾ ਮੀਰਾਂ ਜੀ ਦੀ ਜਨਮ-ਤਿਥੀ ਬਾਰੇ ਹੈ ਜਿਸ ਨੂੰ ਵਧੇਰੇ ਵਿਦਵਾਨਾਂ ਨੇ 1560 ਬਿ. ਸੰਮਤ ਦੇ ਆਸ ਪਾਸ ਪ੍ਰਵਾਨ ਕਰ ਲਿਆ ਹੈ। 'ਸੰਤ ਗੁਰੂ ਰਵਿਦਾਸ ਜੀ ਦਾ ਸਮਾਂ 1433-1589 ਸੰਮਤ ਮੰਨਿਆ ਜਾ ਚੁਕਾ ਹੈ। ਇਸ ਦ੍ਰਿਸ਼ਟੀ ਤੋਂ ਮੀਰਾਂ ਜੀ ਦਾ ਜੀਵਨ-ਕਾਲ, ਰਵਿਦਾਸ-ਕਾਲ ਨਾਲ ਮੇਲ ਖਾਂਦਾ ਹੈ। ਇੰਜ ਲਗਦਾ ਹੈ ਕਿ ਕ੍ਰਿਸ਼ਨ-ਭਗਤੀ ਵਿਚ ਲੀਨ ਮੀਰਾਂ ਬਾਈ, ਸੰਤ ਗੁਰੂ ਰਵਿਦਾਸ ਜੀ ਦੇ ਸੰਪਰਕ ਵਿਚ ਆਉਣ ਉਪਰੰਤ ਨਿਰਗੁਣਵਾਦੀ, ਭਗਤੀ-ਭਾਵ ਵਾਲੀ ਬਣ ਗਈ ਸੀ। ਹੇਠ ਲਿਖੇ ਪਦ ਵੀ ਇਸ ਤਥ ਦੀ ਪੁਸ਼ਟੀ ਕਰਨ ਵਾਲੇ ਹਨ ਕਿ ਮੀਰਾਂ ਜੀ ਦੇ ਗੁਰੂ, ਸੰਤ ਰਵਿਦਾਸ ਜੀ ਸਨ:-

1. ਰੈਦਾਸ ਸੰਤ ਮਿਲੇ ਮੋਹਿ ਸਤਿਗੁਰੂ ਦੀਨਹਾ ਸੁਰਤ ਸਹਦਾਨੀ।।
2. ਮੇਰੋ ਮਨ ਲਾਗਾ ਹਰਿ ਜੀ ਸੂੰ ਅਬ ਨ ਰਹੂੰਗੀ ਅਟਕੀ।।
   ਗੁਰੂ ਮਿਲਿਆ ਰੈਦਾਸ ਜੀ, ਦੀਨ੍ਹੀ ਗਿਆਨ ਕੀ ਗੁਟਕੀ।।
   ਚੋਟ ਲਗੀ ਨਿਜ ਨਾਮ ਹਰੀ ਕੀ, ਮਾਰੇ ਹਿਵੜੇ ਖਟ ਕੀ।।
3. ਗੁਰੂ ਰੈਦਾਸ ਮਿਲੇ ਮੋਹਿ ਪੂਰੇ ਧੁਰ ਸੇ ਕਲਮ ਭਿੜੀ।।
   ਸਤਗੁਰੂ ਸੈਨ ਦਈ ਜਬ ਆ ਕੇ ਜੋਤ ਮੇਂ ਜੋਤ ਰਲੀ।।
4. ਨਹਿ ਮੈਂ ਪੀਹਰ ਸਾਸ ਰੇ ਨਹੀਂ ਪਿਯਾ ਜੀ ਰੀ ਸਾਥ।।
   ਮੀਰਾ ਨੇ ਗੋਬਿੰਦ ਮਿਲਿਯਾ ਜੀ, ਗੁਰੂ ਮਿਲਿਯਾ ਰੈਦਾਸ।।

---

1. ਪ੍ਰੋ: ਦੇਵ ਰਾਜ ਭਾਈ, ਮੀਰਾਂ ਬਾਈ ਔਰ ਉਸਕੀ ਪਦਾਵਲੀ, ਪੰ. 19.
   -ਡਾ. ਬੀ.ਪੀ. ਸ਼ਰਮਾ, ਸੰਤ ਗੁਰੂ ਰਵਿਦਾਸ ਬਾਣੀ, ਪੰ. 59.

5. ਮੀਰਾ ਸਤਿਗੁਰ ਦੇਵ ਕੀ ਕਰੈ ਬੰਦਨਾ ਆਬ॥
ਜਿਨ ਚੇਤਨ ਆਤਮ ਕਹਯਾ ਧਨ ਭਗਵਨ ਰੈਦਾਸ॥
6. ਰਾਣਾ ਜੀ ਰੇ ਦੂਦਾ ਜੀ ਨੋ ਬਾਈ ਮੀਰਾ ਬੋਲਯੋ ਰੇ॥
ਸੰਤੋ ਨੇ ਅਪਰਾਪਰਾ ਬਾਸ, ਬੀਜਾ ਨਰਕ ਨੋ ਖਾਣਾ ਰੇ॥
ਝਾਂਝ ਪਖਾਵਜ ਵੇਨੁ ਬਾਜੁਆ, ਝਾਲਰ ਨੇ ਝਲਕਾਰ॥
ਕਾਸ਼ੀ ਨਗਰਯਾ ਚੌਕ ਮਾ ਮਨੇ ਗੁਰੂ ਮਲਯਾ ਰੋਹੀਦਾਸ॥

# ਸੰਤ ਸੈਣ ਜੀ

ਮਹਾਂਰਾਸ਼ਟਰ ਨਿਵਾਸੀ ਸੰਤ ਸੈਣ ਭਗਤ ਜੀ ਦਾ ਜਨਮ ਬੁੰਧੇਲ ਖੰਡ ਦੇ ਨਗਰ ਬਾਂਧਵਗੜ ਵਿਚ 1505 ਈ. ਨੂੰ ਹੋਇਆ ਪ੍ਰਵਾਨ ਕੀਤਾ ਜਾਂਦਾ ਹੈ। ਮਰਾਠੀ ਭਾਸ਼ਾ ਵਿਚ ਇਨ੍ਹਾਂ ਦੀ ਬਹੁਤ ਸਾਰੀ ਰਚਨਾ ਪ੍ਰਾਪਤ ਹੁੰਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਆਪ ਜੀ ਦਾ ਰਚਿਆ ਇਕ ਸ਼ਬਦ ਪ੍ਰਾਪਤ ਹੁੰਦਾ ਹੈ ਜਿਸ ਦਾ ਸੰਬੰਧ ਆਰਤੀ-ਉਚਾਰਨ ਵਾਲੇ ਸ਼ਬਦਾਂ ਨਾਲ ਹੈ। ਰਵਿੰਦਾਸ-ਬਾਣੀ ਵਿਚ ਆਪ ਦਾ ਜ਼ਿਕਰ ਸਿਧ ਕਰਦਾ ਹੈ ਕਿ ਆਪ ਜੀ ਦਾ ਜੀਵਨ-ਕਾਲ ਗੁਰੂ ਰਵਿਦਾਸ ਤੋਂ ਬਹੁਤ ਪਹਿਲਾਂ ਦਾ ਹੈ। ਇਹ ਮਹਾਂ ਪੁਰਸ਼ ਰੀਵਾਂ-ਨਰੇਸ਼ ਰਾਜਾ ਰਾਮ ਦਾ ਮਾਲਸ਼ੀ ਸੀ ਜੋ ਇਕ ਦਿਨ ਭਗਤੀ-ਭਾਵ ਦੇ ਅੰਤਰਗਤ, ਸਾਧ ਸੰਗਤ ਵਿਚ ਅਜਿਹਾ ਮਗਨ ਹੋਇਆ ਕਿ ਰੀਵਾਂ-ਨਰੇਸ਼ ਦੀ ਮਾਲਸ਼ ਕਰਨੀ ਵਿਸਰ ਗਈ। ਕਹਿੰਦੇ ਹਨ ਕਿ ਸੰਤ ਸੈਣ ਦੀ ਗੈਰ ਹਾਜ਼ਰੀ ਵਿਚ ਪ੍ਰਭੂ ਨੇ ਆਪ ਹਾਜ਼ਰੀ ਭਰੀ। ਇਹ ਘਟਨਾ ਸਿਧ ਕਰਦੀ ਹੈ ਕਿ ਇਕ ਮਨ ਇਕ ਚਿਤ ਹੋ ਕੇ ਕੀਤੀ ਜਾਣ ਵਾਲੀ ਅਰਾਧਨਾ ਸਮੇਂ, ਪ੍ਰਭੂ ਆਪ ਆਪਣੇ ਸੇਵਕਾਂ ਦਾ ਪੜਦਾ ਢਕਦਿਆਂ ਉਨ੍ਹਾਂ ਦੇ ਸਾਰੇ ਕਾਰਜ ਕਰਦਾ ਹੈ।

ਪੰਜਾਬ ਵਿਚ ਸੰਤ ਸੈਣ ਜੀ ਦੀ ਬੜੀ ਮਾਨਤਾ ਹੈ ਅਤੇ ਜ਼ਿਲਾ ਜਲੰਧਰ ਦੇ ਲਾਗੇ ਇਕ ਸਥਾਨ ਜੌਹਲਾਂ ਵਿਚ ਆਪ ਜੀ ਦੇ ਨਾਮ ਉਤੇ ਬੜਾ ਪ੍ਰਸਿਧ ਦੇਹੁਰਾ ਬਣਿਆ ਹੋਇਆ ਹੈ। ਇਸ ਦੇਹੁਰੇ ਵਿਚ "ਸ੍ਰੀ ਸੈਣ ਜੀਵਨ-ਰਚਨਾਵਲੀ" ਗ੍ਰੰਥ ਦੇ ਦਰਸ਼ਨ ਵੀ ਹੁੰਦੇ ਹਨ ਜਿਸ ਵਿਚ ਗੁਰੂ ਰਵਿਦਾਸ-ਉਪਮਾ ਵੀ ਕੀਤੀ ਹੋਈ ਹੈ ਜੋ ਇਸ ਪ੍ਰਕਾਰ ਹੈ:-

ਰਵਿਦਾਸ ਭਗਤ ਨੇ ਐਸੀ ਕੀਨੀ, ਠਾਕੁਰ ਪਾਇਆ ਪਕੜ ਅਧੀਨੀ॥
ਡੂਬਤ ਠਾਕੁਰ ਜਲ ਮੈਂ ਆਇਆ, ਤੁਲਸੀ ਦਲ ਅਰੁ ਤਿਲਕੁ ਚੜਾਇਆ॥
ਭੋਗੁ ਲਗਾਇਆ ਹਰਿ ਧੂਪ ਦੇਵਾਇਆ॥
ਸੈਣ ਦਾਸਿ ਹਰਿ ਗੁਰ ਸੇਵਾ ਨੀਕੀ ਰਾਮ ਨਾਮ ਗੁਨ ਗਾਇਆ॥

# ਬਾਬਾ ਵਜ਼ੀਦ

ਡਾ: ਮੋਹਨ ਸਿੰਘ ਦੀਵਾਨਾ ਦੀ ਸੂਚਨਾ ਅਨੁਸਾਰ ਬਾਬਾ ਵਜ਼ੀਦ, ਜਲੰਧਰ ਦੇ ਜੰਮਪਲ ਸਨ। ਪਰ ਸ੍ਰੀ ਮੌਲਾ ਬਖਸ਼ ਕੁਸ਼ਤਾ ਅਤੇ ਕੁੱਝ ਹੋਰ ਵਿਦਵਾਨ ਆਪ ਜੀ ਨੂੰ ਕਾਬਲ ਦਾ ਜੰਮਪਲ ਮੰਨਦੇ ਹਨ। ਜੇਕਰ ਇਨ੍ਹਾਂ ਦੀਆਂ ਰਚਨਾਵਾਂ ਵਿਚ ਪ੍ਰਾਪਤ ਹੁੰਦੀ ਰਸਭਰੀ ਮਿਠੀ ਮਿਠੀ ਪੰਜਾਬੀ ਜ਼ਬਾਨ ਨੂੰ ਸਨਮੁਖ ਰਖੀਏ ਤਾਂ ਡਾ: ਦੀਵਾਨਾ ਦਾ ਮਤ ਸਹੀ ਸਿਧ ਹੁੰਦਾ ਹੈ ਪਰ ਜੇ ਇਨ੍ਹਾਂ ਦੀ ਰਚਨਾ ਵਿਚ ਪਠਾਨਾਂ ਦਾ ਗੁਣ-ਗਾਇਨ ਵੇਖੀਏ ਤਾਂ ਕੁਸ਼ਤਾ ਜੀ ਦਾ ਮਤ ਠੀਕ ਲਗਦਾ ਹੈ। ਇਸ ਦ੍ਰਿਸ਼ਟੀ ਤੋਂ ਇਹ ਤੱਥ ਹੋਰ ਖੋਜ ਦੀ ਮੰਗ ਕਰਦਾ ਹੈ। ਬਾਬਾ ਵਜ਼ੀਦ ਦਾ ਸਮਾਂ 1556-1660 ਈ. ਤਕ ਪ੍ਰਵਾਨ ਕੀਤਾ ਜਾਂਦਾ ਹੈ। ਇਨ੍ਹਾਂ ਦੇ ਸਾਧ-ਭਾਸ਼ਾ ਵਿਚ ਰਚੇ ਬਹੁਤ ਸਾਰੇ ਸ਼ਲੋਕ, ਸਾਖੀਆਂ, ਚੌਪਈਆਂ, ਦੋਹੇ, ਛੰਦ, ਕੁੰਡਲੀਏ, ਅੜਿਲਾਂ ਆਦਿ ਮਿਲਦੇ ਹਨ। ਇਨ੍ਹਾਂ ਰਚਨਾਵਾਂ ਵਿਚ ਹਿੰਦੂ ਮਿਥਿਹਾਸ ਅਤੇ ਇਸਲਾਮੀ-ਸਭਿਆਚਾਰ ਦੇ ਭਰਪੂਰ ਹਵਾਲੇ ਪ੍ਰਾਪਤ ਹੁੰਦੇ ਹਨ। ਆਪਣੀ ਰਚਨਾ ਵਿਚ ਬਾਬਾ ਵਜ਼ੀਦ ਨੇ ਗੁਰੂ ਰਵਿਦਾਸ ਦਾ ਜਸ-ਗਾਇਨ ਇਸ ਪ੍ਰਕਾਰ ਕੀਤਾ ਹੈ:-

ਰਵਿਦਾਸ ਚਮਾਰ ਧਿਆਇਆ ਕੇਵਲ ਕ੍ਰਿਸ਼ਨ ਹਰਿ॥
(ਵਾਕੀ) ਦਮੜੀ ਲਈ ਗੰਗਾ ਭੁਜਾ ਪਸਾਰ ਕਰਿ॥
ਇਕ ਭਗਤੀ ਕਰਦੇ ਮੁਰੇ ਨਾ ਹੋਇਆ ਦਰਸ ਹਰਿ॥
ਵਜ਼ੀਦਾ ਕੌਣ ਸਾਂਈ ਨੂੰ ਆਖੇ ਐਉਂ ਨਹੀ ਐਂਤ ਕਰਿ॥

-ਪਿਆਰਾ ਸਿੰਘ ਪਦਮ, ਬਾਬਾ ਵਜ਼ੀਦ, ਕਲਮ ਮੰਦਰ, ਪਟਿਆਲਾ ਪੰ.

# ਸੰਤ ਤੁਕਾ ਰਾਮ

ਸੰਤ ਤੁਕਾ ਰਾਮ ਜੀ ਇਕ ਸਾਧਾਰਨ ਕਿਸਾਨ ਪਰਿਵਾਰ ਨਾਲ ਸੰਬੰਧਿਤ ਸਨ। ਸ਼ਾਇਦ ਇਸ ਰਿਸ਼ਤੇ ਕਾਰਨ ਹੀ ਉਨ੍ਹਾਂ ਨੇ ਆਪਣੇ ਪੂਰਵਕਾਲੀਨ ਤੇ ਸਮਕਾਲੀਨ ਸੰਤ ਮਹਾਂ ਪੁਰਸ਼ਾਂ ਨੂੰ ਆਪਣੇ ਸਕੇ ਸੰਬੰਧੀ ਆਖਿਆ ਹੈ। ਸਮਾਜ ਦੇ ਨਿਮਾਣੇ ਨਿਤਾਣੇ ਅਤੇ ਅਖੌਤੀ ਨੀਵੀਂ ਜਾਤਿ ਨਾਲ ਸੰਬੰਧਿਤ ਮਹਾਂ ਪੁਰਸ਼ਾਂ ਪ੍ਰਤੀ ਆਪ ਜੀ ਦੀ ਸਚੀ ਸ਼ਰਧਾ ਹੈ। ਉਹ ਆਪਣੇ ਰਚੇ ਅਭੰਗਾਂ ਵਿਚ ਗੋਰਾ ਘੁਮਿਆਰ, ਨਾਮਦੇਵ ਛੀਂਬਾ, ਕਬੀਰ ਜੁਲਾਹਾ, ਸੈਨ ਨਾਈ ਅਤੇ ਗੁਰੂ ਰਵਿਦਾਸ ਚਮਾਰ ਨੂੰ ਸਚੀ-ਭਗਤੀ ਕਾਰਨ ਬ੍ਰਹਮ-ਲੀਨ ਹੋਏ ਸਵੀਕਾਰਦੇ ਹਨ। ਆਪ ਦਾ ਜੀਵਨ-ਕਾਲ 1598-1650 ਈ. ਮੰਨਿਆ ਜਾਂਦਾ ਹੈ। ਗੁਰੂ ਰਵਿਦਾਸ ਜੀ ਬਾਰੇ ਆਪ ਦੇ ਅਭੰਗਾਂ ਵਿਚ ਇਸ ਪ੍ਰਕਾਰ ਦਾ ਉਲੇਖ ਹੈ:-

ਨਿਵ੍ਰਿਤ ਗਯਾਨ ਦੇਵ ਸਪਾਨ ਚਾਂਗਾ ਜੀ ਮੇਰੇ ਜੀ ਕੇ ਹੈਂ ਜੀ ਨਾਮਦੇਵ॥
ਨਾਗਾਜਨ ਮਿਤ ਨਰ. ਹਰਿ ਸੁਨਾਰ ਰਵਿਦਾਸ ਕਬੀਰ ਸੰਗ ਮੇਰੇ॥

# ਸੰਤ ਰਜਬ ਜੀ

ਸੰਤ ਦਾਦੂ ਦਯਾਲ ਤੋਂ ਬਾਅਦ ਦਾਦੂ-ਪੰਥ ਵਿਚ, ਅਧਿਆਤਮਿਕ-ਸਿਖਰਾਂ ਨੂੰ ਛੋਹਣ ਵਾਲੇ ਸੰਤ ਰਜਬ ਜੀ ਦੂਜੇ ਪ੍ਰਸਿੱਧ ਬਾਣੀਕਾਰ ਸਨ। ਆਪ ਜੀ ਦੇ ਨਾਮ ਹੇਠ ਪ੍ਰਾਪਤ ਵਡ-ਅਕਾਰੀ ਗ੍ਰੰਥ 'ਰਜਬ-ਬਾਣੀ' ਵਿਚ 5352 ਸਾਖੀਆਂ ਦੀ ਰਚਨਾ ਛੰਦ, ਦੋਹਿਰਾ, ਚੌਪਈ ਤੇ ਸੋਰਠਾ ਕਾਵਿ ਰੂਪ ਵਿਚ ਪ੍ਰਾਪਤ ਹੁੰਦੀ ਹੈ। ਇਸ ਦੇ ਨਾਲ ਹੀ ਆਪ ਜੀ ਦੇ ਨਾਮ ਹੇਠ 206 ਪਦ, 117 ਸਵਈਏ ਅਤੇ 200 ਤੋਂ ਵਧੀਕ ਫੁਟਕਲ ਛੰਦ ਰਚੇ ਹੋਏ ਮਿਲਦੇ ਹਨ ਜੋ ਆਪ ਜੀ ਨੂੰ ਇਕ ਮਹਾਨ ਕਵੀ ਸਥਾਪਤ ਕਰਦੇ ਹਨ।

ਸੰਤ ਰਜਬ ਦੇ ਜੀਵਨ-ਕਾਲ ਬਾਰੇ ਬੇਸ਼ਕ ਪ੍ਰਮਾਣਿਕ ਸਾਮਗ੍ਰੀ ਦੀ ਘਾਟ ਹੈ ਪਰ 'ਦਾਦੂ ਜਨਮ-ਲੀਲਾ ਪਰਚੀ' ਆਪ ਜੀ ਬਾਰੇ ਸੰਕੇਤਕ ਜਾਣਕਾਰੀ ਜ਼ਰੂਰ ਦਿੰਦੀ ਹੈ। ਇਸ ਪਰਿਚਈ ਅਨੁਸਾਰ ਆਪ ਜੀ ਦਾ ਜਨਮ 1624 ਬਿ. ਸੰਮਤ ਨੂੰ ਹੋਇਆ ਅਤੇ ਅਕਾਲ ਚਲਾਣਾ 122 ਸਾਲ ਦਾ ਆਯੂ ਉਪਰੰਤ 1746 ਬਿ. ਸੰਮਤ ਨੂੰ ਡਾ: ਧਰਮ ਪਾਲ ਸਿੰਗਲ ਆਪ ਦਾ ਜਨਮ-ਕਾਲ 1567-1689 ਮੰਨਦੇ ਹੋਏ ਆਪ ਦਾ ਜਨਮ ਇਕ ਹਿੰਦੂ ਕਲਾਲ ਘਰਾਣੇ ਵਿਚ ਮੰਨਦੇ ਹਨ। ਪਰ ਪਰਸ਼ੂ ਰਾਮ ਚਤੁਰਵੇਦੀ ਆਪ ਨੂੰ ਪਠਾਨ ਕੁਲ ਵਿਚ ਜਨਮਿਆ ਮੰਨਦੇ ਹਨ। ਪ੍ਰਮਾਣਿਕ ਤੱਥਾਂ ਦੀ ਅਣਹੋਂਦ ਕਾਰਨ ਕਿਸੇ ਇਕ ਮਤ ਨੂੰ ਪ੍ਰਵਾਨ ਕਰਨਾ ਉਚਿਤ ਨਹੀਂ ਲਗਦਾ। ਵੈਸੇ ਵੀ ਸੰਤ ਰਜਬ ਜੀ ਦੀ ਮਹਾਨਤਾ ਉਨ੍ਹਾਂ ਦੇ ਵਿਚਾਰ-ਦਰਸ਼ਨ ਤੋਂ ਵਧੇਰੇ ਚਮਕਦੀ ਹੈ। ਉਨ੍ਹਾਂ ਨੇ ਆਪਣੀ ਕਾਵਿ ਰਚਨਾ ਵਿਚ ਭਾਰਤ ਦੇ ਸਵਾ ਸੌ ਦੇ ਲਗ ਭਗ ਸੰਤ ਮਹਾਂ ਪੁਰਸ਼ਾਂ ਦਾ ਗੁਣ-ਗਾਯਨ ਕੀਤਾ ਹੈ ਜਿਸ ਵਿਚ ਗੁਰੂ ਰਵਿਦਾਸ-ਮਹਿਮਾ ਹੇਠ ਲਿਖੇ ਅਨੁਸਾਰ ਹੈ:-

ਰੰਕਾ ਨਾਮ ਕਬੀਰ ਸੈਨ ਸਧਨਾ ਕੁਲ ਹੀਨੇ।।
ਪਰਮ ਪਰਮ ਰੈਦਾਸ ਧਨਾ, ਕੁੰਕਾਰ ਨਾਪਾ ਸੁ ਕਮੀਨੇ।।
ਦਿਉ ਗੂਦੀ ਪਸੁ ਕਉਨ ਕਉਨ ਪ੍ਰਿਥਾਲ ਕੀੜਾ ਸੁਕਨੇਰੀ।।
ਬਿਦਰ ਬਾਦਰਾ ਬੰਸ ਜਾਤ ਸਭ ਹੀ ਜਗ ਹੇਰੀ।।
ਸੁਕਲ ਹੰਸ ਸੇ ਗੋਤ ਗਤ ਨੀਚ ਨ ਕੋ ਇਨ ਤੇ ਕਰੇ।।
ਰਜਬ ਭਜਨ ਪ੍ਰਤਾਪ ਤੇ ਸਕਲ ਬੰਸਿ ਸਿਰ ਪਰ ਧਰੇ।।

ਜਾਤਿ ਜਗਤ ਗੁਰ ਦੇਖੈ ਨਾਹੀ॥ ਮਿਲੈ ਪ੍ਰਾਣ ਪ੍ਰਭਿ ਪ੍ਰੀਤਿਹਿ ਮਾਹਿ॥ਟੇਕ॥
ਨਾਮ ਕਬੀਰ ਦਾਦੂ ਜਨ ਤਾਰੇ॥ ਨਾਵ ਨੇਹ ਨੌਖੰਡ ਉਜਾਰੇ॥
ਸਧਨਾ ਸੇਨ ਅਰ ਕੀਤਾ ਧੌਰੀ॥ ਹਰਿ ਹਿਤ ਸੀਜੈ ਹੈ ਕੁਲ ਕੌਰੀ॥੨॥
ਆਦਿ ਜੈ ਦੇਵ ਅੰਤਿ ਰੈਦਾਸਾ॥ ਭਾਵ ਭਗਤਿ ਕਾਟੇ ਕਰਮ ਪਾਸਾ॥
ਜਨ ਰਜਬ ਕਰਣਾ ਮੈ ਕੇਸੋ॥ ਪ੍ਰੇਮ ਨੇਮ ਭਜਿ ਭਾਨਿ ਅੰਦੇਸੋ॥੪॥

# ਸੰਤ ਗਰੀਬ ਦਾਸ

ਸੰਤ ਗਰੀਬ ਦਾਸ ਦਾਦੂ-ਸੰਪ੍ਰਦਾਇ ਦੇ ਦੂਜੇ ਪ੍ਰਸਿੱਧ ਥੰਮ ਸਨ। ਦਾਦੂ-ਸੰਪ੍ਰਦਾਇ ਦੇ ਸੰਸਥਾਪਕ ਸੰਤ ਦਾਦੂ ਦਯਾਲ ਜੀ ਵਲੋਂ 1603 ਈ: ਵਿਚ ਚੋਲਾ ਤਿਆਗਣ ਸਮੇਂ ਆਪ ਨੂੰ ਨਰੈਣਾ (ਦਾਦੂ-ਪੰਥ ਦਾ ਮੁਖ ਕੇਂਦਰ) ਦੀ ਗੱਦੀ ਸੌਂਪ ਦਿੱਤੀ ਗਈ। ਕੁਝ ਵਿਦਵਾਨਾਂ ਦਾ ਵਿਚਾਰ ਹੈ ਕਿ ਸੰਤ ਦਾਦੂ ਦਯਾਲ ਨੇ ਸੰਤ ਗਰੀਬ ਦਾਸ ਜੀ ਦੀ ਅਨੂਠੀ ਸ਼ਰਧਾ, ਸੇਵਾ ਤੇ ਸਿਮਰਨ ਤੋਂ ਪ੍ਰਭਾਵਤ ਹੋ ਕੇ ਆਪਣੇ ਜੀਵਨ-ਕਾਲ ਵਿਚ ਹੀ ਆਪ ਨੂੰ ਆਪਣਾ ਉਤਰ-ਅਧਿਕਾਰੀ ਹੋਣ ਦਾ ਐਲਾਨ ਕਰ ਦਿੱਤਾ ਸੀ। ਸੰਤ ਗਰੀਬ ਦਾਸ ਜੀ ਨੇ ਆਪਣੇ ਜੀਵਨ-ਕਾਲ ਵਿਚ ਬਹੁਤ ਸਾਰੀ ਰਚਨਾ ਕੀਤੀ ਜਿਸ ਵਿਚ ਸੰਤ ਦਾਦੂ ਦਯਾਲ ਦੀ ਉਪਮਾ ਦੇ ਨਾਲ ਨਾਲ ਮਧਕਾਲ ਦੇ ਪ੍ਰਸਿੱਧ ਸੰਤ ਮਹਾਂ ਪੁਰਸ਼ਾਂ ਦਾ ਵੀ ਗੁਣ-ਗਾਯਨ ਹੈ। ਗੁਰੂ ਰਵਿਦਾਸ ਜੀ ਬਾਰੇ ਆਪ ਜੀ ਦੇ ਵਿਚਾਰ ਇਸ ਪ੍ਰਕਾਰ ਮਿਲਦੇ ਹਨ:-

ਜਲੰਧ੍ਰੀ ਭਰਥਰੀ ਗੋਪੀਚੰਦਾ ਮਿਲੈ ਨਿਰੰਜਨ ਕਰੈ ਅਨੰਦਾ॥
ਰਾਮਾਨੰਦ ਕਬੀਰਾ ਦਾਦੂ ਸਕਲ ਸ਼ਿਰੋਮਣਿ ਜਪੈ ਅਗਾਧੂ॥
ਨਾਮਦੇਵ ਰੈਦਾਸਰ ਆਦੂ ਕਰੈ ਬੰਦਗੀ ਸਬਹੀ ਸਾਧੂ॥
ਪੀਪਾ ਸੋਝਾ ਭਵੂਨ ਹਰਦਾਸਾ ਸਨਮੁਖ ਠਾਢੇ ਜਗਪਤਿ ਬਯਾਸਾ॥
ਨਾਨਕ ਸੋਮ ਰੁ ਜੈਦੇਵ ਬੀਨਾ ਬੀਝਲ ਅੰਗਦ ਭਯੇ ਲੈ ਲੀਨਾ॥
ਸਕਲ ਸੰਤ ਹਰਿ ਸੇਵਾ ਲਾਗੈ, ਕੀਰਤ ਸਕਲ ਅਘ ਹੀ ਭਾਗੇ॥
ਅਗਮ ਅਗਾਧ ਅੰਤ ਨਹੀ ਆਵੈ, ਗਰੀਬ ਦਾਸ ਯੇ ਆਰਤੀ ਗਾਵੈ॥

... ... ...

ਅਲਖ ਨਿਰੰਜਨ ਆਰਤੀ ਤੇਰੀ ਤੇਜ ਪੁੰਜ ਹਰਿ ਜੀਵਨਿ ਮੇਰੀ॥
ਨਿਰਾਕਾਰ ਨਿਰੰਜਨ ਰਾਮਾ ਤਹਾ ਲੈ ਲੀਨ ਭਯੇ ਜਨ ਨਾਮਾ॥
ਅਲਖ ਨਿਰੰਜਨ ਕਲਪਾ ਨ ਜਾਈ ਤਹਾ ਕਬੀਰ ਜੀ ਰਹਯਾ ਸਮਾਈ॥
ਪ੍ਰੇਮ ਸਨੇਹੀ ਪ੍ਰਾਣ ਨਿਵਾਸ, ਸਨਮੁਖ ਠਾਡੇ ਜਨ ਰੈਦਾਸ॥
ਝਿਲਮਿਲ ਝਿਲਮਿਲ ਨੂਰ ਪ੍ਰਕਾਸਾ, ਤਹਾ ਗੁਣ ਗਾਵੈ ਦਾਦੂ ਦਾਸਾ॥
ਅਪਰੰਪਾਰ ਪਾਰ ਨਹੀ ਆਵੈ ਦਾਸ ਗਰੀਬ ਆਰਤੀ ਗਾਵੈ॥

# ਸੰਤ ਹਰਿ ਦਾਸ ਜੀ

ਸੰਤ ਹਰਿਦਾਸ ਜੀ ਦਾ ਸੰਬੰਧ 'ਨਿਰੰਜਨੀ ਸੰਪ੍ਰਦਾਇ' ਨਾਲ ਜਾ ਜੁੜਦਾ ਹੈ। ਇਹ ਪ੍ਰਸਿੱਧ ਗਾਇਕ ਮੀਆਂ ਤਾਨ ਸੈਨ ਤੇ ਬੈਜੂ ਬਾਵਰਾ ਦੇ ਗੁਰੂ 'ਹਰਿ ਦਾਸ' ਨਾਲੋਂ ਵਖਰੇ ਸਨ। ਆਰੰਭ ਵਿਚ 1688 ਸੰਮਤ ਨੂੰ ਡੀਡਵਾਣ ਵਿਖੇ ਆਪ ਜੀ ਸੰਤ ਦਾਦੂ ਜੀ ਦੇ ਮੁਖੀ ਚੇਲੇ ਪ੍ਰਾਗਦਾਸ ਦੇ ਸ਼ਿਸ਼ ਬਣੇ ਪਰ ਮਗਰੋਂ ਨਾਥਾਂ ਤੇ ਕਬੀਰ ਪੰਥੀਆਂ ਦੇ ਪ੍ਰਭਾਵ ਹੇਠ ਆ ਗਏ। 'ਸ੍ਰੀ ਹਰਿ ਦਾਸ ਜੀ ਕੀ ਵਾਣੀ' ਅਤੇ 'ਹਰਿ ਪੁਰਸ਼ ਕੀ ਵਾਣੀ' ਆਪ ਦੇ ਪ੍ਰਸਿਧ ਗ੍ਰੰਥ ਹਨ। ਆਪਣੀ ਰਚਨਾ ਵਿਚ ਆਪ ਨੇ ਗੁਰੂ ਰਵਿਦਾਸ ਨੂੰ ਹਰਿ ਭਗਤੀ ਕਾਰਨ, ਨੀਚ ਤੋਂ ਉਚ ਕੁਲ ਦਾ ਅਤੇ ਨਿਰਭੈ ਯੋਧਾ ਸਵੀਕਾਰ ਕੀਤਾ ਹੈ।

ਜਨ ਰਵਿਦਾਸ ਨੀਚ ਕੁਲ ਊਂਚਾ ਤਾਕੂੰ ਤੀਨ ਲੋਕ ਸਬ ਜਾਣੇ ਰੇ॥
ਜਨ ਹਰਿਦਾਸ ਵੈ ਨਿਰਭੈ ਦੇਖਯਾ ਤਾਂਤੇ ਉਲਟੀ ਤਾਣੈ ਰੇ॥

# ਸੰਤ ਜਨ ਗੋਪਾਲ

'ਦਾਦੂ ਜਨਮ-ਲੀਲਾ ਪਰਿਚਈ' ਦੇ ਕਰਤਾ ਸੰਤ ਜਨ ਗੋਪਾਲ, ਦਾਦੂ ਪੰਥ ਦੇ ਚਮਕਦੇ ਸਿਤਾਰੇ ਸਨ। ਆਪ ਜੀ ਦੇ ਜਨਮ-ਕਾਲ ਬਾਰੇ ਕੋਈ ਸੂਚਨਾ ਪ੍ਰਾਪਤ ਨਹੀਂ ਹੁੰਦੀ। ਵਿਦਵਾਨਾਂ ਦਾ ਖਿਆਲ ਹੈ ਕਿ ਸੰਤ ਦਾਦੂ ਦਯਾਲ ਦੀ ਮਹਾਰਾਜਾ ਅਕਬਰ ਨਾਲ, ਫਤੇਹਪੁਰ ਸੀਕਰੀ ਵਿਚ ਹੋਈ ਭੇਟ ਸਮੇਂ ਆਪ ਜੀ ਸੰਤ ਦਾਦੂ ਦਯਾਲ ਦੇ ਚਰਨੀਂ ਲਗ ਕੇ ਉਸੇ ਦੇ ਸ਼ਿਸ਼ ਹੋ ਗਏ ਅਤੇ ਆਪਣਾ ਜੀਵਨ ਉਨ੍ਹਾਂ ਦੀ ਸੇਵਾ ਵਿਚ ਅਰਪਨ ਕਰ ਦਿਤਾ। ਸੰਤ ਜਨ ਗੋਪਾਲ ਜੀ ਮਹਾਨ ਵਿਦਵਾਨ ਸਨ। ਇਨ੍ਹਾਂ ਨੇ ਦਾਦੂ ਜਨਮ-ਲੀਲਾ ਪਰਿਚਈ ਤੋਂ ਇਲਾਵਾ, ਧਰੁਵ ਚਰਿਤ੍ਰ, ਭਰਤ ਚਰਿਤ੍ਰ, ਮੋਹ ਵਿਵੇਕ ਲੀਲਾ, ਚੌਬੀਸ ਗੁਰੂਓਂ ਕੀ ਲੀਲਾ, ਸੁਕ ਸੰਵਾਦ, ਅਨੰਤ ਲੀਲਾ, ਬਾਰਹ ਮਾਸੀਆ, ਜਖੜੀ ਪ੍ਰਾਣ, ਕਾਯਾ ਸੰਵਾਦ ਆਦਿ ਰਚਨਾਵਾਂ ਦੀ ਰਚਨਾ ਕੀਤੀ। ਆਪ ਜੀ ਨੇ ਗੁਰੂ ਰਵਿਦਾਸ ਜੀ ਨੂੰ ਪਰਮਾਤਮਾ ਦੀ ਆਰਤੀ ਕਰਦੇ ਦਰਸਾਇਆ ਹੈ।

ਜਨ ਰੈਦਾਸ ਵਿਪ੍ਰ ਤਾਸ ਗੰਗਾ ਤੈਂ ਕਾਢੈ॥
ਭਕਤ ਵਤਸਲਤਾ ਜਨਾਇ ਫਿਰ ਪ੍ਰਵਾਹ ਬਾਢੈ॥
ਨਾਮ ਕਬੀਰ ਕਰੈ ਰੈਦਾਸ॥ ਪੀਪਾ ਜਨ ਦਾਦੂ ਹਰਿ ਪਾਸ॥
ਆਰਤੀ ਅਗਮ ਅਨੰਤ ਅਪਾਰਾ॥ ਜਨ ਗੋਪਾਲ ਨ ਲਹੈ ਵਿਚਾਰਾ॥

# ਸੰਤ ਪਲਟੂ ਸਾਹਿਬ

ਸੰਤ ਪਲਟੂ ਸਾਹਿਬ, ਅਠਾਰਵੀਂ ਸਦੀਂ ਦੇ ਫਕਰ ਤਬੀਅਤ ਦੇ ਮਨ ਮੌਜੀ ਸੰਤ ਪੁਰਸ਼ ਹੋਏ ਹਨ। ਆਪ ਦਾ ਜੀਵਨ ਕਾਲ 1710-1780 ਅਰਥਾਤ ਅਠਾਰਵੀਂ ਸਦੀ ਮੰਨਿਆ ਜਾਂਦਾ ਹੈ। ਆਪ ਜੀ ਜਾਤ ਦੇ ਕਾਂਦੂ ਬਾਣੀਏ, ਗ੍ਰਹਿਸਥੀ ਅਤੇ ਜ਼ਿਲਾ ਫੈਜ਼ਾਬਾਦ ਦੇ ਨਗਰ ਮੌਜਾ ਨਾਗਪੁਰ ਜਲਾਲਪੁਰ ਦੇ ਜੰਮਪਲ ਸਨ। ਬ੍ਰਾਹਮਣਾਂ ਦੀ ਕਟੜ ਧਾਰਾ ਦੇ ਆਪ ਸਖਤ ਵਿਰੋਧੀ ਅਤੇ ਸੰਤ ਸਮਾਜ ਦੇ ਸ਼ਰਧਾਲੂ ਹੋਣ ਕਾਰਣ ਪ੍ਰਭੂ-ਭਗਤੀ ਵਿਚ ਲਿਵ ਲਾਉਣ ਵਾਲੇ ਸਨ। ਆਪ ਦਾ ਦ੍ਰਿੜ ਵਿਸ਼ਵਾਸ ਸੀ ਕਿ ਪ੍ਰਭੂ ਨੂੰ ਰੀਝਾਉਣ ਲਈ ਉਸ ਦੀ ਭਗਤੀ, ਇਕ ਮਨ ਇਕ ਚਿਤ ਹੋ ਕੇ ਕਰਨ ਦੀ ਲੋੜ ਹੈ। ਏਸੇ ਲਈ ਗੁਰੂ ਰਵਿਦਾਸ ਦੇ ਸਦੇ ਉਤੇ ਠਾਕੁਰ ਉਨ੍ਹਾਂ ਦੀ ਗੋਦ ਵਿਚ ਆ ਬਿਰਾਜੇ ਸਨ।

ਨਹਾਤੇ ਤ੍ਰਿਕਾਲ ਰੋਜ਼ ਪੰਡਿਤ ਅਚਾਰੀ ਬੜੇ
ਸਦਾ ਪਟ ਬਸਤਰ ਸੂਤ ਅੰਗ ਨ ਲਗਾਈ ਹੈ।
ਪੂਜਾ ਨੈਬੇਦ ਆਰਤੀ ਕਰਤੇ ਹਮ ਬਿਧਿ ਬਿਧਾਨ,
ਚੰਦਨ ਔ ਤੁਲਸੀ ਭਲੀ ਭਾਂਤ ਸੇ ਚਢਾਈ ਹੈ।
ਹਾਰੇ ਹਮ ਕੁਲੀਨ ਸਬ ਕੋਟਿ ਕੋਟਿ ਕੈ ਉਪਾਇ,
ਕੈਸੇ ਤੁਮ ਠਾਕੁਰ ਹਮ ਸਪਨੇ ਹੂੰ ਨ ਪਾਈ ਹੈ।
ਪਲਟੂ ਦਾਸ ਦੇਖੋ ਯਹ ਰੀਝ ਮੇਰੇ ਸਾਹਿਬ ਕੀ,
ਗਏ ਹੈ ਵਹਾਂ ਜਬ ਰੈਦਾਸ ਨੇ ਬੁਲਾਈ ਹੈ।

# ਭਾਗ ਪੰਜਵਾਂ (ਅੰਤਕਾਵਾਂ)

## ਵੱਖ ਵੱਖ ਸ੍ਰੋਤਾਂ ਵਿਚ ਆਈਆਂ ਸਾਖੀਆਂ ਦੀ ਸਾਰਣੀ

ਸ੍ਰੋਤ ਤੇ ਉਸ ਵਿਚਾਲੇ ਸਾਖੀ-ਅੰਕ

| ਸਾਖੀਆਂ ਦਾ ਸਿਰਲੇਖ | ਪਰਿਚਈ ਅਨੰਤ ਦਾਸ | ਸ੍ਰੀ ਗੁਰੂ ਗ੍ਰੰਥ ਸਾਹਿਬ | ਵਾਰਾਂ ਭਾਈ ਗੁਰਦਾਸ | ਭਗਤ ਮਾਲ (ਨਾਭਾ ਦਾਸ) | ਗੋਸਟਾਂ ਸ੍ਰੀ ਮਿਹਰਬਾਨ | ਸੁਖਮਨੀ ਸਹੰਸ੍ਰਨਾਮਾ | ਪੁਰਾਤਨ ਗੋਸਟਿ ਸੰਗ੍ਰਹਿ | ਪਰਚੀ ਪ੍ਰੇਮ ਅੰਬੋਧ | ਟੀਕਾ ਭਗਤ ਮਾਲ (ਪ੍ਰਿਯਾਦਾਸ) | ਪਰਚੀਆਂ ਭਗਤਾਂ ਕੀਆਂ (ਡਾ. ਦਰਬਾਰੀ) | ਗੋਸਟਿ ਕਬੀਰ-ਰਵਿਦਾਸ | ਭਗਤਿ ਪ੍ਰੇਮਾਕਰ (ਸੰਤਾ ਸਿੰਘ) | ਭਗਤਿ ਪ੍ਰੇਮਾਕਰ (ਕੀਰਤ ਸਿੰਘ) | ਭਗਤਿ ਸੁਧਾਸਾਰ | ਟੀਕਾ ਭਗਤ ਮਾਲ (ਸ੍ਰੀ ਰਾਮੇ ਦਾਸ) | ਭਗਤ ਰਸ ਮੰਜਰੀ (ਗਿਆਨ ਸਿੰਘ) | ਰਾਮ ਰਸਿਕਾਵਲੀ (ਰਘੁਰਾਜ ਸਿੰਘ) | ਭਗਤ ਮਾਲ (ਲਾਲ ਸਿੰਘ ਸੰਗਤਮ) |
|---|---|---|---|---|---|---|---|---|---|---|---|---|---|---|---|---|---|---|
| | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 | 17 | 18 |
| 1. ਪੂਰਬਲਾ ਜਨਮ | | | | | | | | | | | | | | | | | | |
| ੳ) ਮਾਸ ਨ ਛਡਨ ਤੇ ਨੀਚ ਘਰ ਜਨਮ | 1-ੳ | -<br>- | ਵਾਰ10,<br>12,25-<br>ੲ | - | - | 3-ੲ | - | - | - | - | - | - | - | - | - | - | -- | |
| ਅ) ਮਲੇਛ ਦੀ ਭਿਖਿਆ ਖਿਲਾਣ ਤੇ ਸ੍ਰੀਰਾਮਾ ਨੰਦ ਵੱਲੋਂ ਸਰਾਪ | -- | ਪੰਨਾ | | -- | -- | -- | -- | -- | 56-ਅ | 1-ੳ | -- | 1-ੲ | 2-ਅ | 12-ਅ | 80-ਅ | 36-ਅ | 1-ਅ | 1-ਅ |
| ੲ) ਜਾਤਿ ਚਮਾਰ | -- | ੲ | -- | -- | -- | -- | -- | 1-ੲ | -- | -- | -- | -- | -- | -- | -- | -- | -- | -- |
| 2. ਪਿਛਲੇ ਜਨਮ ਦੀ ਸੋਝੀ ਕਾਰਣ ਮਾਂ ਦਾ ਦੁਧ ਨਾ ਪੀਣਾ | 2 | -- | -- | -- | -- | -- | -- | -- | 56 | -- | -- | -- | 4 | 14 | 81 | 41 | 2 | 2 |
| 3. ਸ੍ਰੀ ਰਾਮਾ ਨੰਦ ਨੂੰ ਅਕਾਸ਼ ਬਾਣੀ ਹੋਣੀ | -- | -- | -- | -- | -- | -- | -- | -- | 56 | -- | -- | -- | 5 | 15 | -- | -- | -- | -- |
| 4. ਸ੍ਰੀ ਰਾਮਾ ਨੰਦ ਦਾ ਸ਼ਿਸ਼<br>ੳ) ਸਿਰ ਤੇ ਹੱਥ ਫੇਰਕੇ<br>ਅ) ਚਰਨਾਮ੍ਰਿਤ ਦੇ ਕੇ<br>ੲ) ਕੰਨ ਵਿਚ ਵਚਨ ਕਹਿ ਕੇ | 3-<br>ੳ | --<br>-- | --<br>-- | --<br>-- | --<br>-- | --<br>-- | --<br>-- | --<br>-- | 56-<br>ੳ | --<br>-- | --<br>-- | --<br>-- | 6-<br>ਅ | 17-<br>ਅ | --<br>-- | --<br>-- | 43-<br>ਅ | 3<br>ੲ |

| | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 | 17 | 18 |
|---|---|---|---|---|---|---|---|---|---|---|---|---|---|---|---|---|---|---|
| 5. ਬਾਲ-ਅਵਸਥਾਂ | 4- | -- | 2- | -- | -- | -- | -- | 7- | -- | -- | -- | -- | -- | -- | -- | -- | -- | -- |
| ੳ) ਨੌਧਾ ਭਗਤਿ | ੳ | -- | ਅ | -- | -- | -- | -- | ਅ | -- | -- | -- | -- | -- | -- | -- | -- | -- | -- |
| ਅ) ਭਗਤੀ ਵਿਚ ਲੀਨ | -- | -- | -- | -- | -- | -- | -- | -- | -- | -- | -- | -- | -- | -- | -- | -- | -- | -- |
| 6. ਵਿਆਹ | | -- | -- | -- | -- | -- | -- | -- | -- | -- | -- | -- | 7 | -- | -- | 45 | -- | ਸਾਮੀ ਨੰ:2 |
| 7. ਵਪਾਰ ਵਿਚ ਅਸਫਲਤਾ | 5 | -- | -- | -- | -- | -- | -- | -- | 56 | -- | -- | -- | 7 | 20 | 82 | 45 | -- | 4 |
| 8. ਮਾਪਿਆਂ ਨੇ ਘਰੋਂ ਕਢਣਾ | -- | -- | -- | -- | -- | -- | -- | -- | 56 | -- | -- | -- | -- | 20 | 82 | 45 | 3 | 4 |
| 9. ੳ) ਜੁਤੀਆਂ ਗੰਢਣਾ ਤੇ ਸੰਤਾਂ ਦੀ ਸੇਵਾ | 6 | -- | -- | -- | -- | -- | -- | 7-ੳ | 57-ੳ | 2 | -- | 3 | 7 | 21 | 82 | 45 | 4 | 5 |
| ਅ) ਕਿਰਤ ਕਮਾਈ | -- | -- | -- | -- | -- | -- | -- | -- | -- | -- | -- | -- | -- | -- | -- | -- | -- | -- |
| 10. ਹਰਿ ਜੀ ਦਾ ਆਉਣਾ | 7 | -- | -- | -- | -- | -- | -- | -- | 58 | -- | -- | -- | 18 | 24 | 82 | 46 | 5 | 13 |
| 11. ਪਾਰਸ ਭੇਟਾ ਕਰਨਾ ਤੇ ਰਵਿਦਾਸ ਦੀ ਨਾਹ ਰੰਬੀ ਸੋਨੇ ਦੀ ਕਰਨੀ | 8 | -- | -- | -- | -- | -- | -- | -- | 58 | -- | -- | -- | 19 | 25 | 83 | 47 | 6 | 14 |
| 12. ਹਰਿ ਜੀ ਦਾ ਪਾਰਸ ਛਡਕੇ ਜਾਣਾ | 9 | -- | -- | -- | -- | -- | -- | -- | 58 | -- | -- | -- | -- | 28 | 83 | 49 | 7 | 15 |
| 13. ਹਰਿ ਜੀ ਦਾ 13 ਮਹੀਨੇ ਬਾਅਦ ਮੁੜਨਾ ਤੇ ਪਾਰਸ ਦਾ ਅਛੋਹ ਪਏ ਰਹਿਣਾ | 10 | -- | -- | -- | -- | -- | -- | -- | 59 | -- | -- | -- | 20 | 30 | 84 | 50 | 8 | 16 |
| 14. ਸੰਪਟ ਹੇਠੋਂ ਮੋਹਰਾਂ | 11 | -- | -- | -- | -- | -- | -- | -- | 59 | -- | -- | -- | 21 | 32 | 84 | 52 | 9 | 17 |
| 15. ਸੁਪਨੇ ਵਿਚ ਹਰਿ ਜੀ ਨੇ ਮੋਹਰਾਂ ਲੈਣ ਲਈ ਆਖਣਾ | 13 | -- | -- | -- | -- | -- | -- | 7 | -- | -- | -- | 3 | 5 | 9 | -- | -- | -- | -- |
| 16. ਮੰਦਰ ਬਣਾਉਣਾ ਤੇ ਸੰਤਾਂ ਦੀ ਸੇਵਾ ਕਰਨੀ | 12 | -- | -- | -- | -- | -- | -- | -- | 60 | -- | -- | -- | 22 | 35/3 | 85 | 53 | 10 | 18 |

| | | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 | 17 | 18 |
|---|---|---|---|---|---|---|---|---|---|---|---|---|---|---|---|---|---|---|---|
| 17. | ਬ੍ਰਾਹਮਣਾਂ ਦੀ ਰਾਜੇ ਪਾਸ ਸ਼ਕਾਇਤ | 13 | -- | -- | -- | -- | -- | -- | -- | 61 | -- | -- | 28 | 24 | 38/3 | 86 | 55 | 11 | 19 |
| 18. | ਬ੍ਰਾਹਮਣਾਂ ਨਾਲ ਵਾਰਤਾਲਾਪ | 14 | -- | -- | -- | -- | -- | -- | -- | -- | -- | -- | -- | -- | -- | -- | -- | -- | 20 |
| 19. | ਨਿਆਉਂ-ਸਾਲਗ੍ਰਾਮ ਨੂੰ ਸੌਂਪਣਾ | 15 | -- | -- | -- | -- | -- | -- | -- | -- | -- | -- | -- | -- | -- | -- | -- | 12 | 21 |
| 20. | ਸਾਲਗ੍ਰਾਮ ਦਾ ਰਵਿਦਾਸ ਦੀ ਗੋਦ ਵਿਚ ਬੈਠਣਾ | 16 | -- | -- | -- | -- | -- | -- | -- | -- | -- | -- | -- | 32 | 39/4 | -- | -- | -- | 22 |
| 21. ੳ) | ਝਾਲੀ ਨੇ ਦਰਸ਼ਨ ਲਈ ਆਉਣਾ | 17 -ੳ | -- | -- | -- | -- | -- | -- | 16-ਅ | 61-ੳ | -- | -- | 24-ਅ | 28-ੳ | 30-ੳ/4 | 88-ੳ | 57-ੳ | -- | 23-ੳ |
| ਅ) | ਮੀਰਾਂ ਨੇ ਦਰਸ਼ਨ ਕਰਨ ਆਉਣਾ | -- | -- | -- | -- | -- | -- | -- | -- | -- | -- | -- | -- | -- | -- | -- | -- | -- | -- |
| 22. | ਝਾਲੀ ਨੇ ਕਬੀਰ ਦੇ ਦਰਸ਼ਨ ਕਰਨੇ | 18 | -- | -- | -- | -- | -- | -- | -- | -- | -- | -- | -- | -- | -- | -- | -- | -- | -- |
| 23. | ਝਾਲੀ ਨੇ ਰਵਿਦਾਸ ਦੇ ਦਰਸ਼ਨ ਕਰਕੇ ਤਸੱਲੀ ਪ੍ਰਗਟਾਉਣੀ | 19 | -- | -- | -- | -- | -- | -- | -- | -- | -- | -- | -- | -- | -- | -- | -- | -- | -- |
| 24. | ਰਵਿਦਾਸ ਦੀ ਚੇਲੀ ਬਣਨ ਤੇ ਬ੍ਰਾਹਮਣਾਂ ਦੀ ਨਰਾਜ਼ਗੀ | 20 | -- | -- | -- | -- | -- | -- | 16 | -- | -- | -- | 27 | -- | 31/4 | -- | -- | -- | -- |
| 25. | ਬ੍ਰਹਮਣਾਂ ਦੇ ਆਖਣ ਤੇ ਰਾਜੇ ਨੇ ਰਵਿਦਾਸ ਨੂੰ ਸੱਦਣਾ | 21 | -- | -- | -- | -- | -- | -- | 5 | -- | -- | -- | -- | -- | -- | -- | -- | -- | -- |
| 26. | ਚਿਤੌੜ ਤੋਂ ਸੱਦਾ | 21 | -- | -- | -- | -- | -- | -- | 5 | -- | -- | -- | -- | -- | -- | -- | -- | -- | -- |

| | | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 | 17 | 18 |
|---|---|---|---|---|---|---|---|---|---|---|---|---|---|---|---|---|---|---|---|
| 27. | ਕਬੀਰ ਨਾਲ ਸਲਾਹ | 27 | -- | -- | -- | -- | -- | -- | -- | -- | -- | -- | -- | -- | -- | -- | -- | -- | -- |
| 28. | ਚਿਤੌੜ ਦੇ ਰਾਜੇ ਨੇ ਪ੍ਰੀਖਿਆ ਲੈਣੀ ਤੇ ਨਿਆਉ ਸਾਲਗ੍ਰਾਮ ਨੂੰ ਸੌਂਪਣਾ | 22 | -- | -- | -- | -- | -- | -- | 20 | -- | -- | -- | -- | -- | -- | -- | -- | -- | -- |
| 29. | ਸਾਲਗ੍ਰਾਮ ਨੇ ਰਵਿਦਾਸ ਨੂੰ ਸੱਚਾ ਦੱਸਣਾ | 23 | -- | -- | -- | -- | -- | -- | 21 | -- | -- | -- | 12 | -- | 14/3 | -- | -- | 13 | 24 |
| 30. | ਕਬੀਰ, ਸੇਨ ਰਵਿਦਾਸ ਨੂੰ ਹਰਿ ਜੀ ਦੇ ਦਰਸ਼ਨ | 24 | -- | -- | -- | -- | -- | -- | -- | -- | -- | -- | -- | -- | -- | -- | -- | -- | |
| 31. | ਰਵਿਦਾਸ ਦਾ ਨਿਰਗੁਣ ਭਗਤੀ ਵਲ ਉਲਰਨਾ | 25 | -- | -- | -- | -- | -- | -- | -- | -- | -- | 36 | 43 | 26 | 63 | -- | 56 | -- | -- |
| 32. | ਬ੍ਰਹਮਣਾਂ ਦੇ ਸਾਲਗ੍ਰਾਮ ਡੁਬਣੇ ਤੇ ਰਵਿਦਾਸ ਦਾ ਸਾਲਗ੍ਰਾਮ ਤੈਰਨਾ | 26 | -- | -- | -- | -- | -- | -- | -- | -- | -- | -- | -- | -- | -- | -- | -- | -- | -- |
| 33. | ਝਾਲੀ ਨੇ ਰਵਿਦਾਸ ਨੂੰ ਚਿਤੌੜ ਸਦਣਾ | 26 | -- | -- | -- | -- | -- | -- | -- | -- | 62 | -- | -- | 29 | -- | 89 | 59 | -- | -- |
| 34. | ਕਬੀਰ ਦੀ ਆਗਿਆ ਪਾ ਕੇ ਰਵਿਦਾਸ ਨੇ ਚਿਤੌੜ ਜਾਣਾ | 27 | -- | -- | -- | -- | -- | -- | -- | -- | -- | -- | -- | -- | -- | -- | -- | -- | -- |
| 35. | ਰਾਣੀ ਨੇ ਭੋਜਨ ਤਿਆਰ ਕਰਨਾ | 28 | -- | -- | -- | -- | -- | -- | -- | 63 | -- | -- | -- | 32 | 41/4 | -- | 61 | -- | 25 |
| 36. | ਬ੍ਰਾਹਮਣਾਂ ਦੀ ਰਸੋਈ ਪਹਿਲਾਂ ਲੈਣ ਦੀ ਜ਼ਿਦ | 29 | -- | -- | -- | -- | -- | -- | -- | 63 | -- | -- | -- | 33 | 42/4 | -- | 61 | -- | 26 |
| 37. | ਹਰੇਕ ਬ੍ਰਾਹਮਣ ਨਾਲ ਰਵਿਦਾਸ ਜੀ ਦਾ ਭੋਜਨ ਕਰਦੇ ਦਿੱਸਣਾ | 31 | -- | -- | -- | -- | -- | -- | -- | 63 | -- | -- | -- | 34 | 44/4 | 89 | 62 | -- | -- |

| | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 | 17 | 18 |
|---|---|---|---|---|---|---|---|---|---|---|---|---|---|---|---|---|---|---|
| 38. ਬ੍ਰਾਹਮਣਾਂ ਨੇ ਰਵਿਦਾਸ ਜੀ ਦੇ ਚਰਨੀ ਲਗਣਾ | 32 | -- | -- | -- | -- | -- | -- | -- | -- | -- | -- | -- | -- | -- | -- | -- | -- | 29 |
| 39. ਰਵਿਦਾਸ ਜੀ ਨੇ ਪੂਰਬਲੇ ਜਨਮ ਦਾ ਭੇਤ ਖੋਲਣਾ ਤੇ ਤ੍ਰਚਾ ਚੀਰ ਕੇ ਜਨੇਊ ਦਿਖਾਣਾ | 33 | -- | -- | -- | -- | -- | -- | -- | 63 | -- | -- | -- | 35 | 48/4 | -- | 62 | -- | -- |
| 40. ਚਿਤੌੜ ਤੋਂ ਵਾਪਸੀ ਤੇ ਰਸਤੇ ਦਾ ਕੌਤਕ | 34 | -- | -- | -- | -- | -- | -- | -- | -- | -- | -- | -- | -- | -- | -- | -- | -- | -- |
| 41. ਗੁਰੂ ਦੀ ਸਰਣ ਕਾਸ਼ੀ ਆਉਣਾ | 35 | -- | -- | -- | -- | -- | -- | -- | -- | -- | -- | -- | -- | -- | -- | -- | -- | -- |
| 42. ੳ) ਗੰਗਾ ਜਾ ਰਹੇ ਯਾਤਰੀ ਹੱਥ ਦਮੜੀ ਭੇਜਣਾ | -- -- | ਵਾਰ-10 -17-ਅ | -- | -- | -- | -- | -- | 8-ੳ | -- | 12 | -- | 4-ੳ | 9-ੳ | 5/4-ੳ | -- | -- | 27-ੳ | -- |
| ਅ) ਖੁਦ ਯਾਤਰਾ ਤੇ ਜਾਣਾ | -- | -- | -- | -- | -- | -- | -- | -- | -- | -- | -- | -- | -- | -- | -- | -- | -- | -- |
| 43. ਗੰਗਾ ਨੇ ਬਾਂਹ ਕਢਕੇ ਭੇਟਾ ਲੈਣੀ | -- | 4 | -- | -- | -- | -- | -- | 9 | -- | 13 | -- | 8 | 10 | 9/4 | -- | -- | 18 | -- |
| 44. ਪ੍ਰਸ਼ਾਦ ਰੂਪ ਵਿਚ ਗੰਗਾ ਨੇ ਕੰਙਣ ਦੇਣਾ | -- | -- | -- | -- | -- | -- | -- | 9 | -- | -- | -- | 9 | 10 | 10/4 | -- | -- | -- | -- |
| 45. ਬ੍ਰਾਹਮਣ ਦਾ ਕੰਙਣ ਵੇਚਦੇ ਫੜੇ ਜਾਣਾ | -- | -- | -- | -- | -- | -- | -- | 11 | --- | -- | -- | 15 | 12 | 16/2 | -- | -- | -- | -- |
| 46. ਰਾਜੇ ਨੇ ਰਵਿਦਾਸ ਤੋਂ ਕੰਙਣ ਬਾਰੇ ਪੁਛਣਾ | -- | -- | -- | -- | -- | -- | -- | 12 | -- | -- | -- | 18 | -- | 21/2 | -- | -- | -- | -- |
| 47. ਰਵਿਦਾਸ ਨੇ ਗੰਗਾ ਜਲ ਚੁੱਕ ਕੇ ਦੂਸਰਾ ਕੰਙਣ ਦਿਖਾਉਣਾ | -- | -- | -- | -- | -- | -- | -- | 15 | -- | -- | -- | 22 | 16 | 24/2 | -- | -- | -- | -- |
| 48. ਰਾਜੇ ਤੇ ਬ੍ਰਾਹਮਣ ਨੇ ਰਵਿਦਾਸ ਦੇ ਚਰਨੀ ਲਗਣਾ | -- | -- | -- | -- | -- | -- | -- | 15 | -- | -- | -- | 22 | 17 | -- | -- | -- | -- | -- |

| | | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 | 17 | 18 |
|---|---|---|---|---|---|---|---|---|---|---|---|---|---|---|---|---|---|---|---|
| 49. | ਤੀਰਥ ਤੋਂ ਵਾਪਸੀ ਸਮੇਂ ਬ੍ਰਾਹਮਣ ਤੇ ਰਵਿਦਾਸ ਦੀ ਮੁਲਾਕਾਤ | -- | -- | -- | -- | -- | -- | -- | -- | -- | -- | -- | -- | -- | -- | -- | 62 | -- | -- |
| 50. | ਘਿਉ ਦੇ ਘੋੜੇ ਰੋੜਨ ਲਈ ਆਖਣਾ | -- | -- | -- | -- | -- | -- | -- | -- | -- | -- | -- | -- | -- | -- | -- | 64 | -- | -- |
| 51. | ਵਹੁਟੀ ਵੱਲੋਂ ਬ੍ਰਾਹਮਣ ਨੂੰ ਗਾਲਾਂ | -- | -- | -- | -- | -- | -- | -- | -- | -- | -- | -- | -- | -- | -- | -- | 64 | -- | -- |
| 52. | ਬ੍ਰਾਹਮਣ ਨੂੰ ਗਿਆਨ | -- | -- | -- | -- | -- | -- | -- | -- | -- | -- | -- | -- | -- | -- | -- | 66 | -- | -- |
| 53. | ਕਾਜ਼ੀਆਂ ਦੀ ਸੁਲਤਾਨ ਅਲਾਵਦੀ ਕੋਲ ਸ਼ਕਾਇਤ | -- | -- | -- | -- | -- | 1 | -- | -- | -- | -- | -- | -- | -- | -- | -- | -- | -- | -- |
| 54. | ਸੁਲਤਾਨ ਨੇ ਰਵਿਦਾਸ ਨੂੰ ਸੱਦ ਕੇ ਆਦਰ ਕਰਨਾ | -- | -- | -- | -- | -- | 1 | -- | -- | -- | -- | -- | -- | -- | -- | -- | -- | -- | -- |
| 55. | ਰਵਿਦਾਸ ਨੇ ਕਰਾਮਾਤ ਦਿਖਾਣੀ | -- | -- | -- | -- | -- | 2 | -- | -- | -- | -- | -- | -- | -- | -- | -- | -- | -- | -- |
| 56. | ਸੁਲਤਾਨ ਨੇ ਮਾਇਆ ਤੇ ਸੁਵਰਨ ਸੇਜਾਂ ਭੇਟਾ ਕਰਨੀ | -- | -- | -- | -- | -- | 3 | -- | -- | -- | -- | -- | -- | -- | -- | -- | -- | -- | -- |
| 57. | ਮਾਇਆ ਗਰੀਬਾਂ ਵਿਚ ਵੰਡ ਕੇ ਸੁਵਰਣ ਸੇਜਾਂ ਗੰਗਾ ਦੀ ਭੇਟ | -- | -- | -- | -- | -- | 3 | -- | -- | -- | -- | -- | -- | -- | -- | -- | -- | -- | -- |
| 58. | ਕਾਜ਼ੀਆਂ ਦੀ ਫੇਰ ਚੁਗਲੀ | -- | -- | -- | -- | -- | 3 | -- | -- | -- | -- | -- | -- | -- | -- | -- | -- | -- | -- |
| 59. | ਸੁਲਤਾਨ ਨੇ ਫੇਰ ਰਵਿਦਾਸ ਜੀ ਨੂੰ ਸਦਣਾ | -- | -- | -- | -- | -- | 3 | --, | -- | -- | -- | -- | -- | -- | -- | -- | -- | -- | -- |

| | | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 | 17 | 18 |
|---|---|---|---|---|---|---|---|---|---|---|---|---|---|---|---|---|---|---|---|
| 60. | ਰਵਿਦਾਸ ਦੇ ਆਖਣ ਉਤੇ ਗੰਗਾ ਨੇ 7 ਸੁਵਰਨ ਸੇਜਾਂ ਸੁਟਣੀਆਂ | -- | -- | -- | -- | -- | 4 | -- | -- | -- | -- | -- | -- | -- | -- | -- | -- | -- | -- |
| 61. | ਸੁਲਤਾਨ ਨੇ ਰਵਿਦਾਸ ਦੇ ਚਰਨੀ ਲਗਣਾ | -- | -- | -- | -- | -- | 4 | -- | -- | -- | -- | -- | -- | -- | -- | -- | -- | -- | -- |
| 62. | ਪਾਰਬ੍ਰਹਮ ਨੇ ਰਵਿਦਾਸ ਕੋਲ ਭਗਤ ਭੇਜਣੇ | -- | -- | -- | -- | -- | -- | ਪੰਨਾ 355/ੳ | -- | -- | -- | -- | -- | -- | -- | -- | -- | -- | -- |
| 63. | ਠਾਕੁਰ ਦੀਆਂ ਸਾਰੀਆਂ ਵਸਤਾਂ ਰਵਿਦਾਸ ਕੋਲ ਦੇਖ ਭਗਤਾਂ ਨੇ ਹੈਰਾਨ ਹੋਣਾ | -- | -- | -- | -- | -- | -- | 356/ੲ | -- | -- | -- | -- | -- | -- | -- | -- | -- | -- | -- |
| 64. | ਭਗਤਾਂ ਨੇ ਰਵਿਦਾਸ ਨੂੰ ਸੰਦੇਸ਼ਾ ਦੇਣਾ | -- | -- | -- | -- | -- | -- | 356/ੳ | -- | -- | -- | -- | -- | -- | -- | -- | -- | -- | -- |
| 65. | ਰਵਿਦਾਸ ਨੇ ਸੇਵਕਾਂ ਨੂੰ ਆਪਣੇ ਚਲਾਣੇ ਬਾਰੇ ਦਸਣਾ | -- | -- | -- | -- | -- | -- | 356/ਅ | -- | -- | -- | -- | -- | -- | -- | -- | -- | -- | -- |
| 66. | ਠਾਕੁਰ ਜੀ ਨੇ ਬੇਬਾਨ ਲੈ ਕੇ ਆਉਣਾ | -- | -- | -- | -- | -- | -- | 357/ ਅ | -- | -- | -- | -- | -- | -- | -- | -- | -- | -- | -- |
| 67. | ਹਰਿ ਜੀ ਦੇ ਦਰਸ਼ਨਾਂ ਲਈ ਰਵਿਦਾਸ ਦੀ ਸਿਕ | -- | -- | -- | -- | -- | -- | -- | 28 | -- | -- | -- | -- | -- | -- | -- | -- | -- | -- |
| 68. | ਹਰਿ ਜੀ ਨੇ ਦਰਸ਼ਨ ਦੇਣੇ ਤੇ ਕੁਝ ਮੰਗਣ ਲਈ ਆਖਣਾ। | -- | -- | -- | -- | -- | -- | -- | 29 | -- | -- | 49 | 4 | -- | -- | -- | -- | -- | -- |

| | | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 | 17 | 18 |
|---|---|---|---|---|---|---|---|---|---|---|---|---|---|---|---|---|---|---|---|
| 69. | ਤੁਲਸੀ ਦਲ ਨਾਲ ਠਾਕੁਰਾਂ ਦੀ ਪੂਜਾ | -- | -- | -- | -- | -- | -- | -- | -- | -- | 3 | -- | -- | -- | -- | -- | -- | -- | -- |
| 70. | ਠਾਕੁਰ (ਪਾਹਨ) ਪੂਜਾ | -- | -- | -- | -- | -- | -- | -- | -- | -- | 3 | -- | -- | -- | -- | -- | -- | -- | -- |
| 71. | ਬ੍ਰਾਹਮਣ ਦਾ ਰਵਿਦਾਸ ਪਾਸੋਂ ਪਾਹਨ ਮੁਲ ਲੈ ਲੈਣਾ | -- | -- | -- | -- | -- | -- | -- | -- | -- | 4 | -- | -- | -- | -- | -- | -- | -- | -- |
| 72. | ਬ੍ਰਾਹਮਣ ਦਾ ਪਾਹਨ (ਠਾਕੁਰ ਦੀ ਸੇਵਾ ਕਰਣਾ) | -- | -- | -- | -- | -- | -- | -- | -- | -- | 5 | -- | -- | -- | -- | -- | -- | -- | -- |
| 73. | ਭਗਵਾਨ ਦਾ ਬ੍ਰਾਹਮਣ ਨੂੰ ਸੁਪਨੇ ਵਿਚ ਤੇ ਪਾਹਨ ਵਾਪਸ ਕਰਨ ਲਈ ਕਹਿਣਾ | -- | -- | -- | -- | -- | -- | -- | -- | -- | 6 | -- | -- | -- | -- | -- | -- | -- | -- |
| 74. | ਨਾਂਹ ਕਰਨ ਤੇ ਬ੍ਰਾਹਮਣ ਦਾ ਸਭ ਕੁੱਝ ਖੋਹ ਲੈਣਾ | -- | -- | -- | -- | -- | -- | -- | -- | -- | 8 | -- | -- | -- | -- | -- | -- | -- | -- |
| 75. | ਬ੍ਰਾਹਮਣ ਦਾ ਪਾਹਨ (ਠਾਕੁਰ) ਰਵਿਦਾਸ ਨੂੰ ਮੋੜਨਾ | -- | -- | -- | -- | -- | -- | -- | -- | -- | 9 | -- | -- | -- | -- | -- | -- | -- | -- |
| 76. | ਰਵਿਦਾਸ ਦਾ ਬ੍ਰਹਮਣ ਦੀ ਵਿਧੀ ਅਨੁਸਾਰ ਪਾਹਨ ਪੂਜਣਾ | -- | -- | -- | -- | -- | -- | -- | -- | -- | 10 | -- | -- | -- | -- | -- | -- | -- | -- |
| 77. | ਰਵਿਦਾਸ ਦਾ ਰਾਮਾਨੰਦ ਦਾ ਸ਼ਿਸ਼ ਬਣਨਾ | -- | -- | -- | -- | -- | -- | -- | -- | -- | 14 | -- | -- | -- | -- | -- | -- | -- | -- |
| 78. | ਸੁਲਤਾਨ ਦਾ ਮੋਹਤ ਹੋਣਾ | -- | -- | -- | -- | -- | -- | -- | -- | -- | 15 | -- | -- | -- | -- | -- | -- | -- | -- |
| 79. | ਸੁਲਤਾਨ ਨੂੰ ਚਮੜੇ ਹੇਠੋਂ ਗੰਗਾ ਦਾ ਦਰਸ਼ਨ ਕਰਾਉਣਾ | -- | -- | -- | -- | -- | -- | -- | -- | -- | 16 | -- | -- | -- | -- | -- | -- | -- | -- |

| | | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 | 17 | 18 |
|---|---|---|---|---|---|---|---|---|---|---|---|---|---|---|---|---|---|---|---|
| 80. | ਬ੍ਰਾਹਮਣਾਂ ਦੀ (ਪਾਹਨ) ਠਾਕੁਰ ਲੈਣ ਲਈ ਰਾਜੇ ਕੋਲ ਸ਼ਕਾਇਤ | -- | -- | -- | -- | -- | -- | -- | -- | -- | 17 | -- | -- | -- | -- | -- | -- | -- | -- |
| 81. | ਰਵਿਦਾਸ ਜੀ ਨੇ ਪਾਹਨ ਪੇਸ਼ ਕਰਨਾ | -- | -- | -- | -- | -- | -- | -- | -- | -- | 17 | -- | -- | -- | -- | -- | -- | -- | -- |
| 82. | ਬ੍ਰਾਹਮਣਾਂ ਨੂੰ ਪਾਹਨ ਦਾ ਸ਼ੀਂਹ ਰੂਪ ਵਿਚ ਦਿਖਾਈ ਦੇਣਾ | -- | -- | -- | -- | -- | -- | -- | -- | -- | 18 | -- | -- | -- | -- | -- | -- | -- | -- |
| 83. | ਰਵਿਦਾਸ ਜੀ ਦੀ ਬੇਨਤੀ ਤੇ ਪ੍ਰਭੂ-ਬਾਲਕ ਰੂਪ ਵਿਚ ਦਰਸ਼ਨ ਦੇਣਾ | -- | -- | -- | -- | -- | -- | -- | -- | -- | 19 | -- | -- | -- | -- | -- | -- | -- | -- |
| 84. | ਮਰਦੇ ਪੁੱਤਰ ਨੂੰ ਜੀਵਿਤ ਕਰਾਇਆ | -- | -- | -- | -- | -- | -- | -- | -- | -- | 20 | -- | -- | -- | -- | -- | -- | -- | -- |
| 85. | ਪੰਡਤਾਂ ਤੇ ਸੁਨੀਆਂ ਨਾਲ ਵਾਰਤਾਲਾਪ | -- | -- | -- | -- | -- | -- | -- | -- | -- | 21 | -- | -- | -- | -- | -- | -- | -- | -- |
| 86. | ਰਵਿਦਾਸ ਦਾਂ ਠਾਕੁਰ ਹੱਥੀਂ ਪਰਤਾਵਾ | -- | -- | -- | -- | -- | -- | -- | -- | -- | 22 | -- | -- | -- | -- | -- | -- | -- | -- |
| 87. | ਬੇਗਮ ਪੁਰੇ ਦੀ ਯਾਤਰਾ | -- | -- | -- | -- | -- | -- | -- | -- | -- | 23 | -- | -- | -- | -- | -- | -- | -- | -- |
| 88. | ਮ੍ਰਿਤਿਕ ਦੇਹੀ ਦੇਖ ਕੇ ਦੁਖੀ ਹੋਣਾ | -- | -- | -- | -- | -- | -- | -- | -- | -- | 24 | -- | -- | -- | -- | -- | -- | -- | -- |
| 89. | ਪੰਡਿਤਾਂ ਨੂੰ ਪੂਜਾ ਦੀ ਸਾਰ ਦਸਣੀ | -- | -- | -- | -- | -- | -- | -- | -- | -- | 25 | -- | -- | -- | -- | -- | -- | -- | -- |
| 90. | ਸਾਖੀ ਚਲਾਣੇ ਦੀ | -- | -- | -- | -- | -- | -- | -- | -- | -- | 26 | -- | -- | -- | -- | -- | -- | -- | -- |
| | | | | | | | | | | | | | | | | | | | |

# ਪੱਦ; ਸਾਖੀ-ਬਿਓਰਾ

| ਹ.ਲਿ.ਨੰ. | ਪ੍ਰਾਪਤ ਸਥਾਨ | ਲਿਪੀ-ਕਾਲ | ਸਬਦ-ਸੰਖਿਆ | ਸਾਖੀ ਸੰਖਿਆ |
|---|---|---|---|---|
| 2542 | ਉਦੇਪੁਰ | 1841 ਸੰਮਤ | 80 | 4 |
| 34 | " | 1894 " | 71 | 2 |
| — | ਗੁ.ਨਾ.ਯੂ. | 1732 " | 69 | × |
| 801 | " | ਕੋਈ ਨਾ | 81 | 4 |
| 12 | ਜੈਪੁਰ (ਦਾਦੂ ਦੁਆਰਾ) | 1693 " | 70 | × |
| 2 | " | 1733 " | 78 | 6 |
| 4 | " | 1802 " | 71 | 2 |
| 18 | " | 1805 " | 71 | 2 |
| 3 | " | 1817 " | 71 | 6 |
| 8 | " | 1821 " | 71 | 2 |
| 15 | " | 1821 " | 71 | 2 |
| 16 | " | 1828 " | 87 | 4 |
| 19 | " | 1833 " | 70 | 2 |
| 9 | " | 1841 " | 71 | 2 |
| 21 | " | 1843 " | 74 | 2 |
| 20 | " | 1844 " | 70 | 2 |
| 25 | " | 1845 " | 80 | 4 |
| 10 | " | 1847 " | 71 | 2 |
| 27 | " | 1853 " | 71 | 2 |
| 17 | " | 1866 " | 80 | 4 |
| 5 | " | 1869 " | 80 | 4 |
| 6 | " | 1880 " | 70 | 2 |

| ਹ.ਲਿ.ਨੰ. | ਪ੍ਰਾਪਤ ਸਥਾਨ | ਲਿਪੀ-ਕਾਲ | ਸ਼ਬਦ-ਸੰਖਿਆ | ਸਾਖੀ ਸੰਖਿਆ |
|---|---|---|---|---|
| 16-ਬੀ | " | 1880 " | 81 | 4 |
| 16 | " | 1941 " | 82 | 4 |
| " | " | ਕੋਈ ਨਾ | 80 | 4 |
| 34 | ਸ਼ੋਧ ਪ੍ਰਤਿਸ਼ਠਾਨ | 1715 ਸੰਮਤ | 70 | 2 |
| 12 | " | 1741 " | (ਪੱਤਰਾ 118-26) | |
| 2 | " | 1849 " | (ਪੱਤਰਾ 265-76, 383-84) | |
| 154 | " | 1853 " | × | 1 |
| 8 | " | 1886 " | 9 | × |
| 76 | " | × | 83 | 4 |
| 74 | " | × | 86 | 4 |
| 2440 | ਸਿਟੀ ਪੈਲੇਸ, ਜੈਪੁਰ | 1794 " | 82 | 4 |
| 1201 | ਸਵਾਏ ਮਾਨ ਸਿੰਘ ਪੁਸਤਕਾਲਾ ਜੋਧਪੁਰ | 1706 " | 64 | 2 |
| 6937 | ਰਾ.ਸ਼ੋਧ ਪ੍ਰਤਿਸ਼ਠਾਨ ਜੋਧਪੁਰ | 1816 " | (ਪੱਤਰਾ 201-9) | |
| 11648 | " | 1858 " | -- | -- |
| 21364 | " | 1883 " | -- | -- |
| 16192 | " | × | -- | -- |
| 148 | ਸ਼ੋਧ ਸੰਸਥਾਨ ਚੌਪਾਸਨੀ | 1782 " | 79 | 6 |
| 8432 | " | 1847 " | 79 | × |
| 12208 | " | | 10 | × |
| -- | ਡਾ. ਗੰਡਾ ਸਿੰਘ ਪਟਿਆਲਾ | 1836 " | (ਪੱਤਰਾ 232-45) | |
| ਬਸਤਾ 9 | ਦਾਦੂ ਦੁਆਰਾ ਨਰਾਯਣਾ | 1710 | 69 | 1 |
| 7 | " | " | 69 | 2 |
| 16 | " | 1776 | 71 | 2 |
| 15 | " | 1781 | 71 | 2 |
| 12 | " | 1782 | -- | -- |

| ਹ.ਲਿ.ਨੰ. | ਪ੍ਰਾਪਤ ਸਥਾਨ | ਲਿਪੀ-ਕਾਲ | ਸ਼ਬਦ-ਸੰਖਿਆ | ਸਾਖੀ ਸੰਖਿਆ |
|---|---|---|---|---|
| 14 | " | 1787 | -- | -- |
| 13 | " | 1824 | 81 | 4 |
| -- | " | 1833 | 74 | 2 |
| 19 | " | 1844 | 80 | 4 |
| 18 | " | 1846 | 71 | 2 |
| 6 | " | 1852 | 80 | 4 |
| 17 | " | 1853 | 83 | 6 |
| 11 | " | 1853 | 83 | 6 |
| 1 | " | × | 80 | 4 |
| 1409 | ਨਾਗਰੀ ਪ੍ਰਚਾਰਣੀ ਸਭਾ ਬਨਾਰਸ | 1771 | 71 | 4 |
| 1359 | " | 1797 | 80 | 4 |
| 1393 | " | 1836 | 71 | 2 |
| 873 | " | 1856 | 82 | 6 |
| 1392 | " | 1872 | 72 | 2 |
| 1383 | " | 1885 | 1 | 1 |
| ਕੋਈ ਨਾ | ਸੀਰ ਗੋਵਰਧਨਪੁਰ-ਬਨਾਰਸ | -- | 41 | 11 |
| 9 | ਭਾਰਤੀ ਵਿਦਯਾ ਮੰਦਰ, ਬੀਕਾਨੇਰ | 1883 | 82 | 4 |
| 23 | " | 1844 | 84 | 8 |
| 22 | " | 1845 | 71 | 6 |
| 35 | " | 1845 | 71 | × |
| 6 | " | 1937 | 50 | × |
| 8 | " | -- | 71 | 2 |
| ਕੋਈ ਨਾ | ਸ੍ਰੀ ਅਗਰ ਚੰਦ ਨਾਹਟਾ ਬੀਕਾਨੇਰ | 1845 | 80 | 4 |
| ਘ | ਅਨੰਦ ਆਸ਼ਰਮ ਬੀਕਾਨੇਰ | 1895 | 80 | 4 |
| -- | " | 1941 | 80 | 4 |

# ਪੁਸਤਕ ਸੂਚੀ

## ਛਪੀਆਂ ਸਹਾਇਕ ਪੁਸਤਕਾਂ

ਪੰਜਾਬੀ


ਅਸ਼ੋਕ, ਸ਼ਮਸੇਰ ਸਿੰਘ, ਹੱਥ ਲਿਖਿਤ ਪੁਸਤਕਾਂ ਦੀ ਸੂਚੀ ਭਾਗ 1,2, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1963 ਕਾਨ੍ਹ ਸਿੰਘ ਭਾਈ ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ ਸਚਦੇਵ ਰਜਿੰਦਰ ਸਿੰਘ, ਸਾਖੀ ਪ੍ਰਮਾਣ ਸਟੀਕੀ, ਸਿੱਖ ਬੁਕ ਕੰਪਨੀ, ਮਿਤੀਹੀਨ। ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਤੀਜੀ ਵਾਰ, 1959 ।

ਸ਼ਰਮਾ, ਬੇਣੀ ਪ੍ਰਸ਼ਾਦ, ਸੰਤ ਗੁਰੂ ਰਵਿਦਾਸ, ਸੂਰਜ ਪ੍ਰਕਾਸ਼ਨ, ਦਿੱਲੀ 1972.

ਸੇਕ ਗੁਰਚਰਨ ਸਿੰਘ, 'ਭਾਈ ਦਰਬਾਰੀ ਰਚਿਤ ਪਰਚੀਆਂ ਭਗਤਾਂ ਕੀਆਂ, (ਅਪ੍ਰਕਾਸ਼ਤ ਸ਼ੋਧ ਪ੍ਰਬੰਧ), ਗੁਰੂ ਨਾਨਕ ਦੇਵ ਯੂਨੀਵਰਸਿਟੀ 1979.

ਜੱਗੀ ਰਤਨ ਸਿੰਘ, ਭਾਈ ਗੁਰਦਾਸ : ਜੀਵਨ ਤੇ ਰਚਨਾ, ਪੰਜਾਬੀ ਯੂਨੀਵਰਸਿਟੀ ਪਟਿਆਲਾ, 1975.

ਜੋਧ ਸਿੰਘ ਭਾਈ, ਭਗਤ ਰਵਿਦਾਸ ਜੀਵਨ ਤੇ ਰਚਨਾ, ਪੰਜਾਬੀ ਯੂਨੀਵਰਸਿਟੀ ਪਟਿਆਲਾ, 1974.

ਪੋਥੀ ਸਚ ਖੰਡ, ਕਿਰਪਾਲ ਸਿੰਘ (ਸੰਪਾ.) ਖਾਲਸਾ ਕਾਲਜ, ਅੰਮ੍ਰਿਤਸਰ, 1965.

ਪੰਜਾਬੀ ਦੁਨੀਆਂ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ਜੁਲਾਈ-ਅਗਸਤ ਅੰਕ, 1971.

ਬਰਕਤ ਸਿੰਘ ਅਨੰਦ, ਜਨਮ ਸਾਖੀ ਭਗਤ ਰਵਿਦਾਸ ਜੀ ਕੀ, ਉਤਮ ਸਿੰਘ ਗੁਰਬਚਨ ਸਿੰਘ, ਅੰਮ੍ਰਿਤਸਰ ਮਿਤੀਹੀਨ।

ਭਗਤ ਮਾਲ (ਟੀਕਾ ਪ੍ਰਿਯ ਦਾਸ), ਲਾਲ ਸਿੰਘ ਨਰੋਤਮ (ਸੰਪਾ.) ਨਵਲ ਕਿਸ਼ੋਰ ਪ੍ਰੈਸ ਲਖਨਊ, ਮਿਤੀਹੀਨ।

ਮਹਾਨ ਕੋਸ਼, ਕਾਨ ਸਿੰਘ ਨਾਭਾ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਦੂਜੀ ਛਾਪ, 1962.

ਮਹੰਤ ਜਸਵੰਤ ਸਿੰਘ, ਭਗਤ ਬਾਣੀ ਦੀ ਖੋਜ ਪ੍ਰਕਾਸ਼ਕ ਖੁਦ, ਮਿਤੀਹੀਨ, (ਰੇਅਰ ਬੁਕ ਸੈਕਸ਼ਨ ਗੁਰੂ ਨਾਨਕ ਦੇਵ ਯੂਨੀਵਰਸਿਟੀ ਨੰ: ਆਰ 81)

## हिन्दी

1. अग्रवाल, तारकनाथ, गुरु रैदास
2. आज़ाद, पृथ्वीसिंह, रविदास-दर्शन, श्री गुरु रविदास संस्थान, चण्डीगढ़, 1973
3. गुप्त, दीनदयाल, अष्टछाप और वल्लभ संप्रदाय, हिन्दी साहित्य सम्मेलन, प्रयाग, सं. 2004
4. गुप्त, गणपतिचन्द्र, हिन्दी साहित्य का वैज्ञानिक इतिहास, भारतेन्दु भवन, चण्डीगढ़, 1965
5. गहलोत, महावीरसिंह, मीरां : जीवनी और काव्य
6. तिवारी, भगवानदास, मीरां की प्रामाणिक पदावली, साहित्य भवन, इलाहाबाद, 1974
7. दीक्षित, त्रिलोकीनारायण, हिन्दी सन्त साहित्य, राजकमल प्रकाशन, दिल्ली, 1969
8. द्विवेदी, हजारी प्रसाद, हिन्दी साहित्य की भूमिका, राजकमल प्रकाशन, दिल्ली, 1969
9. दूबे, ललिताप्रसाद, हिन्दी भक्तवार्ता साहित्य, साहित्य सदन, देहरादून, 1968
10. पदम, गुरचरनसिंह, संत रविदास : विचारक और कवि, नव-चिन्तन प्रकाशन, जालन्धर, 1977
11. परशुराम चतुर्वेदी, उत्तरी भारत की संत परंपरा, भारती भण्डार, इलाहाबाद।
12. श्रीवास्तव, बदरीनारायण, रामानन्द संप्रदाय तथा हिन्दी साहित्य पर उसका प्रभाव, प्रयाग, 1975
13. भक्ति सुधास्वाद, भगवानप्रसाद रुपकला (संपा.) तेज कुमार प्रैस, लखनऊ, 1962
14. मैनी, धर्मपाल, संतों के धार्मिक विश्वास, नवजोत पब्लिकेशन्स, मालेरकोटला, 1966
15. योगेन्द्रसिंह, सन्त रैदास, अक्षर प्रकाशन, प्राइवेट लिमिटिड, दिल्ली, 1972
16. वर्मा, रामकुमार, सन्त कबीर, साहित्य भवन, इलाहाबाद, पंचम संस्करण, 1966
17. शास्त्री, रामानन्द, वीरेन्द्र पांडेय, सन्त रविदास और उनका काव्य, हरिद्वार, 1955
18. राधेश्याम मिश्र (संपा.) रैदास रामायण, हिन्दी पुस्तकालय, मथुरा, मितिहीन

19. हिन्दी साहित्य का प्रथम इतिहास, किशोरीलाल गुप्त (अनु.) हिन्दी प्रचारक पुस्तकालय, वाराणसी.
20. हिन्दी साहित्य का आलोचनात्मक इतिहास, राज कुमार वर्मा, रामनारायण लाल, इलाहाबाद, द्वितीय संस्करण 1943
21. हिन्दी साहित्य की भूमिका, राजकमलप्रकाशन, दिल्ली.
22. हिन्दी साहित्य का इतिहास, रामचन्द्र शुक्ल, नागरी प्रचारिणी सभा, काशी 2002
23. हिन्दी भाषा और साहित्य, श्यामसुन्दर दास, इण्डियन प्रेस, प्रयाग, सं. 1987
24. हस्तलिखित हिन्दी पुस्तकों का संक्षिप्त विवरण, खंड 1,2, नागरी प्रचारिणी सभा, काशी, सं. 2021

**English**

Farquhar, *J.N. An out line of the Religious Literature of India*, (Reprint), Moti Lal Banarsi Dass, Delhi, 1967.

Farquhar, J.N. *Modern Religious Movements in India*, New York, 1919.

Grierson, G.A., *The Modern Vernacular Literature of Hindustan*, special Number of the *Journal of the Asiatic Society of Bengal*, Vol. VII, Calcutta, 1889.

Kshitimohan Sen. *Medieval Mysticism of India*, Luzac, Co. London, 1928.

Macauliffe, M.A., *The Sikh Religion*, S. Chand Co. New Delhi, 1963.

McLeod, W.H. *Guru Nanak and The Sikh Religion*, Oxford, 1968.

S.L. Pande, *"Bhagat Ravidas Vision of Man"*, *Journal of Sikh Studies*, Department of Guru Nanak Studies, Guru Nanak Dev University, Amritsar, Feb. 1978.

Wilson, H.H. *Religious Sects of the Hindus*, Asian Publication Service, New Delhi, 1976.